# ਗੁਰਮਤਿ ਸੰਗੀਤ ਦੇ ਅਨਮੋਲ ਰਤਨ

ਨਿਰਮਲ ਸਿੰਘ ਖਾਲਸਾ
ਪਦਮ ਸ੍ਰੀ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਗੁਰਮਤਿ ਸੰਗੀਤ ਦੇ ਅਨਮੋਲ ਰਤਨ

ਨਿਰਮਲ ਸਿੰਘ ਖਾਲਸਾ
ਪਦਮ ਸ੍ਰੀ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

## ਦੋ ਸ਼ਬਦ

ਗੁਰਮਤਿ ਸੰਗੀਤ ਦੀ ਅਕਾਦਮਿਕ ਸਥਾਪਨਾ ਕਰਕੇ ਪੰਜਾਬੀ ਯੂਨੀਵਰਸਿਟੀ ਨੇ ਵਿਸ਼ਵ ਵਿਚ ਵਿਲੱਖਣ ਪਛਾਣ ਬਣਾਈ ਹੈ । ਗੁਰਮਤਿ ਸੰਗੀਤ ਚੇਅਰ ਅਤੇ ਗੁਰਮਤਿ ਸੰਗੀਤ ਵਿਭਾਗ ਇਸ ਵਿਸ਼ੇ ਦੇ ਬਹੁਪੱਖੀ ਵਿਕਾਸ ਲਈ ਨਿਰੰਤਰ ਯਤਨਸ਼ੀਲ ਹੈ । ਯੂਨੀਵਰਸਿਟੀ ਵਲੋਂ ਗੁਰਮਤਿ ਸੰਗੀਤ ਸਬੰਧੀ ਇਸ ਵਿਸ਼ੇ ਉਤੇ ਨਿਰੰਤਰ ਖੋਜ ਭਰਪੂਰ ਪ੍ਰਕਾਸ਼ਨਾਵਾਂ ਕੀਤੀਆਂ ਜਾ ਰਹੀਆਂ ਹਨ ਜਿਨ੍ਹਾਂ ਵਿਚੋਂ *ਗੁਰਮਤਿ ਸੰਗੀਤ ਦੇ ਪ੍ਰਮੁੱਖ ਕੀਰਤਨਕਾਰ ਲੜੀ* ਅਧੀਨ ਪ੍ਰਕਾਸ਼ਤ ਪੁਸਤਕਾਂ ਵਿਸ਼ੇਸ਼ ਹਨ ।

ਗੁਰਮਤਿ ਸੰਗੀਤ ਦੇ ਵਿਕਾਸ ਵਿਚ ਗੁਰੂ ਘਰ ਦੇ ਕੀਰਤਨੀਆਂ ਦਾ ਮਹੱਤਵਪੂਰਣ ਯੋਗਦਾਨ ਹੈ । ਭਾਈ ਮਰਦਾਨਾ ਜੀ ਤੋਂ ਆਰੰਭ ਹੋਈ ਇਹ ਪਰੰਪਰਾ ਵਰਤਮਾਨ ਸਮੇਂ ਇਕ ਵਿਸ਼ਾਲ ਸੰਗੀਤ ਪੱਧਤੀ ਵਜੋਂ ਸਰੂਪਤ ਹੋ ਰਹੀ ਹੈ । ਕੀਰਤਨਕਾਰਾਂ ਦੀ ਇਸ ਪਰੰਪਰਾ ਸਬੰਧੀ ਵਿਸਤ੍ਰਿਤ ਖੋਜ, ਸਮਕਾਲੀ ਗੁਰਮਤਿ ਸੰਗੀਤ ਅਧਿਐਨ ਤੇ ਅਧਿਆਪਨ ਲਈ ਬੁਨਿਆਦੀ ਤੌਰ 'ਤੇ ਲੋੜੀਂਦੀ ਹੈ । ਲਿਖਤ ਰੂਪ ਵਿਚ ਇਨ੍ਹਾਂ ਕੀਰਤਨੀਆਂ ਸਬੰਧੀ ਬਹੁਤੀ ਜਾਣਕਾਰੀ ਉਪਲੱਬਧ ਨਹੀਂ ਹੁੰਦੀ । ਸਾਨੂੰ ਮਾਣ ਹੈ ਕਿ ਪੰਥ ਪ੍ਰਸਿੱਧ ਕੀਰਤਨੀਏ ਭਾਈ ਨਿਰਮਲ ਸਿੰਘ ਖਾਲਸਾ 'ਪਦਮ ਸ੍ਰੀ' ਨੇ *ਗੁਰਮਤਿ ਸੰਗੀਤ ਦੇ ਅਨਮੋਲ ਰਤਨ* ਪੁਸਤਕ ਦੀ ਵਿਸ਼ੇਸ਼ ਰੂਪ ਵਿਚ ਰਚਨਾ ਕੀਤੀ ਅਤੇ ਇਹ ਪੁਸਤਕ ਪੰਜਾਬੀ ਯੂਨੀਵਰਸਿਟੀ ਨੂੰ ਪ੍ਰਕਾਸ਼ਨਾ ਹਿਤ ਦਿੱਤੀ। ਇਸ ਪੁਸਤਕ ਵਿਚ ਗੁਰੂ ਕਾਲ ਤੋਂ ਸਮਕਾਲ ਤੱਕ ਦੇ ਕੀਰਤਨੀਆਂ ਸਬੰਧੀ ਜਿਥੇ ਵਿਸ਼ੇਸ਼ ਜਾਣਕਾਰੀ ਉਪਲੱਬਧ ਕਰਵਾਈ ਹੈ ਉਥੇ ਕੀਰਤਨ ਸਬੰਧੀ ਕੀਰਤਨਕਾਰ ਦੀ ਦ੍ਰਿਸ਼ਟੀ ਤੋਂ ਵਿਸ਼ਲੇਸ਼ਣ ਵੀ ਕੀਤਾ ਹੈ।

ਪਾਠਕਾਂ ਲਈ ਇਹ ਪੁਸਤਕ ਲਾਹੇਵੰਦ ਸਿਧ ਹੋਵੇਗੀ ਇਸ ਆਸ ਨਾਲ ਗੁਰਮਤਿ ਸੰਗੀਤ ਚੇਅਰ-ਗੁਰਮਤਿ ਸੰਗੀਤ ਵਿਭਾਗ ਵਲੋਂ ਇਹ ਪੁਸਤਕ ਪਾਠਕਾਂ ਲਈ ਪ੍ਰਕਾਸ਼ਨ ਰੂਪ ਵਿਚ ਭੇਂਟ ਕਰਦਿਆਂ ਸਾਨੂੰ ਹਾਰਦਿਕ ਪ੍ਰਸੰਨਤਾ ਹੋ ਰਹੀ ਹੈ ।

**ਡਾ. ਜਸਪਾਲ ਸਿੰਘ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ** — **ਵਾਈਸ ਚਾਂਸਲਰ**

# ਆਦਿ ਸ਼ਬਦ

'ਕੀਰਤਨ ਨਿਰਮੋਲਕ ਹੀਰਾ' ਜੇਹੀ ਰੱਬੀ ਦਾਤ ਅਤੇ ਰੂਹਾਨੀਅਤ ਭਰਪੂਰ ਗੁਰਮਤਿ ਸੰਗੀਤ ਦੀ ਜੰਨਤੀ (ਸਵਰਗੀ) ਗੁੜ੍ਹਤੀ ਦਾ ਅਕਹਿ ਆਨੰਦ ਹਰ ਬਸ਼ਰ ਦੇ ਭਾਗਾਂ 'ਚ ਨਹੀਂ ਜੇ ਹੁੰਦਾ, ਕਿਉਂਕਿ ਕਈ ਕੁ ਜਨਮਾਂ ਦੀ ਕੀਤੀ ਹੋਈ ਤਪੱਸਿਆ/ਬੰਦਗੀ ਕਾਰਨ ਜਦੋਂ ਧੁਰ ਅੰਦਰੋਂ ਪੂਰਬਲੇ ਕਰਮਾਂ ਦਾ ਅੰਕੁਰ ਫੁੱਟਦਾ ਹੈ ਤਾਂ ਕਿੱਧਰੇ ਜਾ ਕੇ ਸ਼ਬਦ ਰੂਪੀ ਲਜ਼ੀਜ਼ ਫਲਾਂ ਨੂੰ ਚੱਖਣਾ ਨਸੀਬ ਹੁੰਦੈ। ਇਸ ਵਿਸ਼ਾਲ ਸੰਸਾਰ ਦੇ ਦੀਪ ਸਮੂਹ ਖੰਡਾਂ ਅਤੇ ਅਣਗਿਣਤ ਹੀ ਜਜ਼ੀਰਿਆਂ (ਟਾਪੂਆਂ) 'ਚ ਜੁਗਾਂ-ਜੁਗਾਂਤਰਾਂ ਤੋਂ ਵੱਸਦੀ ਲੋਕਾਈ 'ਚੋਂ ਉਂਗਲਾਂ ਉੱਪਰ ਗਿਣੀਆਂ ਜਾਣ ਵਾਲੀਆਂ ਚੰਦ ਰੂਹਾਂ ਹੀ ਹੁੰਦੀਆਂ ਨੇ ਜਿਹਨਾਂ ਦੇ ਭਗਤੀ-ਰਸ ਭਰਪੂਰ ਸੰਗੀਤ ਦਾ ਕ੍ਰਿਸ਼ਮਈ ਖਜ਼ਾਨਾ ਹੱਥੀਂ ਲੱਗਾ ਹੋਵੇ। ਪੰਦਰਵੀਂ ਸਦੀ 'ਚ ਕਾਮਲ ਗੁਰੂ ਨਾਨਕ ਪਾਤਸ਼ਾਹ ਜੀ ਨੇ ਇਸ ਖ਼ੁਦਾਈ ਰਮਜ਼ ਨੂੰ ਭਲੀ-ਭਾਂਤ ਭਾਂਪ ਤੇ ਜਾਣ ਲਿਆ ਸੀ ਕਿ ਕੇਵਲ ਇਕ ਸੰਗੀਤ ਹੀ ਹੈ ਜੋ ਕੁਲ ਆਲਮ ਦੀ ਸਾਂਝੀ ਵਿਰਾਸਤ ਹੈ ਤੇ ਜਿਸ ਦੁਆਰਾ ਸਹਿਜੇ ਹੀ ਪਰਵਦਗਾਰ ਮਾਲਕ ਦੀ ਬਾਰਗ਼ਾਹ ਨੂੰ ਛੂਹਿਆ ਜਾ ਸਕਦੈ। ਸੋ ਆਪ ਨੇ ਡਾਹਢੀ ਦੂਰ-ਅੰਦੇਸ਼ੀ ਤੋਂ ਕੰਮ ਲੈਂਦਿਆਂ ਹੋਇਆਂ ਸ਼ਾਸਤਰੀ ਸੰਗੀਤ ਉੱਪਰ ਗੁਰਮਤਿ ਸੰਗੀਤ ਦੀ ਚਾਸ਼ਨੀ ਚਾੜ੍ਹਕੇ ਪਹਿਲਾਂ ਖ਼ੁਦ ਵਰਤੋਂ ਸ਼ੁਰੂ ਕਰਨੀ ਅਰੰਭੀ ਅਤੇ ਫਿਰ ਕਈ ਕੁ ਦੀਪ ਸਮੂੰਹਾਂ ਦੇ ਭੁੱਲੇ ਭਟਕੇ ਲੋਕਾਂ ਦਾ ਵੀ ਕਲਿਆਣ ਕੀਤਾ। ਉਪਰੰਤ ਇਸ ਗੁਰਮਤਿ ਸੰਗੀਤ ਜਿਹੀ ਅਮੁੱਲ ਵਸਤੂ ਨੂੰ ਆਪਣੇ ਪਿਆਰੇ ਸਿੱਖਾਂ ਦੀ ਝੋਲੀ 'ਚ ਪਾ ਦਿੱਤਾ ਅਤੇ ਇਸ ਰੱਬੀ ਦਾਤ ਦੇ ਪਾਤਰ ਸਭ ਤੋਂ ਪਹਿਲਾਂ ਰਬਾਬੀ ਭਾਈ ਮਰਦਾਨਾ ਜੀ ਹੀ ਬਣੇ। ਫਿਰ ਕੀ ਸੀ ਇਹ ਸ਼ਾਨਾਮੱਤੀ ਪਰੰਪਰਾ ਰਬਾਬੀ ਖ਼ਾਨਦਾਨਾਂ ਪਾਸੋਂ ਪੀੜ੍ਹੀ ਦਰ ਪੀੜ੍ਹੀ ਚਲਦੀ ਗਈ। ਰਬਾਬੀ ਗੁਣੀ-ਜਨ ਰਾਗੀਆਂ ਤੇ ਕੀਰਤਨੀਆਂ ਨੇ ਗੁਰੂ ਵੱਲੋਂ ਬਖਸ਼ੀ ਇਸ ਦਾਤ ਨੂੰ ਆਪਣੇ ਵੱਡੇ ਭਾਗ ਜਾਣ ਕਰਕੇ ਧੁਰ ਰੂਹ ਤੱਕ ਉਤਾਰ ਲਿਆ ਅਤੇ ਆਪਣੇ ਫ਼ਨ ਦੁਆਰਾ ਅਣਗਿਣਤ ਹੀ ਸੁੱਕੀਆਂ ਤੇ ਮੁਰਝਾਈਆਂ ਹੋਈਆਂ ਮਨੁੱਖੀ ਰੂਹਾਂ ਅੰਦਰ ਗੁਰਸ਼ਬਦੀ ਚਿਰਾਗਾਂ ਦੀ ਲੋਅ ਜਗਾਅ ਦਿਤੀ। ਗੁਰਮਤਿ ਸੰਗਤਿ ਦੀ ਪਰਪੱਕ ਸ਼ੈਲੀ ਨੂੰ ਫੈਲਾਉਣ ਲਈ ਰਬਾਬੀਆਂ/ਰਾਗੀਆਂ ਨੂੰ ਤਨਦੇਹੀ ਨਾਲ ਸਿਰੇ ਦੀ ਮਿਹਨਤ ਕਰਨੀ ਪਈ ਤੇ ਫਿਰ ਇਸ ਗੁਰਮਤਿ ਸ਼ੈਲੀ ਨੂੰ ਅਜਿਹਾ ਬੂਰ ਪਿਆ ਕਿ ਵੇਂਹਦਿਆਂ-2 ਹੀ ਸਿੱਖ ਕੌਮ ਦੇ ਹਰ ਇਤਿਹਾਸਿਕ ਗੁਰ-ਅਸਥਾਨਾਂ, ਤਖ਼ਤਾਂ ਅਤੇ ਤਮਾਮ ਹੀ ਗੁਰੂ-ਘਰਾਂ 'ਚ ਇਸ ਸ਼ੈਲੀ ਦਾ ਵਿਕਾਸ ਇਕ ਗੁਰਮਤਿ ਸੰਗੀਤ ਘਰਾਣੇ ਦੇ ਰੂਪ ਵਜੋਂ ਉੱਭਰ ਕੇ ਸਾਹਵੇਂ ਆਇਆ ਜੋ ਕਿ ਇਕ ਪਰੰਪਰਕ ਸ਼ੈਲੀ ਬਣਕੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਅੰਮ੍ਰਿਤਸਰ ਦੇ ਧੁਰ ਅੰਦਰ ਦੀ ਸਦੀਵੀ ਸ਼ਾਨ ਬਣ ਗਿਆ। ਹਿੰਦੁਸਤਾਨ ਦੇ ਧਨੰਤਰ ਗਵੱਈਆਂ, ਰਿਸ਼ੀਆਂ-ਮੁੰਨੀਆਂ, ਸੰਤਾਂ-ਫਕੀਰਾਂ, ਦਰਵੇਸ਼ਾਂ,

ਦਾਰਸ਼ਨਿਕਾਂ ਅਤੇ ਰਵਿੰਦਰਨਾਥ ਟੈਗੋਰ ਜਿਹੇ ਨੋਬਲ ਪੁਰਸਕਾਰੀ ਤੇ ਮਹਾਨ ਕਵੀ ਨੇ ਵੀ ਇਸ ਗੁਰਮਤਿ ਸੰਗੀਤਕ ਘਰਾਣੇ ਨੂੰ ਮਾਨਤਾ ਦੇ ਕੇ ਸ਼ਰਧਾ ਸਤਿਕਾਰ ਨਾਲ ਆਪਣਾ ਸਿਰ ਨਿਵਾਇਆ। ਪਰ ਅਚਾਨਕ 1947 ਦੇ ਬਟਵਾਰੇ ਵੇਲੇ ਜਿਹੜਾ ਝਟਕਾ ਇਸ ਗੁਰਮਤਿ ਸ਼ੈਲੀ ਨੂੰ ਲੱਗਾ, ਉਸ ਤੋਂ ਅਸੀਂ ਅੱਜ ਤੀਕ ਵੀ ਨਹੀਂ ਉੱਭਰ ਸਕੇ ਅਤੇ ਗੁਰੂ ਨਾਨਕ ਪਾਤਸ਼ਾਹ ਦੀ ਉਸਾਰੂ ਸੋਚ ਦੇ ਉਲਟ ਅਸਾਂ ਸ਼ਰੱਈ ਅਤੇ ਕੱਟੜ ਸੋਚ ਅਧੀਨ ਗੁਰਮਤਿ ਸੰਗੀਤ ਦੇ ਮੁਤਲਾਸ਼ੀਆਂ ਅਤੇ ਪੁਸ਼ਤੈਨੀ ਰਬਾਬੀਆਂ ਤੋਂ ਇਤਨੀ ਦੂਰੀ ਬਣਾ ਲਈ ਕਿ ਮੁੜ ਇਹ ਸਾਡੀ ਮਾਣਮੱਤੀ ਸ਼ੈਲੀ ਉਹਨਾਂ ਪੈਰਾਂ ਉੱਤੇ ਖੜ੍ਹੋ ਹੀ ਨਹੀਂ ਸਕੀ ਤੇ ਨਾ ਹੀ ਇਸਦਾ ਉਹ ਮੁਕਾਮ ਹੀ ਰਿਹਾ, ਪਰ ਜਿਹਨਾਂ ਗੁਰੂ-ਸਵਾਰੇ ਰਾਗੀਆਂ, ਕੀਰਤਨੀਆਂ ਤੇ ਰਬਾਬੀਆਂ ਨੇ ਇਸ ਰੁੜ੍ਹਦੀ ਜਾਂਦੀ ਸ਼ੈਲੀ ਨੂੰ ਬਚਾਉਣ ਦਾ ਕੁਝ ਯਤਨ ਤੇ ਹੀਆ ਕੀਤਾ ਉਹਨਾਂ ਗੁਣੀ-ਜਨਾਂ ਦੀ ਵੀ ਕਿਸੇ ਕੱਸ ਕੇ ਬਾਂਹ ਨਾ ਫੜ੍ਹੀ ਤੇ ਨਾ ਹੀ ਇਸ ਗੁਰਮਤਿ ਸ਼ੈਲੀ ਨੂੰ ਸਾਂਭਣ ਵਾਲਿਆਂ ਦੀ ਸਾਰ ਹੀ ਲਈ ਗਈ। ਇਹ ਹੀ ਕਾਰਨ ਹੈ ਕਿ ਆਉਣ ਵਾਲੀਆਂ ਪੀੜ੍ਹੀਆਂ ਨੇ ਇਸ ਸ਼੍ਰੋਮਣੀ ਤੇ ਪਰਪੱਕ ਸ਼ੈਲੀ ਤੋਂ ਮੂੰਹ ਮੋੜਣਾ ਸ਼ੁਰੂ ਕਰ ਦਿੱਤਾ ਤੇ ਅੱਜ ਹਾਲਾਤ ਇਸ ਨਿਘਾਰ ਤੱਕ ਪੁੱਜ ਗਏ ਹਨ ਕਿ ਚੰਦ ਕੁ ਰਾਗੀ ਸਿੰਘ ਹੀ ਇਸ ਸ਼ੈਲੀ ਪ੍ਰਤੀ ਚਿੰਤਤ ਦਿਖਾਈ ਦੇ ਰਹੇ ਨੇ, ਬਾਕੀ ਤੇ ਸਾਰਾ ਢਾਂਚਾ ਵਪਾਰਕ ਜੇਹਾ ਹੀ ਬਣਦਾ ਦਿਖਾਈ ਦੇ ਰਿਹਾ ਹੈ। ਸੋ ਇਹਨਾਂ ਸਾਰੀਆਂ ਗੱਲਾਂ ਨੂੰ ਮੱਦੇ-ਨਜ਼ਰ ਰੱਖਦਿਆਂ ਇਕ ਛੋਟਾ ਜਿਹਾ ਯਤਨ ਕੀਤਾ ਹੈ ਕਿ ਕਿਉਂ ਨਾ ਗੁਰਮਤਿ ਸੰਗੀਤ ਸ਼ੈਲੀ ਨੂੰ ਸਮਰਪਿਤ ਉਹਨਾਂ ਮਰਹੂਮ ਤੇ ਮੌਜੂਦਾ ਸਖਸ਼ੀਅਤਾਂ ਨੂੰ ਸਿੱਖ ਸੰਗਤਾਂ, ਸੰਗੀਤਕ ਸਰੋਤਿਆਂ ਅਤੇ ਕੀਰਤਨ ਪ੍ਰੇਮੀਆਂ ਦੇ ਰੂਬਰੂ ਲਿਖਤ ਦੁਆਰਾ ਪੇਸ਼ ਕੀਤਾ ਜਾਵੇ ਤਾਂ ਕਿ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਪਤਾ ਲੱਗੇ ਕਿ ਗੁਰੂ ਪਰੰਪਰਾ ਅਤੇ ਗੁਰੂ ਪਰੰਪਰਾ ਨੂੰ ਅੱਗੇ ਤੋਰਨ ਵਾਲਿਆਂ ਦਾ ਰੁਤਬਾ ਤੇ ਯੋਗਦਾਨ ਕੀ ਹੈ? ਇਹਨਾਂ ਲਿਖਤਾਂ ਨੂੰ ਲਿਖਣ ਤੇ ਲੱਭਣ ਲਈ ਜਿਹਨਾਂ ਵੀ ਗੁਰਸਿੱਖ ਰੂਹਾਂ ਨੇ ਯੋਗਦਾਨ ਪਾਇਆ ਹੈ ਮੈਂ ਉਹਨਾਂ ਸਭਨਾਂ ਦਾ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ। ਇੰਜ ਹੀ ਧੰਨਵਾਦੀ ਹਾਂ ਡਾ. ਜਸਪਾਲ ਸਿੰਘ ਜੀ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਜਿਹਨਾਂ ਨੇ ਮੇਰੀਆਂ ਲਿਖਤਾਂ ਨੂੰ ਪੜ੍ਹਕੇ ਮੇਰੀ ਹੌਂਸਲਾ ਅਫਜ਼ਾਈ ਕਰਦਿਆਂ ਹੋਇਆਂ ਪੰਜਾਬੀ ਯੂਨੀਵਰਸਿਟੀ ਵੱਲੋਂ ਕਿਤਾਬ ਛਾਪਣ ਲਈ ਕਿਹਾ ਜੋ ਕਿ ਮੇਰੇ ਲਈ ਫ਼ਖਰ ਤੇ ਨਾਜ਼ ਵਾਲੀ ਗੱਲ ਵੇ ਅਤੇ ਧੰਨਵਾਦੀ ਹਾਂ ਸ੍ਰ. ਵਰਿੰਦਰ ਸਿੰਘ ਵਾਲੀਆ ਜੀ, ਮੁੱਖ ਸੰਪਾਦਕ ਪੰਜਾਬੀ ਟ੍ਰਿਬਿਊਨ ਚੰਡੀਗੜ੍ਹ ਦਾ, ਜਿਹਨਾਂ ਨੇ ਗੁਰਮਤਿ ਸੰਗੀਤ ਦੇ ਅਨਮੋਲ ਰਤਨਾਂ ਨੂੰ ਕਿਤਾਬੀ ਰੂਪ ਦੇਣ ਲਈ ਪ੍ਰੇਰਿਤ ਕਰਦਿਆਂ ਹੋਇਆਂ ਮੇਰੀ ਹੌਂਸਲਾ ਅਫ਼ਜ਼ਾਈ ਵੀ ਕੀਤੀ । ਇੰਜ ਈ ਸ਼ੁਕਰਗੁਜ਼ਾਰ ਆਂ ਸ. ਤੀਰਥ ਸਿੰਘ ਢਿੱਲੋਂ ਚੀਫ਼ ਨਿਊਜ਼ ਰੀਡਰ ਦੂਰਦਰਸ਼ਨ ਜਲੰਧਰ ਦਾ ਜਿਹੜੇ ਲਫਜ਼ਾਂ ਨੂੰ ਸੋਧਣ 'ਚ ਸਹਾਈ ਹੁੰਦੇ ਰਹੇ ਨੇ। ਮੇਰੀ ਇਸ ਹੱਥਲੀ ਤੇ ਪਲੇਠੀ ਕਿਤਾਬ ਵਿਚ ਜੇ ਕਿਸੇ ਦੀ ਵੀ ਸ਼ਾਨ ਦੇ ਖਿਲਾਫ਼ ਜਾਂ ਗਲਤ ਅਲਫ਼ਾਜ਼ ਦੀ ਵਰਤੋਂ ਹੋਈ ਹੋਵੇ ਤਾਂ ਦੋਵੇਂ ਹੱਥ ਜੋੜ ਖਿਮਾ ਦਾ ਜਾਚਕ ਹਾਂ।

ਭਾਈ ਨਿਰਮਲ ਸਿੰਘ ਖਾਲਸਾ
ਪਦਮ ਸ੍ਰੀ

# ਲੇਖਕ ਬਾਰੇ

ਗੁਰਮਤਿ ਸੰਗੀਤ ਦੇ ਅਨਮੋਲ ਰਤਨ ਦੇ ਲੇਖਕ ਭਾਈ ਨਿਰਮਲ ਸਿੰਘ ਖ਼ਾਲਸਾ, ਗੁਰਮਤਿ ਸੰਗੀਤ ਨੂੰ ਰੋਮ-ਰੋਮ ਤੋਂ ਸਮਰਪਿਤ, ਰਤਨਾਂ ਦੇ ਪਾਰਖੂ, ਕਦਰਦਾਨ, ਵਿਸ਼ਵ ਪ੍ਰਸਿੱਧ ਕੀਰਤਨੀਏ, ਉੱਚ ਕੋਟੀ ਦੇ ਲੇਖਕ, ਬੁਲਾਰੇ ਤੇ ਵਾਰਤਾਕਾਰ ਹਨ। ਗੁਰਮਤਿ ਸੰਗੀਤ ਉਨ੍ਹਾਂ ਨੂੰ ਵਿਰਸੇ 'ਚੋਂ ਪ੍ਰਾਪਤ ਨਹੀਂ ਹੋਇਆ ਪਰ ਹੁਣ ਵਿਰਾਸਤ ਬਣ ਚੁੱਕਾ ਹੈ। ਪੰਜਾਬ ਦੇ ਜ਼ਰਖੇਜ ਦਿਹਾਤੀ ਖੇਤਰ ਮਾਲਵੇ ਦੇ ਜੰਮਪਲ, ਦੁਆਬੇ ਦੀ ਧਰਤੀ 'ਤੇ ਗਰੀਬੀ-ਗੁਰਬਤ ਤੇ ਸਮਾਜਿਕ ਨਾ ਬਰਾਬਰੀ ਨਾਲ ਨਿਰੰਤਰ ਸੰਘਰਸ਼ ਕਰ, ਮਾਝੇ ਦੀ ਧਰਤੀ 'ਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਤੋਂ ਗੁਰਮਤਿ ਸੰਗੀਤ ਦੇ ਸੁਰ-ਤਾਲ ਦੀਆਂ ਬਰੀਕੀਆਂ ਦੀ ਸੂਖਮ ਸੂਝ ਪ੍ਰਾਪਤ ਕਰ, ਗੁਰਬਾਣੀ ਗੁਰਮਤਿ ਵਿਚਾਰਧਾਰਾ ਤੇ ਸਿੱਖ ਪਰੰਪਰਾਵਾਂ 'ਚ ਜੁਆਨ ਹੋ, ਗੁਰਮਤਿ ਸੰਗੀਤ ਚੇ ਧ੍ਰੂ-ਤਾਰੇ ਵਾਂਗ ਚਮਕੇ ਤੇ ਪ੍ਰਵਾਨ ਚੜ੍ਹੇ, ਪਦਮ ਸ੍ਰੀ ਭਾਈ ਨਿਰਮਲ ਸਿੰਘ ਖ਼ਾਲਸਾ ਕਿਸੇ ਜਾਣਕਾਰੀ ਦੇ ਮੁਥਾਜ ਨਹੀਂ। ਵਿਸ਼ਵ-ਵਿਆਪੀ ਗੁਰਬਾਣੀ ਦੇ ਕਦਰਦਾਨਾਂ, ਸੰਗੀਤ ਪ੍ਰੇਮੀਆਂ ਵਾਸਤੇ ਉਨ੍ਹਾਂ ਦੀ ਅਵਾਜ਼ ਖੇਤਰੀ ਸੀਮਾਵਾਂ ਤੋਂ ਸੁਤੰਤਰ ਹੋ ਬ੍ਰਹਿਮੰਡੀ ਪਹਿਚਾਣ ਬਣ ਚੁੱਕੀ ਹੈ। ਗੁਰਬਾਣੀ ਅਧਾਰਿਤ ਗੁਰਮਤਿ ਸੰਗੀਤ ਦੀ ਕਰਾਮਾਤ ਸਦਕਾ ਵਿਸ਼ਵ ਦੇ ਪ੍ਰਸਿੱਧ 55 ਦੇਸ਼ਾਂ ਦਾ ਕਈ ਵਾਰ ਭਰਮਣ ਕਰ ਚੁੱਕੇ ਭਾਈ ਨਿਰਮਲ ਸਿੰਘ ਦੀ ਗਿਆਨ ਪ੍ਰਾਪਤੀ ਦੀ ਅਮੁੱਕ ਜਿਗਿਆਸਾ, ਸੋਚ, ਸ਼ਕਤੀ, ਸਮਰੱਥਾ ਸਦਕਾ, ਦ੍ਰਿਸ਼ਟੀ ਬਹੁਦਿਸ਼ਾਵੀ, ਵਿਸ਼ਾਲ ਤੇ ਵਿਕਸਿਤ ਹੋ ਚੁੱਕੀ ਹੈ।

ਮਾਲਵੇ ਦੇ ਪੱਛੜੇ-ਸਰਹੱਦੀ ਇਲਾਕੇ, ਵਣਾਂ, ਜੰਡਾਂ, ਕਰੀਰਾਂ, ਅੱਕਾਂ ਦੀ ਧਰਤੀ ਜੰਡਵਾਲਾ ਭੀਮੇਸ਼ਾਹ 'ਚ ਗਿਆਨੀ ਚੰਨਣ ਸਿੰਘ ਤੇ ਮਾਤਾ ਗੁਰਦੇਵ ਕੌਰ ਦੇ ਘਰ 12 ਅਪ੍ਰੈਲ, 1956 ਈ: ਨੂੰ ਪੈਦਾ ਹੋਏ ਭਾਈ ਨਿਰਮਲ ਸਿੰਘ ਪਰਿਵਾਰ ਦੇ ਪਲੇਠੇ ਪੁੱਤਰ ਹਨ। ਜੰਡਵਾਲਾ ਭੀਮੇਸ਼ਾਹ ਤੋਂ ਮੁੱਢਲੀ ਵਿਦਿਆ ਪ੍ਰਾਪਤ ਕਰ, 1968 ਈ: ਪਿੰਡ ਮੰਡਾਲਾ ਜਿਲ੍ਹਾ ਜਲੰਧਰ ਦੇ ਮੰਡ ਖੇਤਰ 'ਚ ਜ਼ਮੀਨ ਅਲਾਟ ਹੋਣ ਕਾਰਣ, ਦਰਿਆ ਸਤਲੁਜ ਨਾਲ ਕਲੋਲਾਂ ਕਰਦਿਆਂ, ਇਨ੍ਹਾਂ ਨੇ ਜੁਆਨੀ 'ਚ ਪ੍ਰਵੇਸ਼ ਕੀਤਾ। ਅੱਠ ਪੜ੍ਹਿਆ ਇਹ ਨੌਜੁਆਨ ਖੇਤੀ ਕਾਰਜ਼ਾਂ 'ਚ ਆਪਣੇ ਮਾਤਾ ਪਿਤਾ ਦੀ ਸਹਾਇਤਾ ਕਰਦਾ, ਮੰਢਾਲੇ ਦੇ ਮੰਡ ਖੇਤਰ 'ਚ ਚਰਾਂਦਾ 'ਚ ਡੰਗਰ ਚਾਰਦਾ, ਸਿਰ ਪੈਰ ਤੋਂ ਨੰਗਾ ਇਹ ਵਾਗੀ ਮੁੰਡਾ, ਕਾਦਰ ਦੇ ਕਰਤੇ ਵੱਲੋਂ ਬਖਸ਼ਿਸ਼ ਸੁਰੀਲੀ ਆਵਾਜ਼ 'ਚ ਲੋਕ ਗੀਤ ਗੁਣ ਗੁਣਾਂਦਾ ਰਹਿੰਦਾ। ਕਈ ਵਾਰ ਸੱਥਾਂ 'ਚ ਬੋਹੜਾਂ ਹੇਠ ਬਜ਼ੁਰਗ-ਨੌਜਵਾਨ ਇਨ੍ਹਾਂ ਪਾਸੋਂ ਹੀਰ, ਮਿਰਜਾ, ਸੱਸੀ ਆਦਿ ਸੁਣਕੇ ਵਾਹ-ਵਾਹ ਕਰ ਉੱਠਦੇ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦਾਖਲਾ ਲੈਣਾ ਵੀ ਅਜੀਬ ਵਰਤਾਰੇ ਨਾਲੋਂ ਘੱਟ ਨਹੀਂ ਸੀ। ਕਿਸੇ ਨੇਕ ਪੁਰਸ਼ ਨੇ ਇਨ੍ਹਾਂ ਨੂੰ ਸਲਾਹ ਦਿੱਤੀ ਕਿ ਤੇਰੇ ਪਾਸ ਮਿੱਠੀ ਤਰਾਸ਼ੀ ਹੋਈ ਅਵਾਜ਼ ਹੈ ਜੇਕਰ ਤੂੰ ਸੁਰਤਾਲ ਦਾ ਗਿਆਨ ਰਾਗ ਵਿਦਿਆ ਦੇ ਮਾਹਰਾਂ ਪਾਸੋਂ ਪ੍ਰਾਪਤ ਕਰ ਲਵੇਂ ਤਾਂ ਇਹ ਸੋਨੇ 'ਤੇ ਸੁਹਾਗਾ ਹੋਵੇਗਾ। ਇਨ੍ਹਾਂ ਦੇ ਮਨ ਵਿੱਚ ਗਾਉਣ ਦੀ ਤਾਂ ਪਹਿਲਾਂ ਹੀ ਹੁਭ ਸੀ ਪਰ ਇਨ੍ਹਾਂ ਦੇ ਪਿਤਾ ਖੇਤੀ ਦੇ ਕੰਮ, ਨਾਲੋਂ ਇਸ ਨੂੰ ਨਖਿੱਦ ਕੰਮ ਸਮਝਦੇ ਸਨ। ਖ਼ੈਰ ਇਨ੍ਹਾਂ ਨੇ ਕਿਸੇ ਦੇ ਰਾਹੀਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦਾਖਲ ਹੋਣ ਲਈ ਦਰਖਾਸਤ ਭੇਜ ਦਿੱਤੀ। ਇਨ੍ਹਾਂ ਨੂੰ ਸੱਦਾ ਵੀ ਪ੍ਰਾਪਤ ਹੋ ਗਿਆ ਪਰ ਕੁਝ ਦਿਨ ਸ਼ਰੀਕਾਂ ਨੇ ਦੱਬੀ ਰੱਖਿਆ। ਗੁਰਮਤਿ ਸੰਗੀਤ ਦੀ ਸੂਝ-ਸਮਝ ਪ੍ਰਾਪਤ ਕਰਨ 'ਚ ਇਨ੍ਹਾਂ ਦੀ ਸਤਿਕਾਰਤ ਮਾਤਾ ਨੇ ਵਿਸ਼ੇਸ਼ ਰੁਚੀ ਦਿਖਾਈ। ਉਨ੍ਹਾਂ ਨੇ ਆਪਣੀ ਸੋਨੇ ਦੀ ਛਾਪ ਭਾਈ ਨਿਰਮਲ ਸਿੰਘ ਨੂੰ ਦਿੱਤੀ ਤੇ ਕਿਹਾ ਕਿ ਦੂਸਰੇ ਪਿੰਡ ਵੇਚ ਕੇ ਦਾਖਲਾ ਲੈਣ ਵਾਸਤੇ ਕੱਪੜਿਆਂ, ਆਉਣ ਜਾਣ ਆਦਿ ਦਾ ਖਰਚਾ ਕਰ ਲੈ ਪਰ ਪਿਤਾ ਤੋਂ ਚੋਰੀ। ਤੇਜਾ ਸਿੰਘ ਸਮੁੰਦਰੀ ਹਾਲ 'ਚ ਦਾਖਲੇ ਵਾਸਤੇ ਪ੍ਰੀਖਿਆ ਲਈ ਜਾ ਰਹੀ ਸੀ। ਉਹ ਵੀ ਛਾਂਟਾਂ ਵਾਲਾ ਪਜ਼ਾਮਾ ਪਾਈ, ਸਿਰ 'ਤੇ ਸਾਫ਼ਾ ਬੰਨ ਕੇ ਹਾਜ਼ਰ ਹੋ ਗਏ। ਪ੍ਰੀਖਿਆ ਲੈਣ ਵਾਲਿਆਂ ਵਿਚ ਸਨ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਗੁਰਬਖ਼ਸ਼ ਸਿੰਘ ਮੈਂਬਰ, ਧਰਮ ਪ੍ਰਚਾਰ ਕਮੇਟੀ, ਪ੍ਰਿੰ. ਹਰਿਭਜਨ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਤੇ ਪ੍ਰੋ. ਅਵਤਾਰ ਸਿੰਘ ਨਾਜ਼ ਸੰਗੀਤ ਉਸਤਾਦ। ਇਨ੍ਹਾਂ ਨੂੰ ਪੁੱਛਿਆ ਗਿਆ ਕੋਈ ਸ਼ਬਦ ਆਉਂਦਾ ਹੈ, ਇਨ੍ਹਾਂ ਨੇ ਹਾਂ ਕਰ ਦਿੱਤੀ। ਹਾਲਾਂ ਕਿ ਉਸ ਸਮੇਂ ਇਨ੍ਹਾਂ ਨੂੰ ਸ਼ਬਦ ਤੇ ਗੀਤ ਦੇ ਅੰਤਰ ਦਾ ਅਨੁਭਵ ਨਹੀਂ ਸੀ। ਇਨ੍ਹਾਂ ਨੇ ਨਰਿੰਦਰ ਬੀਬਾ ਦਾ ਧਾਰਮਿਕ ਗੀਤ ਗਾਕੇ ਸੁਣਾਇਆ–

ਕਲਗੀਧਰ ਪੰਥ ਪਿਆਰੇ ਦਾ, ਇਕ ਹੁਕਮ ਵਜਾ ਕੇ ਤੁਰ ਚਲਿਆ,
ਚਮਕੌਰ ਗੜ੍ਹੀ ਦੀਆਂ ਕੰਧਾਂ ਨੂੰ ਸੋਚਾਂ 'ਚ ਪਾ ਕੇ ਤੁਰ ਚਲਿਆ।

ਦੂਸਰਾ ਗੀਤ ਜਿਸਨੂੰ ਵੀ ਇਹ ਸ਼ਬਦ ਹੀ ਸਮਝਦੇ ਸਨ, ਇਨ੍ਹਾਂ ਕੰਨ 'ਤੇ ਹੱਥ ਰੱਖ ਕੇ ਸੁਣਾਇਆ–

ਚੰਨ ਮਾਤਾ ਗੁਜਰੀ ਦਾ ਸੁਤਾ ਕੰਡਿਆ ਦੀ ਸੇਜ ਵਿਛਾਈ।

ਪਾਰਖੂ ਸ਼ਖ਼ਸੀਅਤਾਂ ਨੇ ਪਹਿਚਾਣ ਲਿਆ ਕਿ ਜੇਕਰ ਇਸ ਨੌਜੁਆਨ ਦੇ ਗਾਉਣ ਦੇ ਸ਼ੌਂਕ ਤੇ ਕੁਦਰਤੀ ਅਵਾਜ਼ ਨੂੰ ਤਰਾਸ਼ਿਆ ਜਾਵੇ ਤਾਂ ਇਕ ਨਵੇਕਲੀ ਸ਼ਖ਼ਸੀਅਤ ਦੀ ਘਾੜਤ ਘੜੀ ਜਾ ਸਕਦੀ ਹੈ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਉਸਤਾਦਾਂ ਦੀ ਮਾਰ, ਭਾਈ ਨਿਰਮਲ ਸਿੰਘ ਦੀ ਜਿਗਿਆਸਾ, ਮਿਹਨਤ, ਲਗਨ ਤੇ ਸਿਰੜ ਨੇ ਇਕ ਵਾਗੀ ਮੁੰਡੇ ਨੂੰ ਸਿਰਤਾਜ ਰਾਗੀ ਹੋਣ ਦਾ ਮਾਣ ਸਤਿਕਾਰ ਦਿਵਾਇਆ।

ਗੁਰਮਤਿ ਸੰਗੀਤ ਦੀ ਸੂਝ-ਸਮਝ ਤੇ ਸਿੱਖਿਆ ਪ੍ਰਾਪਤ ਕਰ ਭਾਈ ਨਿਰਮਲ ਸਿੰਘ ਦੀ ਪਹਿਲੀ ਨਿਯੁਕਤੀ ਬਤੌਰ ਰਾਗੀ ਗੁਰਦੁਆਰਾ ਬੰਗਲਾ ਸਾਹਿਬ ਰੋਹਤਕ, ਹਰਿਆਣਾ ਵਿਖੇ ਹੋਈ ਅਤੇ 1978 'ਚ ਕੁਝ ਮਹੀਨੇ ਇਨ੍ਹਾਂ ਨੇ ਦਿੱਲੀ ਟਰਾਂਸਪੋਰਟ

ਕਾਰਪੋਰੇਸ਼ਨ 'ਚ ਕੰਡਕਟਰ ਦੀ ਡਿਊਟੀ ਵੀ ਕੀਤੀ। ਇਸ ਸਮੇਂ ਹੀ ਇਨ੍ਹਾਂ ਦੀ ਪਹਿਲੀ ਰਚਨਾ ਕਿਸਾਨੀ ਦੀ ਮੰਦਹਾਲੀ ਬਾਰੇ ਲਿਖੀ ਜੋ ਨਵ ਭਾਰਤ ਟਾਈਮਜ਼ ਦਿੱਲੀ 'ਚ ਪ੍ਰਕਾਸ਼ਿਤ ਹੋਈ। ਕੁਝ ਸਮੇਂ ਬਾਅਦ ਹੀ ਗੁਰਮਤਿ ਸੰਗੀਤ ਦਾ ਸਿਖਿਆਰਥੀ, ਗੁਰਮਤਿ ਸੰਗੀਤ ਅਧਿਆਪਕ ਬਣ ਰਿਸ਼ੀਕੇਸ਼ ਵਿਖੇ ਕਾਰਜ਼ਸ਼ੀਲ ਹੋਇਆ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਬੁੱਢਾ ਜੋਹੜ, ਰਾਜਿਸਥਾਨ ਵਿਖੇ ਵੀ ਇਨ੍ਹਾਂ ਨੇ ਦੋ ਸਾਲ ਗੁਰਮਤਿ ਸੰਗੀਤ ਦੀ ਤਾਲੀਮ ਵਿਦਿਆਰਥੀਆਂ ਨੂੰ ਦਿੱਤੀ।

1979 ਈ: 'ਚ ਭਾਈ ਨਿਰਮਲ ਸਿੰਘ ਦੀ ਚਿਰਕੋਣੀ ਰੀਝ ਸੱਚਖੰਡ, ਸ੍ਰੀ ਹਰਿਮੰਦਰ ਸਾਹਿਬ 'ਚ ਭਾਈ ਗੁਰਮੇਜ਼ ਸਿੰਘ ਜੀ ਹਜ਼ੂਰੀ ਰਾਗੀ ਨਾਲ ਸਹਾਇਕ ਰਾਗੀ ਵਜੋਂ ਹਾਜ਼ਰ ਹੋ ਪੂਰੀ ਹੋਈ। 1985 ਈ: ਤੀਕ ਭਾਈ ਗੁਰਮੇਜ਼ ਸਿੰਘ ਨਾਲ ਸਹਾਇਕ ਰਾਗੀ ਵਜੋਂ ਸੇਵਾ ਨਿਭਾ ਇਨ੍ਹਾਂ ਨੇ 1986 ਈ: 'ਚ ਆਪਣਾ ਰਾਗੀ ਜਥਾ ਬਣਾ ਲਿਆ।

1984 ਈ: 'ਚ ਵਾਪਰੇ ਦੁਖਦਾਈ ਘੱਲੂਘਾਰੇ ਦਾ ਦਰਦ ਇਨ੍ਹਾਂ ਸੱਚਖੰਡ, ਸ੍ਰੀ ਹਰਿਮੰਦਰ ਸਾਹਿਬ 'ਚ ਹੰਢਾਇਆ, ਜਿਸਨੂੰ ਇਹ ਕਦੇ ਭੁਲਾ ਨਹੀਂ ਸਕਦੇ। ਬਹੁਤ ਲੰਬੇ ਸਮੇਂ ਤੋਂ ਭਾਈ ਦਰਸ਼ਨ ਸਿੰਘ ਸਹਾਇਕ ਰਾਗੀ ਤੇ ਭਾਈ ਕਰਤਾਰ ਸਿੰਘ ਤਬਲੇ 'ਤੇ ਇਨ੍ਹਾਂ ਨਾਲ ਸੰਗਤ ਕਰ ਰਹੇ ਹਨ। ਭਾਈ ਨਿਰਮਲ ਸਿੰਘ ਦਾ ਮੰਨਣਾ ਹੈ ਕਿ ਗੁਰੂ ਰਾਮਦਾਸ ਦੇ ਦਰਬਾਰ, ਸੱਚਖੰਡ, ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਹੋ ਵਿਚਰਨਾ ਤੇ ਜੀਵਨ ਜੀਉਣਾ, ਸਭ ਤੋਂ ਸਤਿਕਾਰਮਈ ਤੇ ਮਾਣਯੋਗ ਹੈ ਪਰ ਸੰਸਾਰ ਵਿਚ ਵਿਚਰਦਿਆਂ ਇਹ ਮਾਰਗ ਏਨਾ ਅਸਾਨ ਤੇ ਸੁਖਾਲਾ ਵੀ ਨਹੀਂ, ਸਗੋਂ ਬਿਖਮ-ਬਿਖੜਾ ਤੇ ਮੁਸ਼ਕਲਾਂ ਭਰਪੂਰ ਵੀ ਹੈ। ਸੰਸਾਰ 'ਚ ਧਾਰਮਿਕ ਹੋ ਵਿਚਰਨਾ ਆਸਾਨ ਹੈ ਪਰ ਸੰਸਾਰਿਕ ਰੰਗ ਤਮਾਸ਼ਿਆਂ, ਸੁਖ-ਸਹੂਲਤਾਂ ਦਾ ਤਿਆਗ ਕਰਨਾ ਪੈਂਦਾ ਹੈ। ਧਾਰਮਿਕ ਵਿਅਕਤੀ ਵਾਸਤੇ, ਨੇਮ ਬਧ, ਅਨੁਸ਼ਾਸ਼ਨ ਮਈ, ਧਰਮੀ ਜੀਵਨ ਜੀਉਣਾ ਅਸਾਨ ਹੈ ਪਰ ਲੋਕਾਈ ਦੀਆਂ ਨਜ਼ਰਾਂ 'ਚ ਅਜਿਹਾ ਰਹਿਣਾ ਬਹੁਤ ਬਿਖ਼ੜਾ ਹੈ। ਭਾਈ ਨਿਰਮਲ ਸਿੰਘ ਖ਼ਾਲਸਾ ਨੂੰ 1987 ਈ: 'ਚ ਸਰਕਾਰ ਵੱਲੋਂ ਕੀਤੇ ਗਏ ਉਪਰੇਸ਼ਨ ਬਲੈਕ ਥੰਡਰ 'ਚ ਪੁਲਿਸ ਤਸ਼ੱਦਦ ਦਾ ਵੀ ਕਾਫ਼ੀ ਸਾਹਮਣਾ ਕਰਨਾ ਪਿਆ।

ਭਾਈ ਨਿਰਮਲ ਸਿੰਘ ਗੁਰਬਾਣੀ ਨੂੰ ਨਿਰਧਾਰਿਤ ਰਾਗਾਂ 'ਚ ਗਾਉਣ ਦੀ ਮੁਹਾਰਤ ਰੱਖਦੇ ਹਨ। ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ 31 ਰਾਗਾਂ 'ਚ ਸ਼ਬਦ ਗਾਇਨ ਕਰਕੇ ਪੁਰਾਤਨ ਕੀਰਤਨ ਸ਼ੈਲੀ ਨੂੰ ਬਹਾਲ ਕੀਤਾ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਵਜੋਂ ਕੀਰਤਨ ਸੇਵਾ ਕਰਦਿਆਂ ਇਨ੍ਹਾਂ ਨੇ ਪੰਜਾ ਤਖ਼ਤਾਂ, ਦੇਸ਼-ਵਿਦੇਸ਼ 'ਚ ਸਥਿਤ ਬਹੁਤ ਸਾਰੇ ਇਤਿਹਾਸਕ ਗੁਰਦੁਆਰਿਆਂ, ਕੀਰਤਨ ਦਰਬਾਰਾਂ, ਪ੍ਰਸਿੱਧ ਸਟੇਜਾਂ 'ਤੇ ਕੀਰਤਨ ਰਾਹੀਂ ਹਾਜ਼ਰੀ ਭਰਕੇ ਨਾਮਣਾ ਖੱਟਿਆ।

ਗੁਰਬਾਣੀ ਨੂੰ ਪੁਰਾਤਨ ਰੀਤਾਂ ਅਨੁਸਾਰ ਤੰਤੀ ਸਾਜਾਂ ਨਾਲ ਗਾ ਕੇ ਇਹ ਰੂਹਾਨੀ ਅਨੁਭਵ ਮਹਿਸੂਸ ਕਰਦੇ ਹਨ। ਭਾਈ ਨਿਰਮਲ ਸਿੰਘ ਗੁਰਮਤਿ ਸੰਗੀਤ ਦੇ ਮੁੱਢਲੇ ਸਾਜ ਰਬਾਬ, ਤਾਊਸ, ਦਿਲਰੁਬਾ, ਇਸਰਾਜ, ਵਚਿੱਤਰ-ਵੀਣਾ, ਸਰੋਦ, ਤਾਨਪੂਰਾ ਆਦਿ ਨੂੰ ਗੁਰਮਤਿ ਸੰਗੀਤ ਲਈ ਉੱਤਮ ਮੰਨਦੇ ਹਨ। ਭਾਈ ਸਾਹਿਬ ਦੇ ਦੱਸਣ ਅਨੁਸਾਰ

ਪੜਤਾਲ ਗਾਇਕੀ, ਧਰੁਪਦ ਗਾਇਕੀ, ਖ਼ਿਆਲ ਗਾਇਕੀ, ਪੁਰਾਤਨ ਬੰਦਸ਼ਾਂ, ਰੀਤਾਂ ਨੂੰ ਵੱਖ-ਵੱਖ ਤਾਲਾਂ ਜਿਵੇਂ ਚਾਰਤਾਲ, ਝੱਪਤਾਲ, ਆਡਾ ਚਾਰ ਤਾਲ, ਸੂਲ ਤਾਲ, ਛੋਟਾ ਤੀਨਤਾਲ, ਇਕਤਾਲ, ਫ਼ਰੋਦਸਤ, ਰੂਪਕ, ਦੀਪਚੰਦੀ, ਦਾਦਰਾ, ਕਹਿਰਵਾ ਆਦਿ 'ਚ ਗਾਉਣ ਦਾ ਆਪਣਾ ਹੀ ਅਨੰਦ ਹੈ। ਭਾਰਤੀ ਸੰਗੀਤ ਪਰੰਪਰਾ ਨਾਲ ਸੰਬੰਧਿਤ ਮਾਲ ਕੌਂਸ਼, ਚੰਦਰ ਕੌਸ਼, ਬਗੇਸ਼ਵਰੀ, ਪਹਾੜੀ, ਪੀਲੂ, ਅਹੀਰ ਭੈਰਵੀ, ਪਟਦੀਪ, ਕਿਰਵਾਨੀ, ਮਾਰਵਾ, ਭੈਰਵੀ ਆਦਿ ਰਾਗਾਂ 'ਚ ਵੀ ਗਾਉਣਾ ਉਨ੍ਹਾਂ ਦੇ ਮਨ ਨੂੰ ਭਾਉਂਦਾ ਹੈ।

ਭਾਰਤ ਭਰ ਦੀਆਂ ਪ੍ਰਸਿੱਧ ਰਿਕਾਰਡਿੰਗ ਕੰਪਨੀਆਂ ਟੀ-ਸੀਰੀਜ਼, ਮਿਊਜ਼ਿਕ ਟੂਡੇ, ਟਿਪਸ, ਫਾਈਨਟੱਚ, ਮਿਊਜ਼ਿਕ ਮੈਮੋਰੀਜ਼ ਆਦਿ ਨੇ 56 ਤੋਂ ਵਧੇਰੇ ਰੀਕਾਰਡ, ਟੇਪਾਂ, ਸੀਡੀਜ਼, ਡੀ.ਵੀ.ਡੀ, ਵੀਡੀਉ ਆਦਿ ਰਾਹੀਂ ਭਾਈ ਨਿਰਮਲ ਸਿੰਘ ਦੀ ਕੀਰਤਨ ਸ਼ੈਲੀ ਨੂੰ ਸੰਭਾਲਣ ਦਾ ਯਤਨ ਕੀਤਾ ਹੈ।

ਵੱਖ-ਵੱਖ ਰਾਗਾਂ 'ਚ ਹਜ਼ਾਰਾਂ ਸ਼ਬਦ ਗਾਇਨ ਕਰ ਚੁੱਕੇ ਭਾਈ ਸਾਹਿਬ ਨੇ ਮਿੱਠੀ ਸੁਰੀਲੀ ਆਵਾਜ਼ 'ਚ ਗੁਰੂ ਅਰਜਨ ਦੇਵ ਦੀ ਪਾਵਨ ਰਚਨਾ ਸੁਖਮਨੀ ਸਾਹਿਬ ਨੂੰ ਗਉੜੀ ਰਾਗ 'ਚ ਗਾਇਨ ਕੀਤਾ। ਜਿਸਨੂੰ ਸਰੋਤਿਆਂ ਨੇ ਬੇਹੱਦ ਸਲਾਹਿਆ ਹੈ। ਹਜ਼ਾਰਾਂ ਗੁਰਮਤਿ ਸੰਗੀਤ ਤੇ ਸੂਫ਼ੀ ਗਾਇਕੀ ਦੇ ਪ੍ਰੇਮੀਆਂ ਦੀ ਰੀਝ ਨੂੰ ਪੂਰਾ ਕਰਨ ਵਾਸਤੇ ਇਨ੍ਹਾਂ ਨੇ ਬਾਬਾ ਫ਼ਰੀਦ ਜੀ ਦੇ ਸਲੋਕਾਂ ਨੂੰ ਸੂਫੀਆਨਾ ਅੰਦਾਜ਼ 'ਚ ਗਾਇਆ ਹੈ। ਬਾਬਾ ਕਬੀਰ ਜੀ ਦੇ ਸਲੋਕਾਂ ਨੂੰ ਵੀ ਗਾਉਣ ਦੀ ਪ੍ਰਬਲ ਇੱਛਾ ਹੈ, ਭਾਈ ਨਿਰਮਲ ਸਿੰਘ 'ਚ। ਭਾਈ ਸੁਰਜਨ ਸਿੰਘ ਜੀ ਵੱਲੋਂ ਗਾਇਨ ਕੀਤੀ ਗਈ ਆਸਾ ਦੀ ਵਾਰ ਤੋਂ ਬਾਅਦ ਭਾਈ ਨਿਰਮਲ ਸਿੰਘ ਜੀ ਖ਼ਾਲਸਾ ਦੀ ਗਾਇਨ ਕੀਤੀ ਆਸਾ ਦੀ ਵਾਰ ਨੂੰ ਗੁਰਬਾਣੀ ਪ੍ਰੇਮੀਆਂ ਨੇ ਇਤਨਾ ਪਸੰਦ ਕੀਤਾ ਹੈ ਕਿ ਹੁਣ ਤੀਕ 60 ਲੱਖ ਸੀ.ਡੀਜ਼ ਵਿਕ ਚੁੱਕੀਆਂ ਹਨ।

ਭਾਈ ਨਿਰਮਲ ਸਿੰਘ ਦੀ ਸ਼ਖ਼ਸੀਅਤ ਬਹੁਭਾਂਤੀ ਹੈ ਜਿਸਨੂੰ ਸਮਝਣਾ ਇਤਨਾ ਆਸਾਨ ਨਹੀਂ। ਉਹ ਇਕੋ ਹੀ ਸਮੇਂ ਗੁਰੂ-ਘਰ ਦੇ ਵਿਸ਼ਵ ਪ੍ਰਸਿੱਧ ਕੀਰਤਨੀਏ, ਗੁਰਮਤਿ ਸੰਗੀਤ ਅਚਾਰੀਆ, ਦੂਰ ਦ੍ਰਿਸ਼ਟੀ ਰੱਖਣ ਵਾਲੇ ਲੇਖਕ, ਦੁਨੀਆਂ ਦੇਖਣ-ਮਾਨਣ ਦੇ ਚਾਹਵਾਨ ਅਤੇ ਯਾਰਾਂ ਦੇ ਯਾਰ ਹਨ। ਇਨ੍ਹਾਂ ਦੇ ਪ੍ਰਸੰਸਕਾਂ, ਚਾਹੁਣ ਵਾਲਿਆਂ, ਸੁਭਚਿੰਤਕਾਂ, ਦੋਸਤਾਂ, ਮਿੱਤਰਾਂ ਦਾ ਘੇਰਾ ਬਹੁਤ ਵਧੀਕ ਤੇ ਵਿਸ਼ਾਲ ਹੈ। ਮੇਰੇ ਵਰਗੇ ਸੁਦਾਮਿਆਂ ਤੋਂ ਲੈ ਕੇ ਸਮਾਜਿਕ, ਧਾਰਮਿਕ, ਰਾਜਨੀਤਿਕ, ਪ੍ਰਸ਼ਾਸਿਕ ਉੱਚ ਪਦਵੀਆਂ ਤੇ ਅਹੁਦਿਆਂ 'ਤੇ ਬਿਰਾਜਮਾਨ ਸ਼ਖ਼ਸੀਅਤਾਂ ਨਾਲ ਇਨ੍ਹਾਂ ਦੀ ਵਿਚਾਰਾਂ, ਖਾਣ-ਪੀਣ, ਚੱਲਣ-ਫਿਰਨ, ਘੁੰਮਣ ਦੀ ਸਾਂਝ ਬਹੁਤ ਪੁਰਾਣੀ ਹੈ। ਕੀਰਤਨ ਖੇਤਰ 'ਚ ਨਵੇਂ ਕੀਰਤੀਮਾਨ ਸਥਾਪਿਤ ਕਰਨ ਕਾਰਨ ਇਨ੍ਹਾਂ ਦੀ ਪਹੁੰਚ ਤੇ ਸੁਣਵਾਈ ਦੇਸ਼-ਵਿਦੇਸ਼ 'ਚ ਉੱਚ ਅਧਿਕਾਰੀਆਂ ਤੇ ਪਦਵੀ ਤੀਕ ਸਹਿਜ ਸੁਭਾਅ ਹੈ।

ਵਿਸ਼ਵ ਪ੍ਰਸਿੱਧ ਗਜ਼ਲ ਗਾਇਕ ਗੁਲਾਮ ਅਲੀ ਖਾਂ ਸਾਹਿਬ ਨੂੰ ਭਾਈ ਨਿਰਮਲ ਸਿੰਘ ਨੇ ਉਸਤਾਦ ਧਾਰਣ ਕੀਤਾ ਹੈ। ਸੰਗੀਤਕ ਸਾਂਝ ਕਾਰਨ ਇਹ ਰਿਸ਼ਤਾ ਉਸਤਾਦ ਸ਼ਗਿਰਦ ਦਾ ਹੈ ਪਰ ਇਨ੍ਹਾਂ 'ਚ ਗੂੜੀ ਆੜੀ ਤੇ ਯਾਰੀ ਵੀ ਹੈ। ਗੁਲਾਮ ਅਲੀ ਖਾਂ ਨਾਲ ਮਿਲਕੇ ਇਹ ਗੁਰਬਾਣੀ ਦੀ ਸੀ. ਡੀ. ਵੀ ਤਿਆਰ ਕਰ ਰਹੇ ਹਨ। ਦੂਸਰੇ ਪਾਸੇ ਵਿਸ਼ਵ

ਪ੍ਰਸਿੱਧ ਗਾਇਕਾ ਆਸ਼ਾ ਭੌਂਸਲੇ ਨਾਲ ਰਲਕੇ ਵੀ ਇਹ ਰਾਗਾਂ ਅਧਾਰਿਤ ਸ਼ਬਦਾਂ ਦੀ ਸੀ. ਡੀ. ਤਿਆਰ ਕਰ ਰਹੇ ਹਨ।

ਭਾਈ ਨਿਰਮਲ ਸਿੰਘ 'ਚ ਘੁੰਮਣ-ਫਿਰਨ, ਵੱਖ-ਵੱਖ ਧਰਮਾਂ, ਜਾਤਾਂ, ਸਭਿਆਚਾਰਾਂ ਦੇ ਲੋਕਾਂ ਨੂੰ ਮਿਲਣ ਦੀ ਪ੍ਰਬਲ ਰੀਝ ਹੈ, ਜਿਸ ਸਦਕਾ ਇਨ੍ਹਾਂ ਨੂੰ ਭਾਰਤ ਭਰ ਦੇ ਭਰਮਣ ਤੋਂ ਇਲਾਵਾ ਦੁਨੀਆਂ ਦੇ 55 ਦੇਸ਼ਾਂ 'ਚ ਬਾਰ-ਬਾਰ ਜਾਣ-ਆਉਣ ਦਾ ਮੌਕਾ ਪ੍ਰਾਪਤ ਹੋਇਆ। ਇਨ੍ਹਾਂ ਸਫਰਾਂ ਦੀ ਕਹਾਣੀ, ਇਨ੍ਹਾਂ ਦੇ ਵਿਸ਼ਾਲ ਡਾਰਾਇੰਗ ਰੂਮ 'ਚ ਸਜਾਏ ਹੋਏ ਸਰਟੀਫਿਕੇਟਾਂ, ਸਨਮਾਨ ਚਿੰਨ੍ਹਾਂ, ਤਸ਼ਤਰੀਆਂ, ਟੇਪਾਂ, ਸੀ. ਡੀ. ਆਦਿ ਤੋਂ ਪ੍ਰੱਤਖ ਪੜ੍ਹੀ ਜਾ ਸਕਦੀ ਹੈ।

ਭਾਰਤ ਦੇ ਸਤਿਕਾਰਤ ਸਨਮਾਨ ਪਦਮ ਸ੍ਰੀ ਦੀ ਪ੍ਰਾਪਤੀ ਕਰ ਵੀ ਵਿਸ਼ਵ ਦੇ ਇਕਲੌਤੇ ਗੁਰੂ-ਘਰ ਦੇ ਕੀਰਤਨੀਏ ਭਾਈ ਨਿਰਮਲ ਸਿੰਘ ਜੀ ਦਾ ਕਹਿਣਾ ਹੈ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਗੁਰੂ ਰਾਮਦਾਸ ਦੇ ਪਾਵਨ ਦਰਬਾਰ ਤੋਂ ਹੋਈਆਂ ਪ੍ਰਾਪਤੀਆਂ ਤੇ ਸੰਗਤਾਂ ਵੱਲੋਂ ਮਿਲੇ ਪਿਆਰ-ਅਸੀਸਾਂ ਦੇ ਸਨਮੁੱਖ ਸੰਸਾਰਿਕ ਸਨਮਾਨ ਤੁੱਛ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਮੈਂ ਜੋ ਕੁਝ ਵੀ ਹਾਂ ਸਭ ਸ਼ਬਦ ਗੁਰੂ ਦੀ ਕਮਾਈ ਤੇ ਗੁਰਬਾਣੀ ਨੂੰ ਸਮਰਪਿਤ ਹੋਣ ਦੀ ਪ੍ਰਤੱਖ ਕਰਾਮਾਤ ਹੈ। ਭਾਈ ਨਿਰਮਲ ਸਿੰਘ ਖ਼ਾਲਸੇ ਦਾ ਮੰਨਣਾ ਹੈ ਕਿ ਮੰਡ ਖੇਤਰ ਦੇ ਬੇਲਿਆ-ਬਰੇਤਿਆਂ ਤੇ ਦਲਦਲੀ ਛੰਬਾਂ ਤੋਂ ਭਾਰਤ ਦੇ ਰਾਸ਼ਟਰਪਤੀ ਭਵਨ, ਪ੍ਰਧਾਨਮੰਤਰੀ ਨਿਵਾਸ, ਕੈਨੇਡਾ ਦੀ ਪਾਰਲੀਮੈਂਟ ਤੀਕ ਦਾ ਬਿਖਮ ਤੇ ਲੰਮੇਰਾ ਸਫ਼ਰ, ਸ਼ਬਦ ਗੁਰੂ ਦੇ ਆਸਰੇ, ਸੁਰਤਾਲ ਦੀ ਮੁਹਾਰਤ ਸਦਕਾ ਸਹਿਜ-ਸੁਖਾਵਾਂ ਤੇ ਸੁਹਾਵਣਾ ਹੋ ਨਿਬੜਿਆ।

ਭਾਈ ਨਿਰਮਲ ਸਿੰਘ ਸੁਭਾਅ ਦਾ ਖੁੱਲ੍ਹਾ, ਬੇਬਾਕ, ਪਰ ਸਿੱਖੀ ਸਿਦਕ 'ਚ ਭਰੋਸਾ ਤੇ ਦਰਦ ਰੱਖਣ ਵਾਲਾ ਹੈ। ਇਟਲੀ ਦੇ ਏਅਰਪੋਰਟ 'ਤੇ ਜੇਕਰ ਸਿੱਖਾਂ ਦੀ ਦਸਤਾਰ ਉਤਾਰ ਕੇ ਚੈੱਕ ਕਰਨ ਦੀ ਸ਼ਰਮਨਾਕ ਸਮੱਸਿਆ ਦਾ ਸਾਹਮਣਾ ਕਰਨਾ ਪਿਆ ਤਾਂ ਇਨ੍ਹਾਂ ਨੇ ਛੁਪਾਇਆ ਨਹੀਂ ਸਗੋਂ ਸਭ ਤੋਂ ਪਹਿਲੇ ਸਿੱਖੀ ਦੀ ਸ਼ਾਨ ਦਸਤਾਰ ਦੇ ਸਤਿਕਾਰ ਤੇ ਸਵੈਮਾਣ ਦੀ ਬਹਾਲੀ ਵਾਸਤੇ ਭਾਰਤ ਸਰਕਾਰ ਵੱਲੋਂ ਇਨ੍ਹਾਂ ਨੂੰ ਪ੍ਰਦਾਨ ਕੀਤੇ ਵਕਾਰੀ ਸਨਮਾਨ ਪਦਮ ਸ੍ਰੀ ਵਾਪਸ ਕਰਨ ਦਾ ਫੈਸਲਾ ਕਰ ਲਿਆ ਸੀ। ਇਨ੍ਹਾਂ ਦੀ ਪਹਿਲ ਸਦਕਾ ਹੀ ਇਹ ਮਸਲਾ ਦੇਸ਼ ਦੁਨੀਆਂ ਵਿੱਚ ਭਖਿਆ ਤੇ ਅੰਤ ਨੂੰ ਹੱਲ ਹੋ ਗਿਆ।

ਗੁਰਬਾਣੀ ਗਾਇਨ ਤੋਂ ਇਲਾਵਾ ਭਾਈ ਨਿਰਮਲ ਸਿੰਘ ਲਿਖਣ ਕਲਾ 'ਚ ਵੀ ਮੁਹਾਰਤ ਪ੍ਰਾਪਤ ਕਰ ਰਹੇ ਹਨ। ਗਰੀਬੀ-ਗੁਰਬਤ ਨਾਲ ਸੰਘਰਸ਼ ਕਰਦਿਆਂ ਭਾਈ ਸਾਹਿਬ ਨੇ ਜੀਵਨ ਦੀ ਤਲਖ ਸੱਚਾਈਆਂ ਨੂੰ ਸ਼ਬਦੀ ਮਾਲਾ 'ਚ ਪਰੋਣਾ ਸ਼ੁਰੂ ਕੀਤਾ ਹੈ। ਉਨ੍ਹਾਂ ਦੀ ਪਹਿਲੀ ਰਚਨਾ ਨਵਭਾਰਤ ਟਾਈਮਜ਼, ਨਵੀਂ ਦਿੱਲੀ 'ਚ ਕਿਸਾਨੀ ਕੰਗਾਲੀ ਕਰਨ ਦੀ ਕਹਾਣੀ ਨੂੰ ਰੂਪਮਾਨ ਕਰਦੀ ਪ੍ਰਕਾਸ਼ਿਤ ਹੋਈ। ਰੋਜ਼ਾਨਾ ਅਜੀਤ 'ਚ ਵੀ ਇਹ ਕਹਾਣੀਆਂ, ਲੇਖ, ਕਿਸਾਨ ਮਜ਼ਦੂਰ ਦੀ ਮੰਦਹਾਲੀ ਸੰਬੰਧੀ ਲਿਖਦੇ ਰਹੇ। ਤੀਆਂ ਦੇ ਗੀਤ, ਪਿਆਰ, ਗਰੀਬੀ, ਸ਼ਾਮ ਦੀ ਰੋਟੀ ਦਾ ਫ਼ਿਕਰ ਆਦਿ ਬਾਰੇ ਗੀਤ ਤੇ ਕਵਿਤਾਵਾਂ ਵੀ ਇਨ੍ਹਾਂ ਨੇ ਆਰੰਭਕ ਦੌਰ 'ਚ ਲਿਖੀਆਂ। 1990 ਈ: ਦੇ ਦਹਾਕੇ 'ਚ ਇਨ੍ਹਾਂ ਨੇ

ਗੁਰਮਤਿ ਪ੍ਰਕਾਸ਼ 'ਚ ਨਿਰੰਤਰ ਲੇਖ ਲਿਖਣੇ ਸ਼ੁਰੂ ਕੀਤੇ। ਪੰਜਾਬੀ ਟ੍ਰਿਬਿਊਨ 'ਚ ਗੁਰਮਤਿ ਸੰਗੀਤ ਦੇ ਅਨਮੋਲ ਰਤਨ ਲੇਖ ਲੜੀ ਆਰੰਭ ਕਰਕੇ ਗੁਰਮਤਿ ਸੰਗੀਤ ਪ੍ਰੇਮੀਆਂ ਨੂੰ ਸਰਸ਼ਾਰ ਕੀਤਾ ਅਤੇ ਗੁਰਮਤਿ ਸੰਗੀਤ ਦੇ ਰਤਨ ਭਾਲ ਕੇ, ਸੇਵਾ-ਸੰਭਾਲ ਕਰ ਨਿਵੇਕਲੀ ਪਿਰਤ ਪਾਈ। ਇਨ੍ਹਾਂ ਦੀਆਂ ਮੌਲਿਕ ਰਚਨਾ ਮੇਲ ਓਏ ਰੱਬਾ, ਦਾਸਤਾਨ-ਏ ਪ੍ਰਚਾਰਕ ਸ਼੍ਰੇਣੀ, ਪੁਸਤਕਾਂ ਪ੍ਰਕਾਸ਼ਨ ਕਰਨ ਲਈ ਤਿਆਰ ਹਨ। 55 ਦੇਸ਼ਾਂ ਦੇ ਸਫ਼ਰ, ਜੀਵਨ ਤਜਰਬਿਆਂ ਨੂੰ ਇਹ ਕਲਮਬੱਧ ਕਰਨ ਜਾ ਰਹੇ ਹਨ। ਜੀਵਨ ਦੀਆਂ ਹਜ਼ਾਰਾਂ ਕੌੜੀਆਂ ਮਿੱਠੀਆਂ ਯਾਦਾਂ ਸਮੋਈ ਭਾਈ ਨਿਰਮਲ ਸਿੰਘ ਬਹੁਤ ਸਾਰੇ ਖੇਤਰਾਂ 'ਚ ਕਾਰਜਸ਼ੀਲ ਹੈ।

ਸ਼੍ਰੋਮਣੀ ਸਿੱਖ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕੀਰਤਨ ਸਬ ਕਮੇਟੀ ਦੇ ਮੈਂਬਰ, ਪੰਜਾਬ ਰਾਜ, ਭਾਸ਼ਾ ਵਿਭਾਗ, ਸਲਾਹਕਾਰ ਬੋਰਡ ਦੇ ਤਿੰਨ ਸਾਲਾਂ ਤੋਂ ਮੈਂਬਰ, ਪ੍ਰਸਾਰ ਭਾਰਤੀ ਆਲ ਇੰਡੀਆ ਰੇਡੀਓ ਦੇ ਮੈਂਬਰ ਅਤੇ ਸ਼੍ਰੋਮਣੀ ਕਮੇਟੀ ਦੇ ਰਾਗ ਰਤਨ ਗੁਰਮਤਿ ਸੰਗੀਤ ਪ੍ਰਤੀਯੋਗਤਾ ਰਿਆਲਟੀ ਸ਼ੋ ਦੇ ਸਤਿਕਾਰਤ ਕਮੇਟੀ ਮੈਂਬਰ ਵਜੋਂ ਭਾਈ ਨਿਰਮਲ ਸਿੰਘ ਸਲਾਹੁਣਯੋਗ ਭੂਮਿਕਾ ਨਿਭਾ ਰਹੇ ਹਨ। ਭਾਈ ਨਿਰਮਲ ਸਿੰਘ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਆਖਰੀ ਸਾਹਾਂ ਤੀਕ ਕੀਰਤਨ ਕਰਨਾ ਤੇ ਗੁਰਮਤਿ ਸੰਗੀਤ ਦੀ ਸੰਭਾਲ ਕਰਨੀ ਲੋਚਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਸੰਗੀਤ ਸਮਸਤ ਮਾਨਵਤਾ ਦੀ ਸਾਂਝੀ ਭਾਸ਼ਾ ਹੈ ਤੇ ਗੁਰਮਤਿ ਸੰਗੀਤ ਦੇ ਮਾਧਿਅਮ ਰਾਹੀਂ ਪਰਵਰਦਗਾਰ ਨਾਲ ਵਾਰਤਾਲਾਪ ਹੋ ਸਕਦਾ ਹੈ।

ਬੇਸੁਰੇ ਰਾਗੀਆਂ, ਸਿੱਖ ਸਮਾਜ 'ਚ ਧਾਰਮਿਕ, ਸਮਾਜਿਕ, ਰਾਜਨੀਤਿਕ ਕਦਰਾਂ-ਕੀਮਤਾਂ 'ਚ ਆ ਰਹੀ ਗਿਰਾਵਟ, ਸਿੱਖ ਬੱਚਿਆਂ 'ਚ ਪਤਿਤਪੁਣੇ, ਨਸ਼ਿਆਂ ਦੀ ਬਿਮਾਰੀ ਤੋਂ ਡਾਢੇ ਪ੍ਰੇਸ਼ਾਨ ਤੇ ਚਿੰਤਤ ਹਨ ਭਾਈ ਨਿਰਮਲ ਸਿੰਘ। ਉਨ੍ਹਾਂ ਦਾ ਕਹਿਣਾ ਹੈ ਕਿ ਗੁਰੂ ਸਾਹਿਬਾਨ ਨੇ ਹਰ ਤਰ੍ਹਾਂ ਦੀ ਗੁਲਾਮੀ, ਨਾ-ਬਰਾਬਰੀ, ਜਾਤਾਂ-ਪਾਤਾਂ ਦੇ ਕੋਹੜ ਤੋਂ ਸੁਤੰਤਰ ਕਰ ਸਰਲ, ਸਾਦਾ, ਸਹਿਜਮਈ ਸਿੱਖੀ ਜੀਵਨ ਜਾਂਚ ਸਿਖਾਈ ਪਰ ਅਸੀਂ ਆਪਣੇ ਗੌਰਵਮਈ ਵਿਰਸੇ ਵਿਰਾਸਤ, ਇਤਿਹਾਸਕ ਪਰੰਪਰਾਵਾਂ ਨੂੰ ਭੁਲਕੇ ਗੁਲਾਮ ਮਾਨਸਿਕਤਾ ਦਾ ਪ੍ਰਗਟਾਵਾ ਕਰ ਰਹੇ ਹਾਂ। ਅਖੌਤੀ ਧਾਰਮਿਕ ਲੋਕ, ਡੇਰੇਦਾਰ ਸਿੱਖੀ 'ਤੇ ਅਮਰ ਵੇਲ ਵਾਂਗ ਮਾਰੂ ਹਮਲਾ ਕਰ ਰਹੇ ਹਨ ਪਰ ਪਹਿਰੇਦਾਰ ਆਲਸੀ, ਸੁਸਤ, ਖੁਦਗਰਜ਼ ਤੇ ਲਾਲਚੀ ਹੋ ਕੇ ਸਿੱਖੀ ਦੇ ਸਦਾ-ਬਹਾਰ ਬੂਟੇ ਨੂੰ ਜੜ੍ਹਾਂ ਤੋਂ ਕੰਮਜ਼ੋਰ ਕਰ ਰਹੇ ਹਨ।

ਸਵੇਰੇ ਅੰਮ੍ਰਿਤ ਵੇਲੇ ਜਾਗ ਨਿਯਮਤ ਸੈਰ ਤੇ ਯੋਗਾ ਕਰਨ ਉਪਰੰਤ ਇਸ਼ਨਾਨ ਕਰਕੇ ਨਿਤਨੇਮ ਕਰਨਾ ਭਾਈ ਨਿਰਮਲ ਸਿੰਘ ਦਾ ਸੁਭਾਅ ਹੈ। ਰੋਜ਼ਾਨਾ ਪੜ੍ਹਨਾ ਤੇ ਕੁਝ ਨਾ ਕੁਝ ਲਿਖਣਾ, ਇਨ੍ਹਾਂ ਦੀ ਜੀਵਨ ਸ਼ੈਲੀ ਬਣ ਚੁੱਕਾ ਹੈ। ਆਪਣੇ ਚਾਚਾ ਗੁਰਬਚਨ ਸਿੰਘ ਤੋਂ ਪ੍ਰਭਾਵਿਤ ਭਾਈ ਨਿਰਮਲ ਸਿੰਘ ਨੂੰ ਅਫਸੋਸ ਹੈ ਕਿ ਗੁਰਬਤ ਤੇ ਘਰ ਦੇ ਹਾਲਾਤਾਂ ਕਾਰਨ ਉਹ ਉਚੇਰੀ ਵਿਦਿਆ ਨਹੀਂ ਪ੍ਰਾਪਤ ਕਰ ਸਕੇ। ਰਾਗੀ ਸ਼੍ਰੇਣੀ 'ਚ ਪਸਰ ਰਹੀ ਈਰਖਾ, ਦਵੈਸ਼, ਖੁਦਗਰਜ਼ੀ, ਮਿਹਨਤ ਨਾ ਕਰਨੀ, ਕੱਚੀ ਬਾਣੀ ਤੇ ਧਾਰਨਾ ਦੀ ਪਰਵਿਰਤੀ ਤੋਂ ਡਾਢੇ ਪਰੇਸ਼ਾਨ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਸਾਨੂੰ ਸਭ ਨੂੰ ਗੁਰਮਤਿ ਸੰਗੀਤ ਦੀ ਵਿਰਾਸਤੀ ਪੂੰਜੀ ਨੂੰ ਸੰਭਾਲਣਾ, ਗੁਰਬਾਣੀ, ਗੁਰਮਤਿ ਵਿਚਾਰਧਾਰਾ ਦੇ

ਪ੍ਰਚਾਰ-ਪ੍ਰਸਾਰ ਵਾਸਤੇ ਇਕਸੁਰ ਹੋ, ਪਿਆਰ-ਮੁਹੱਬਤ ਦੇ ਧਾਰਣੀ ਬਨਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ, ਇਕ ਦੂਸਰੇ ਤੇ ਦੂਸ਼ਣਬਾਜ਼ੀ ਕਰ, ਬਾਤ ਦੇ ਬਤੰਗੜ੍ਹ ਬਣਾ ਦੂਸਰਿਆਂ ਦੀਆਂ ਕਮਜ਼ੋਰੀਆਂ-ਖਾਮੀਆਂ ਨੂੰ ਉਜਾਗਰ ਕਰ ਆਪੋ-ਆਪਣੀ ਹਉਮੈ ਨੂੰ ਪੱਠੇ ਨਹੀਂ ਪਾਉਣੇ ਚਾਹੀਦੇ।

ਗੁਰਮਤਿ ਸੰਗੀਤ ਨਾਲ ਸੰਬੰਧਿਤ ਹੋਣ ਵਾਲੇ ਕਈ ਸੈਮੀਨਾਰਾਂ 'ਚ ਭਾਈ ਨਿਰਮਲ ਸਿੰਘ ਖ਼ਾਲਸਾ ਨੇ ਖੋਜ ਪੱਤਰ ਪੜ੍ਹਕੇ ਰਾਗੀ ਸ਼੍ਰੇਣੀ 'ਚ ਨਵੀਂ ਚੇਤਨਾ ਪੈਦਾ ਕੀਤੀ ਹੈ। ਕਰਤਾ ਪੁਰਖ ਦੀਆਂ ਰਹਿਮਤਾਂ ਸਦਕਾ ਗੁਰਮਤਿ ਸੰਗੀਤ ਦੀ ਇਹ ਨਿਰਮਲ ਧਾਰਾ ਨਿਰੰਤਰ ਵਗਦੀ ਰਹੇ ਤੇ ਭਾਈ ਨਿਰਮਲ ਸਿੰਘ ਦੀ ਬੇਬਾਕ ਕਲਮ ਵੀ ਸਮੇਂ ਦਾ ਸੱਚ ਲਿਖਣ ਲਈ ਚੱਲਦੀ ਰਹੇ। ਇਹੀ ਸਾਡੀ ਕਾਮਨਾ, ਭਾਵਨਾ ਤੇ ਅਰਦਾਸ ਹੈ।

**ਰੂਪ ਸਿੰਘ**
ਸਿੱਖ ਇਤਿਹਾਸ ਰਿਸਰਚ ਬੋਰਡ,
ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ।

# ਤਤਕਰਾ

# ਸਮਰਪਿਤ

ਗੁਰੂ ਨਾਨਕ ਦੇ ਦਰ-ਘਰ ਦੇ ਮਰਹੂਮ, ਗੁਣੀ-ਜਨ ਰਬਾਬੀਆਂ,
ਰਾਗੀਆਂ ਅਤੇ ਉਹਨਾਂ ਗੁਰਮਤਿ ਸੰਗੀਤਕ ਰੂਹਾਂ ਤੇ
ਅੱਜ ਦੇ ਦੌਰ 'ਚ ਵਿਚਰ ਰਹੇ ਗੁਣੀ-ਪੁਰਸ਼,
ਰਾਗੀਆਂ ਨੂੰ ਜਿਹਨਾਂ ਨੇ ਗੁਰਮਤਿ-ਸ਼ੈਲੀ
ਨੂੰ ਅਜੇ ਤੀਕ ਜੀਵਤ ਰੱਖਿਆ
ਅਤੇ ਰੱਖਣ 'ਚ ਯੋਗਦਾਨ
ਪਾ ਰਹੇ ਹਨ

***

# ਭਾਈ ਮਰਦਾਨਾ

ਧੁਰ ਅੰਦਰ ਤੱਕ ਨੂੰ ਛੂਹ ਜਾਣ ਵਾਲੇ ਹਿੰਦੁਸਤਾਨੀ ਕਲਾਸੀਕਲ ਸੰਗੀਤ ਪੱਧਤੀ ਨੂੰ ਅਧਿਆਤਮਕਤਾ ਦਾ ਚੋਲਾ ਪਹਿਨਾਉਣਾ ਤੇ ਉਸ ਉੱਪਰ ਭਗਤੀ ਰਸ ਦਾ ਗੂੜ੍ਹਾ ਰੰਗ ਚਾੜਨਾਂ ਅਤੇ ਫਿਰ ਗੁਰਮਤਿ ਸੰਗੀਤ ਦੀ ਚਾਸ਼ਨੀ ਚਾੜ੍ਹਕੇ ਰਾਗ ਰੂਪੀ ਬਰਤਨ ਵਿੱਚ ਗੁਰ ਸ਼ਬਦ ਨੂੰ ਅਤਿ ਸਲੀਕੇ ਨਾਲ ਪਰੋਸ ਕੇ ਤਪਦਿਆਂ ਹਿਰਦਿਆਂ ਵਾਲੀ ਲੋਕਾਈ ਸਾਹਮਣੇ ਪੇਸ਼ ਕਰਨਾਂ ਸਿਰਫ ਤੇ ਸਿਰਫ ਦੁਨੀਆਂ ਦੇ ਮਹਾਨ ਰਹਿਬਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੀ ਹਿਸੇ ਆਇਆ ਹੈ।

ਇੱਕ ਪਾਸੇ ਬਾਬਰ ਬਾਣੀ ਦਾ ਜਬਰ ਜ਼ੁਲਮ ਅਤੇ ਸਿਤਮ ਜ਼ਰੀਫੀ ਦਾ ਖ਼ੂਨੀ ਦੌਰ ਅਤੇ ਦੂਜੇ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਨਿਮਾਣਿਆ, ਨਿਤਾਣਿਆਂ, ਦੱਬਿਆਂ, ਕੁਚਲਿਆਂ, ਅਨਾਥਾਂ, ਯਤੀਮਾਂ, ਗਰੀਬੜਿਆਂ ਅਤੇ ਮਜ਼ਲੂਮਾਂ ਦੀਆਂ ਆਹੀਂ ਖਾਤਰ ਆਪਣੀ ਜਿੰਦਗੀ ਦੀ ਅੱਧੀ ਸਦੀ ਚੌਹਾਂ ਹੀ ਉਦਾਸੀਆਂ ਵਿੱਚ ਲਗਾ ਦੇਣੀ ਆਪਣੇ ਆਪ ਵਿੱਚ ਵਿਲੱਖਣ ਤੇ ਇੱਕੋ-ਇੱਕ ਮਿਸਾਲ ਹੈ।ਅਪਣੇ ਵੇਲੇ (ਪੰਦਰਵੀਂ ਸਦੀ) ਦੇ ਮਹਾਨ ਤੇ ਰੂਹਾਨੀਅਤ ਦੇ ਮਸੀਹੇ ਅਤੇ ਸੰਗੀਤਾਚਾਰੀਆ ਸ੍ਰੀ ਗੁਰੂ ਨਾਨਕ ਦੇਵ ਜੀ ਪੈਗਾਮੇ-ਮੁਹੱਬਤ ਅਤੇ ਅਧਿਆਤਮਕ ਪੱਗਡੰਡੀ ਦੇ ਅਣਥੱਕ ਮੁਸਾਫਰ ਅਤੇ ਸ਼ਾਂਤੀ ਦੇ ਮਸੀਹੇ ਸਨ।

ਸੰਸਾਰ ਪ੍ਰਸਿਧ ਦਾਰਸ਼ਨਿਕ ਤੇ ਪ੍ਰਸਿਧ ਵਿਦਵਾਨ ਆਚਾਰੀਆ ਰਜ਼ਨੀਸ਼ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗਾਥਾ ਅਤੇ ਫਿਲਾਸਫੀ ਸਭ ਨਾਲੋਂ ਅੱਡਰੀ, ਨਿਰਾਲੀ ਤੇ ਬਾ-ਕਮਾਲ ਸੀ। "ਪਰਮਾਤਮਾ ਨੂੰ ਪਾਉਣਾ ਤੇ ਕੋਈ ਬਾਬੇ ਨਾਨਕ ਪਾਸੋਂ ਹੀ ਸਿੱਖੇ" ਬੱਸ ਆਪ ਜੀ ਨੇ ਸੁਰ ਵਿੱਚ "ਗਾਵਿੰਆ ਤੇ ਪਾਵਿੰਆ"। ਆਪ ਜੀ ਜਿਸ ਵੀ ਦਿਸ਼ਾ ਵੱਲ ਜਾਂਦੇ ਪੜਾਅ ਕਰਨ ਸਮੇਂ ਆਪਣੇ ਹਰਮਨ ਪਿਆਰੇ ਸੰਗੀ-ਸਾਥੀ ਦੋਸਤ, ਹਮਰਾਜ਼ ਅਤੇ ਸਚੇ ਸੇਵਕ ਤਾਂਈ ਇਸ਼ਾਰਾ ਕਰਦਿਆਂ ਪੁਕਾਰਦੇ ਮਰਦਾਨਿਆਂ "ਰਬਾਬ ਵਜਾਇ ਬਾਣੀ ਆਈ" ਕਾਈ ਸਿਫਤ ਖ਼ੁਦਾਇ ਦੀ ਕਰੀਏ।

ਭਾਈ ਮਰਦਾਨਾ ਜੀ ਮੁਰਸ਼ਦ ਦੇ ਹੁਕਮ ਦੀ ਝੱਬਦੇ ਹੀ ਤਲੀਮ ਕਰਦੇ ਅਤੇ ਰੱਬੀ ਸਿਫਤ-ਸਾਲਾਹ ਵਿੱਚ ਸ਼ਾਮਲ ਹੋ ਕੇ ਮਦਮਸਤ ਹੋ ਜਾਂਦੇ। ਇੰਝ ਕਰਕੇ ਭਾਈ ਮਰਦਾਨਾ ਜੀ ਬਾਬੇ ਨਾਨਕ ਅਤੇ ਸਿੱਖਾਂ ਦੇ ਪਹਿਲੇ ਪਰਪੱਕ ਰਬਾਬੀ ਕੀਰਤਨੀਏ ਹੋਣ ਦਾ ਮਾਣ ਪਰਾਪਤ ਕਰ ਗਏ। ਭਾਈ ਮਰਦਾਨਾ ਜੀ ਰਬਾਬ ਦੇ ਧਨੀ ਸਨ। ਅਤੇ ਆਪ ਜੀ ਦੀਆਂ ਕਲਾਤਮਿਕ ਉਂਗਲਾਂ ਦੇ ਪੋਟੇ ਅਤੇ ਮੰਝੀ ਹੋਈ ਰਿਆਜ਼ੀ ਆਵਾਜ਼ ਦੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਅਤਿ ਦੇ ਕਦਰ ਦਾਨ ਤੇ ਪ੍ਰਸੰਸਕ ਸਨ। ਭਾਵੇਂ ਕਿ ਭਾਈ ਮਰਦਾਨਾ ਜੀ ਪਹਿਲਾਂ ਤੋਂ ਹੀ ਹਿੰਦੋਸਤਾਨੀ ਸੰਗੀਤ ਪੱਧਤੀ ਤੋਂ ਭਲੀ-ਭਾਂਤ ਵਾਕਿਫ ਸਨ। ਪਰ ਗੁਰਮਤਿ ਸੰਗੀਤ ਦੀਆਂ

ਬਾਰੀਕੀਆਂ ਅਤੇ ਇਸ ਰੱਬੀ ਦਾਤ ਦੀ ਸੋਝੀ ਅਤੇ ਖ਼ੈਰਾਤ ਭਾਈ ਮਰਦਾਨਾਂ ਜੀ ਦੀ ਝੋਲੀ (ਪੱਲੂ) ਵਿੱਚ ਗੁਰੂ ਨਾਨਕ ਦੇਵ ਜੀ ਦੇ ਘਰੋਂ ਹੀ ਪਈ। ਬਚਪਨ ਤੋਂ ਹੀ ਭਾਈ ਮਰਦਾਨਾ ਜੀ ਨੇ ਬਾਬੇ ਨਾਨਕ ਦਾ ਰੁਹਾਨੀ ਸਾਥ ਮਾਣਿਆ ਅਤੇ ਤਾਅ ਜ਼ਿੰਦਗੀ ਆਤਮਿਕ ਹੁਲਾਰਿਆਂ ਦੀ ਲੋਰੀ 'ਚ ਸਰਸ਼ਾਰ ਹੁੰਦੇ ਰਹੇ। ਇਹ ਵਡੇ ਭਾਗਾਂ ਵਾਲੀ ਗੱਲ ਹੈ ਕਿ "ਗੁਰੂ ਨਾਨਕ ਆਮਦ ਨਾਰਾਇਣ ਸਰੂਪ॥ ਹੁੰਮਾਨਾ ਨਿਰੰਜਨ ਨਿੰਰਕਾਰ ਰੂਪ॥ ਦਾ ਸੁਭਾਗ ਸਿਰਫ ਭਾਈ ਮਰਦਾਨਾ ਜੀ ਦੇ ਹੀ ਦਾਮਨ ਵਿੱਚ ਪਿਆ।

ਦਾਨਾ (ਭਾਈ ਮਰਦਾਨਾ) ਜੀ ਦਾ ਜਨਮ ਤਲਵੰਡੀ ਜ਼ਿਲ੍ਹਾ ਸ਼ੇਖ਼ੂਪੁਰਾ ਵਿਖੇ 1459 ਈ: ਨੂੰ ਅੱਬਾਜਾਨ ਮੀਰ ਬਦਰੋ ਅਤੇ ਅਮੀਂਜ਼ਾਨ ਬੀਬੀ ਲੱਖੋ ਦੇ ਘਰ ਹੋਇਆ।

ਭਾਈ ਮਰਦਾਨਾ ਜੀ ਇੱਕ ਇਸਲਾਮ ਧਾਰਕ ਅਤੇ ਅਤਿ ਦੇ ਗਰੀਬ,ਦੱਬੇ-ਕੁਚਲੇ ਹੋਏ ਪਰਿਵਾਰ ਨਾਲ ਸਬੰਧਤ ਇੱਕ ਖੁਦਾ ਪ੍ਰੱਸਤ ਤੇ ਕਿਰਤੀ ਵਿਅਕਤੀ ਸਨ। ਇਹ ਗੱਲ ਗੁਰੂ ਨਾਨਕ ਦੇਵ ਜੀ ਨੂੰ ਖ਼ੂਬ ਭਾ ਗਈ। ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ(ਦਾਨਾ)ਨੂੰ ਆਪਣੇ ਨਾਲ ਰੱਖਣ ਲਈ ਤਿੰਨ ਗੱਲਾਂ ਆਖੀਆਂ "ਜਾਣਾ ਨਾਹੀ, ਕੇਸ ਰੱਖਣੇ, ਮੰਗਣਾਂ ਨਾਹੀ, ਮਰਦਾਨਿਆ ਤੂੰ ਰਬਾਬ ਭਲਾ ਵਜਾਇੰਦਾ। ਅਸਾਂ ਦੀ ਤੇਰੇ ਉੱਤੇ ਖੁਸ਼ੀ ਆਹੇ। ਭਾਈ ਮਰਦਾਨਾ ਜੀ ਗੁਰੂ ਦੇ ਐਸੇ ਲੜ ਲਗੇ ਕਿ ਆਖਰੀ ਸਾਹਵਾਂ ਤੱਕ ਵੀ ਇਹ ਸਾਥ ਖ਼ੂਬ ਨਿਭਾਇਆ। ਭਾਈ ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਅਦਬੀ ਸੰਗਤ ਚੋਂ ਅਧਿਆਤਮਿਕਤਾ ਦਾ ਖ਼ੂਬ ਆਨੰਦ ਮਾਣਿਆਂ ਅਤੇ ਜਲਦੀ ਹੀ ਮਜੀਠੜੇ ਰੰਗ ਵਿੱਚ ਰੰਗੇ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਵਾਰ ਬਿਹਾਗੜਾ ਵਿੱਚ ਸਲੋਕ ਮਰਦਾਨਾ ਆਪ ਜੀ ਦੀ ਪਵਿਤਰ ਯਾਦ ਨੂੰ ਸਦੀਵੀ ਬਣਾ ਗਏ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਵੀ ਇਸ ਪਕੇਰੀ ਸਾਂਝ ਦਾ ਆਪਣੀਆਂ ਵਾਰਾਂ ਵਿੱਚ ਪ੍ਰਗਟਾਵਾ ਕੀਤਾ ਹੈ।"ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮ਼ਰਦਾਨਾ। ਭਾਈ ਮਰਦਾਨਾ ਜ਼ੀ ਦੀ ਬਾਬਾ ਨਾਨਕ ਜੀ ਨਾਲ ਅਟੁੱਟ ਤੇ ਪੀਡੀ ਸਾਂਝ ਸੀ। ਇਕ ਵਾਰ ਗੁਰੂ ਸਾਹਿਬ ਜੀ ਨੇ ਆਪ ਜੀ ਨੂੰ ਮੁਖਾਤਿਬ ਹੁੰਦਿਆਂ ਆਖਿਆ ਮਰਦਾਨਿਆਂ "ਜਿਥੇ ਤੇਰਾ ਵਾਸਾ, ਉਥੇ ਮੇਰਾ ਵਾਸਾ"। ਭਾਈ ਮਰਦਾਨਾ ਜੀ ਉੱਤੇ ਗੁਰੂ ਦੀਆਂ ਇਤਨੀਆਂ ਰਹਿਮਤਾਂ ਹੋਣ ਦੇ ਬਾਵਜ਼ੂਦ ਵੀ ਮਨਮੁਖ ਤੇ ਸਨਕੀ ਕਿਸਮ ਦੇ ਪ੍ਰਚਾਰਕ ਸਟੇਜ਼ਾ ਉੱਪਰ ਸਿੱਖ ਸੰਗਤਾਂ ਦਰਮਿਆਨ ਘਟੀਆ ਕਿਸਮ ਦੀਆਂ ਮਨਘੜਤ ਕਹਾਣੀਆਂ ਦੁਆਰਾ ਫੱਬਦੀਆਂ ਕੱਸਦੇ ਹੋਏ ਮਖੌਲਾਂ ਉਡਾਂਉਦੇ ਹਨ। ਇਹ ਇੱਕ ਬਹੁਤ ਹੀ ਦੁਖੱਦ ਤੇ ਪੀੜਾ ਭਰੀ ਤ੍ਰਾਸਦੀ ਹੈ ਕਿ ਅਜੇਹੇ ਲੋਕ ਗੁਰੂ ਨਾਨਕ ਪਾਤਸ਼ਾਹ ਜੀ ਦੇ ਇਸ ਰਬਾਬੀ ਕੀਰਤਨੀਏ ਦਾ ਨਿਰਾਦਰ ਹੀ ਨਹੀਂ ਕਰਦੇ ਬਲਕਿ ਗੁਰੂ ਮਾਹਾਰਾਜ ਦੀ ਕਰੋਪੀ ਵੀ ਸਹੇੜਦੇ ਨੇ, ਜਿਵੇਂ ਕਿ ਭਾਈ ਸਾਹਿਬ ਜੀ ਨੂੰ ਅੱਜ ਤੱਕ ਵੀ ਮਸ਼ਖਰਾ, ਲ਼ਾਲਚੀ, ਭੁੱਖਾ, ਪਿਆਸਾ, ਡਰਪੋਕ ਤੇ ਡੂੰਮ ਮਿਰਾਸੀ ਹੀ ਗਰਦਾਨਦੇ ਹੋਏ ਸਾਹ ਨਹੀਂ ਲੈਂਦੇ। ਔਰ ਇਹ ਇੱਕ ਬਹੁਤ ਹੀ ਵੱਡੀ ਗੁਸਤਾਖੀ ਤੇ ਕਦੀ ਵੀ ਨਾ ਮੁਆਫ ਕਰ ਸਕਣ ਵਾਲੀ ਗਲਤੀ ਤੇ ਭੁੱਲ ਹੈ ਜੋ ਕਿ ਅਸੀਂ ਖੁਦ ਹੀ ਕਰ ਰਹੇ ਹਾਂ।

ਪਾਠਕ ਸਾਹਿਬਾਨ ਜੀਓ ਮੈਨੂੰ ਮੁਆਫ ਕਰ ਦੇਣਾ ਜੇਕਰ ਕੋਈ ਵਿਅਕਤੀ ਆਪਣੀ

ਜ਼ਿੰਦਗੀ ਦਾ ਅੱਧਾ ਹਿੱਸਾ ਗੁਰੂ ਨਾਨਕ ਦੇਵ ਜੀ ਨਾਲ ਬਿਤਾਕੇ ਵੀ ਭੁੱਖਾ,ਪਿਆਸਾ,ਨੀਚ ਜਾਂ ਮੰਗਤਾ ਹੀ ਰਹਿ ਗਿਆ ਹੋਵੇ ਤਾਂ ਫਿਰ ਸਾਡੇ ਜਿਹੇ ਮਨਮੁਖਾਂ ਦਾ ਕੀ ਬਣੇਗਾ? ਸੋ ਸਾਨੂੰ ਕਤੱਈ ਤੇ ਹਰਗਿਜ਼ ਵੀ ਅਜਿਹੇ ਫਿੱਕੇ ਬੋਲ ਨਹੀਂ ਬੋਲਣੇ ਚਾਹੀਦੇ ਜਿਹੜੇ ਕਿ ਸਾਡੇ ਮਹਾਨ ਗੁਰੂਆਂ ਅਤੇ ਗੁਰੂ ਦੇ ਕੀਰਤਨੀਆਂ ਦੀ ਸ਼ਾਨ ਦੇ ਖਿਲਾਫ ਜਾਂਦੇ ਹੋਣ।

ਭਾਈ ਮਰਦਾਨਾ ਜੀ ਤੋਂ ਲੈ ਕੇ ਹੁਣ ਤੱਕ ਗੁਰੂ ਘਰ ਨਾਲ ਅਨੇਕਾ ਹੀ ਰਬਾਬੀ ਕੀਰਤਨੀਆਂ ਦੀ ਸਾਂਝ ਤੇ ਸ਼ਰਧਾ ਰਹੀ ਹੈ ਅਤੇ ਸਦਾ ਰਹੇਗੀ ਵੀ। ਭਲਾ ਰਬਾਬੀ ਕੀਰਤਨੀਆਂ ਦੀ ਮਹਾਨ ਦੇਣ ਨੂੰ ਗੁਰੂ ਘਰ ਅਤੇ ਸਮੁੱਚਾ ਹੀ ਪੰਥ ਕਿੰਜ ਭੁਲਾ ਸਕਦਾ ਹੈ? ਭਾਈ ਸਾਹਿਬ ਜੀ ਦੇ ਦੋ ਰਬਾਬੀ ਸ਼ਾਗਿਰਦ ਭਾਈ ਬਾਦੂ ਜੀ ਅਤੇ ਭਾਈ ਦਾਦੂ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿੱਚ ਸਰੋਦੀ ਕੀਰਤਨ ਦੁਆਰਾ ਸੇਵਾ ਕਰਕੇ ਮਾਣ-ਤਾਣ ਪ੍ਰਾਪਤ ਕਰਦੇ ਰਹੇ ਨੇ ਤੇ ਇਹ ਪਰੰਪਰਾ ਪੀੜ੍ਹੀ ਦਰ ਪੀੜ੍ਹੀ ਇੰਜ ਹੀ ਤੁਰਦੀ ਰਹੀ ਹੈ ਜੋ ਅੱਜ ਤੀਕਰ ਨਿਰੰਤਰ ਜਾਰੀ ਹੈ।

ਇੰਗਲੈਂਡ(ਲੰਡਨ) ਦੇ ਕੇਂਦਰੀ ਅਜਾਇਬ ਘਰ(ਨੈਸ਼ਨਲ ਮਿਊਜ਼ੀਅਮ) ਵਿੱਚ ਅੱਜ ਵੀ ਇਤਿਹਾਸਕ ਤੱਥ ਤਸਵੀਰਾਂ ਦੁਆਰਾ ਗਵਾਹੀ ਭਰਦੇ ਨੇ। ਸੰਗੀਤਕ ਖੇਤਰ ਵਿੱਚ ਭਾਈ ਮਰਦਾਨਾ ਜੀ ਗੁਰੂ ਨਾਨਕ ਦੇਵ ਜੀ ਦੇ ਸ਼ਿਸ਼(ਸ਼ਾਗਿਰਦ) ਸਨ। ਇੰਜ ਹੀ ਭਾਈ ਮਰਦਾਨਾ ਜੀ ਦੇ ਕਈ ਸ਼ਾਗਿਰਦਾਂ ਵਿੱਚੋਂ ਪੰਡਿਤ ਹਰੀ ਦਾਸ ਜੀ ਅਤੇ ਅੱਗੋਂ ਉਹਨਾਂ ਦੇ ਸ਼ਿਸ਼ ਮੀਆਂ ਤਾਨਸੈਨ ਅਤੇ ਬੈਜੂ ਬਾਵਰਾ ਵਰਗੇ ਅਕਬਰ ਜਿਹੇ ਮਹਾਨ ਸਮਰਾਟ ਦੇ ਦਰਬਾਰੀ ਗਵੱਈਏ ਹੋਏ ਸੋ ਇਸ ਰਬਾਬੀ ਪਰੰਪਰਾ ਦਾ ਇਹ ਸੰਗੀਤਕ ਸਫਰ ਬਹੁਤ ਹੀ ਲੰਮੇਰਾ ਤੇ ਅਮੁੱਕ ਹੈ ਜੋ ਕਿ ਸਭ ਗੁਰੂ ਨਾਨਕ ਬਾਬੇ ਦੀਆਂ ਰਹਿਮਤਾਂ ਤੋਂ ਉਪਜਿਆ ਇੱਕ ਦੁਰਲੱਭ ਤੇ ਅਸੀਮ ਖਜਾਨਾ ਹੈ।

1534 ਈਸਵੀ ਵਿੱਚ ਅਫਗਾਨਿਸਤਾਨ ਦੀ ਭੋਇੰ ਖੁਰਮ ਨਦੀ ਸਥਿੱਤ ਇਸ ਗੁਰੂ ਦੇ ਸਿਦਕੀ ਕੀਰਤਨੀਏ ਭਾਈ ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਪਾਵਨ ਕਰ ਕਮਲਾਂ ਵਿੱਚ ਹੀ ਆਖਰੀ ਸਾਹ ਲਏ ਅਤੇ ਸਦਾ ਲਈ ਹੀ ਉਸ ਕਾਰਨ ਕਰਨ ਕਰੀਮ ਦੀ ਆਗੋਸ਼ ਵਿੱਚ ਸਮਾਕੇ ਅਮਰ ਹੋ ਗਏ। ਅੱਜ ਵੀ ਜਦੋਂ ਕੀਰਤਨ ਦੀ ਗੱਲ ਤੁਰਦੀ ਹੈ ਤਾਂ ਇਸਦੀ ਪਲੇਠੀ ਸ਼ੁਰੂਆਤ ਭਾਈ ਮਰਦਾਨਾ ਜੀ ਤੋਂ ਹੀ ਹੋਵੇਗੀ। ਗੁਰੂ ਜੀ ਦੀ ਰੂਹਾਨੀ ਸੰਗਤ ਕਰਕੇ ਭਾਈ ਮਰਦਾਨਾ ਜੀ ਅਤਿ ਦੇ ਸਬਰ ਸੰਤੋਖੀ,ਆਗਿਆਕਾਰੀ, ਮਿੱਠ ਬੋਲੜੇ, ਦੂਰ-ਅੰਦੇਸ਼, ਬੇਬਾਕ, ਨਿਡਰ, ਨਿਤਨੇਮੀ ਅਤੇ ਸੇਵਾ ਭਾਵਨਾ ਦੀ ਮੂਰਤ ਤੇ ਬਹੁ ਗੁਣੀ ਸਖਸ਼ੀਅਤ ਹੋ ਗਏ ਸਨ ਅਤੇ ਹਰ ਵਕਤ ਨਿੰਮ੍ਰਤਾ ਦੇ ਘਰ ਵਿਚ ਰਹਿਕੇ ਆਪਣੇ ਕਾਮਲ-ਮੁਰਸ਼ਦ ਦੀ ਤਾਬਿਆ ਵਿੱਚ ਮਸਰੂਫ ਰਹਿੰਦੇ ਸਨ। ਅਤੇ ਗੁਰੂ ਜੀ ਨੇ ਕੋਈ ਵੀ ਹੁਕਮ ਜਾਂ ਬਚਨ ਕੀਤਾ ਉਸਨੂੰ ਇਲਾਹੀ ਬੋਲ ਸਮਝਕੇ ਮੰਨਿਆ ਤੇ ਨਿਭਾਇਆ। ਇੰਜ ਕਰਕੇ ਭਾਈ ਮਰਦਾਨਾ ਜੀ ਸਿੱਖ ਜਗਤ ਅਤੇ ਤਮਾਮ ਹੀ ਕੀਰਤਨੀਆਂ ਲਈ ਇੱਕ ਮੀਲ ਪੱਥਰ ਤੇ ਆਦਰਸ਼ ਹੋ ਨਿਬੜੇ। ਭਾਈ ਸਾਹਿਬ ਜੀ ਦੇ ਅਜਿਹੇ ਹੀ ਸਦ ਗੁਣਾਂ ਨੂੰ ਮੱਦੇ-ਨਜ਼ਰ ਰੱਖਦਿਆਂ ਦੁਨੀਆਂ ਦੇ ਤਮਾਮ ਹੀ ਕੀਰਤਨੀਆਂ ਨੂੰ ਪ੍ਰੇਰਣਾ ਅਤੇ ਤਾਕਤ ਮਿਲਦੀ ਹੈ ਕਿ ਇੱਕ ਗੁਰੂ ਘਰ ਦਾ ਕੀਰਤਨੀਆਂ ਕਿਹੋ ਜਿਹਾ ਹੋਣਾ ਚਾਹੀਦਾ ਹੈ।

ਭਾਈ ਸਾਹਿਬ ਜੀ ਰੂਹਾਨੀਅਤ ਵਿੱਚ ਰੰਗੇ ਹੋਏ ਨਿਰ-ਇੱਛਤ ਤੇ ਪਰਪੱਕ ਰਬਾਬੀ ਕੀਰਤਨੀਏ ਸਨ। ਗੁਰੂ ਨਾਨਕ ਪਾਤਸ਼ਾਹ ਜੀ ਕਿਸੇ ਵੀ ਇਕਾਂਤਮਈ ਅਸਥਾਨ ਤੇ ਸਾਫਾ ਵਿਛਾ ਕੇ ਆਸਣ ਵਿੱਚ ਆਕੇ ਅੰਤਰ ਧਿਆਨ ਮੁਗਧ ਹੋ ਕੇ ਵਕਤੀ ਰਾਗ ਅਨੁਸਾਰ ਆਪਣੇ ਮਧੁਰ ਤੇ ਕੋਮਲ ਕੰਠ ਦੁਆਰਾ ਵਿਸਥਾਰ ਪੂਰਵਕ ਤੇ ਸਹਿਜਤਾ ਨਾਲ ਅਜੇਹਾ ਅਲਾਪ ਕਰਦੇ ਕਿ ਤਮਾਮ ਬਨੱਸਪਤੀ ਵਿੱਚ ਸਰਕਦੀ ਤੇ ਰੁਮਕਦੀ ਹੋਈ ਪੌਣ(ਹਵਾ) ਵੀ ਸ਼ਾਂਤ ਹੋ ਜਾਂਦੀ ਅਤੇ ਧਰਤੀ ਉੱਤੇ ਤਣੀ ਹੋਈ ਹਰੀ ਚਾਦਰ ਜਿਹੇ ਦਰਖਤਾਂ ਦੀ ਗੋਦ ਵਿੱਚ ਬੈਠੇ ਤਮਾਮ ਪੰਛੀਆਂ ਦੀ ਚਹਿਚਾਹਟ ਖਾਮੋਸ਼ੀ ਵਿੱਚ ਵਟ ਜਾਂਦੀ। ਗੁਰੂ ਨਾਨਕ ਪਿਤਾ ਜੀ ਕਾਇਨਾਤ ਦੀ ਝੋਲੀ ਵਿੱਚ ਧੁਰ ਕੀ ਬਾਣੀ ਆਈ ਦਾ ਅਜੇਹਾ ਗਾਇਨ ਕਰਦਿਆਂ ਅੰਤਰ ਧਿਆਨ ਹੋ ਕੇ ਸਮੇਂ ਦੀ ਬੰਦਸ਼ ਤੋਂ ਪਰੇ ਹੱਟਕੇ ਮਾਲਕ (ਪਰਵਿਦਗਾਰ) ਦੀ ਬਾਰਗਾਹ ਨਾਲ ਰੂਹ ਕਰਕੇ ਤਾਰਾਂ ਜੋੜ ਲੈਂਦੇ ਅਤੇ ਅਜਿਹੇ ਵਿਸਮਾਦੀ ਸਮੇ ਭਾਈ ਮਰਦਾਨਾ ਜੀ ਜਿੱਥੇ ਰਬਾਬ ਦੀਆਂ ਤਰਬਾਂ ਵਿੱਚ ਖੁੱਬ ਜਾਂਦੇ ਉਥੇ ਪਾਤਸ਼ਾਹ ਜੀ ਨਾਲ ਕੀਰਤਨ ਦੀ ਸੰਗਤ ਵਿੱਚ ਬਾ-ਖੂਬੀ ਇੱਕ ਮਿੱਕ ਹੋ ਕੇ ਨਿਭਾਉਂਦੇ ਅਤੇ ਇਸ ਰੂਹਾਨੀਅਤ ਦੇ ਡੂੰਘੇ ਸਾਗਰ ਵਿੱਚ ਖੁਦ ਵੀ ਗਹਿਰੀਆਂ ਤਾਰੀਆਂ ਲਗਾਉਂਦੇ ਹੋਏ ਸਰਸ਼ਾਰ ਹੋ ਜਾਂਦੇ ਅਤੇ ਅਗਲੇਰੀ ਮੰਜ਼ਿਲ ਉੱਤੇ ਜਾਣ ਦੀਆਂ ਤਿਆਰੀਆਂ ਲਈ ਕਮਰਕੱਸੇ ਕਰ ਲੈਂਦੇ।

ਕੁਝ ਤਰਕੀ ਲੋਕਾਂ ਦਾ ਕਹਿਣਾ ਹੈ ਕਿ ਤਾਲ ਤੋਂ ਬਗੈਰ ਹੀ ਕਿੰਜ ਗਾਇਨ ਹੋ ਜਾਂਦੈ? ਇਹ ਠੀਕ ਹੈ ਕਿ ਤਾਲ ਸੰਗੀਤ ਦਾ ਅਨਿਖੜਵਾਂ ਤੇ ਜ਼ਰੂਰੀ ਅੰਗ ਹੈ ਪਰ ਜਿਹਨਾਂ ਵਕਤਾਂ ਦੌਰਾਨ ਗੁਰੂ ਨਾਨਕ ਦੇਵ ਜੀ ਲੋਕਾਈ ਦੀ ਸੁਧਾਈ ਖਾਤਿਰ ਘਰੋਂ ਤੁਰੇ ਸਨ ਉਸ ਦੌਰ ਵਿੱਚ ਕੋਈ ਕਿਸੇ ਵੀ ਤਰ੍ਹਾਂ ਦੀਆਂ ਮੋਟਰ ਗੱਡੀਆਂ ਜਾਂ ਹੋਰ ਵਹੀਕਲ ਨਹੀ ਹੁੰਦੇ ਸਨ ਤੇ ਨਾ ਹੀ ਕੋਈ ਹੋਰ ਸਾਧਨ ਸੀ। ਗੁਰੂ ਸਾਹਿਬ ਜੀ ਅਤੇ ਭਾਈ ਮਰਦਾਨਾ ਜੀ ਦੋ ਹੀ ਸਾਥੀ ਸਨ, ਜੋ ਕਿ ਅਪਣੇ ਸੰਗ ਜਰੂਰੀ ਸਮਾਨ ਅਤੇ ਰਬਾਬ ਸਮੇਤ ਪੈਦਲ ਹੀ ਯਾਤਰਾ ਕਰਦੇ ਸਨ। ਜ਼ਿਕਰ ਯੋਗ ਹੈ ਕਿ ਰਬਾਬ ਇੱਕ ਅਜੇਹਾ ਤੰਤੀ ਵਾਦਨ ਹੈ ਕਿ ਇਸਨੂੰ ਛੇੜਣ ਤੇ ਵਜਾਉਣ ਸਮੇਂ ਜੋ ਇਸ ਦੀਆਂ ਤਾਰਾਂ ਦੀ ਟਣਕਾਰ ਨਾਲ ਟਿਕ-ਟਿਕ ਭਰੀ ਲੈਅ ਤੇ ਤਾਲ ਦੀ ਆਵਾਜ਼ ਨਿਕਲਦੀ ਹੈ ਜੋ ਕਿ ਗਾਇਨ ਕਰਨ ਵਾਲੇ ਨੂੰ ਕਦੀ ਵੀ ਬੇਤਾਲਾ ਨਹੀਂ ਹੋਣ ਦਿੰਦੀ। ਜੇ ਇੰਜ ਆਖ ਲਈਏ ਕਿ ਰਬਾਬ ਖੁਦ-ਬਾਖੁਦ ਵਿੱਚ ਇੱਕੋ ਸਮੇਂ ਤਾਲ ਅਤੇ ਲੈਅ ਦਾ ਉਹ ਸੁਮੇਲੀ ਸਾਜ਼ ਹੈ ਜਿਸ ਦੇ ਨਾਲ ਤਬਲਾ ਨਾ ਵੀ ਹੋਵੇ ਤਾਂ ਲੈਅਕਾਰੀ ਦਾ ਕੰਮ ਦੇ ਦਿੰਦਾ ਹੈ ਤੇ ਉਂਜ ਵੀ ਲੰਮੇ ਤੇ ਨਾਂ ਮੁਕਣ ਵਾਲੇ ਇਸ ਅੱਧੀ ਸਦੀ ਦੇ ਸਫਰ ਵਿੱਚ 20 ਸੇਰ ਦੀ ਜੋੜੀ ਭਲਾ ਕਿਵੇਂ ਚੁੱਕੀ ਜਾ ਸਕਦੀ ਹੈ?

ਸੋ ਆਸ ਹੈ ਕਿ ਪਾਠਕ ਮੇਰੀ ਇਸ ਦਲੀਲ ਨਾਲ ਜ਼ਰੂਰ ਸਹਿਮਤ ਹੋਣਗੇ ਅਤੇ ਭਾਈ ਮਰਦਾਨੇ ਜਿਹੀ ਸੱਚੀ-ਸੁੱਚੀ ਆਤਮਾ ਪ੍ਰਤੀ ਸ਼ਰਧਾ ਨਾਲ ਸਿਰ ਝੁਕਾਉਣਗੇ। ਸੋ ਐਸੀ ਮਹਾਨ ਤੇ ਪਾਕ ਰੂਹ ਨੂੰ ਸਾਡਾ ਸਭਨਾ ਦਾ ਲੱਖ-ਲੱਖ ਪ੍ਰਣਾਮ।

# ਭਾਈ ਸੱਤਾ ਬਲਵੰਡ

ਰੂਹਾਨੀਅਤ ਦੇ ਅਮੁੱਕ ਸੋਮੇ, ਆਬੇ-ਹਯਾਤ ਦੇ ਸਰ-ਚਸ਼ਮੇ, ਮੁਕੱਦਸ ਤੇ ਪਾਕਿ ਅਸਥਾਨ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਜੋ ਕੁਲ ਜਹਾਨ 'ਚ ਵੱਸਦੀ ਲੋਕਾਈ, ਮਖ਼ਲੂਕ ਲਈ ਸ਼ਾਂਤੀ ਦਾ ਮੋਹਰੀ ਅਤੇ ਸਰਬ ਸਾਂਝੀਵਾਲਤਾ ਦਾ ਪਹਿਰੇਦਾਰ ਹੈ। ਇਹ ਇਕੋ ਇਕ ਹੀ ਅਜੇਹਾ ਧਾਰਮਿਕ ਅਸਥਾਨ ਹੈ ਜਿਥੋਂ ਕਿ ਅੱਠਾਂ ਪਹਿਰਾਂ ਵਿਚੋਂ ਸੱਤ ਪਹਿਰ ਕੇਵਲ ਤੇ ਕੇਵਲ ਉਸ ਪਰਵਦਗਾਰ ਦੀ ਸਿਫ਼ਤ ਸਲਾਹ ਅਤੇ ਸਮੁੱਚੀ ਹੀ ਲੋਕਾਈ ਨੂੰ ਪੈਗ਼ਾਮੇ-ਮੁਹੱਬਤ ਦਾ ਸੁਨੇਹਾ ਦਿੱਤਾ ਜਾਂਦਾ ਹੈ। ਇਸ ਉੱਚਤਮ ਤੀਰਥ ਅਸਥਾਨ ਦੇ ਧੁਰ ਅੰਦਰ ਗੁਰੂ ਸਾਹਿਬਾਂ ਤੋਂ ਇਲਾਵਾ ਬਹੁਤ ਹੀ ਉੱਚ ਕੋਟੀ ਅਤੇ ਗਿਣਤੀ ਦੇ ਹੀ ਮਹਾਨ ਗੁਣੀ-ਜਨ ਰਬਾਬੀ, ਰਾਗੀ ਅਤੇ ਕੀਰਤਨੀਏਂ ਗੁਰਮਤਿ ਸੰਗੀਤ ਸ਼ੈਲੀ ਦੁਆਰਾ ਕਈ ਕੂ ਸਦੀਆਂ ਤੋਂ ਤੱਪਦੀ ਤੇ ਭੱਟਕੀ ਖ਼ਲਕਤ ਨੂੰ ਸੀਤਲਤਾ ਪਹੁੰਚਾਉਣ ਖਾਤਿਰ ਹਰਿ-ਜਸ ਕੀਰਤਨ ਦੁਆਰਾ ਸਰਸ਼ਾਰ ਕਰਦੇ ਆਏ ਨੇ। ਸਿੱਖ ਧਰਮ ਅਤੇ ਕੀਰਤਨ ਪ੍ਰੰਪਰਾ ਵਿਚ ਇਕ ਅਜੇਹਾ ਹੀ ਮਾਣਮੱਤਾ ਨਾਮ ਉੱਭਰਕੇ ਸਾਹਵੇਂ ਆਉਂਦਾ ਹੈ। ਮੇਰੀ ਮੁਰਾਦ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਤੋਂ ਹੈ। ਇਸ ਭਿੱਜੀ ਰੂਹ ਤੇ ਰਸਦਾਇਕ ਜੋੜੀ ਦਾ ਇਕ ਵਿਸ਼ੇਸ਼ ਸਥਾਨ ਤੇ ਰੁੱਤਬਾ ਹੈ, ਜਿਹਨਾਂ ਨੇ ਆਪਣੇ ਫ਼ਨ ਤੇ ਸਖਤ ਰਿਆਜ਼ ਦੀ ਬਦੌਲਤ ਕੀਰਤਨ ਸ਼ੈਲੀ 'ਚ ਚੋਖਾ ਯੋਗਦਾਨ ਹੀ ਨਹੀਂ ਪਾਇਆ ਬਲਕਿ ਕਾਵਿ ਤੇ ਗੁਰਮਤਿ ਸੰਗੀਤ ਦੇ ਮਾਹਿਰ ਇਹਨਾਂ ਮਹਾਂਰਥੀ ਰਬਾਬੀਆਂ ਦੀ ਯੁਗਲ ਗਾਇਕੀ ਗੁਰੂ ਚਰਨਾਂ ਵਿਚ ਵੀ ਪ੍ਰਵਾਨ ਚੜ੍ਹੀ। ਇਹ ਇਕ ਇਤਿਹਾਸਿਕ ਮਿਸਾਲ ਸਾਡੇ ਸਾਹਵੇਂ ਹੈ ਕਿ ਗੁਰੂ ਸਾਹਿਬਾਨ ਜੀ ਤੋਂ ਲੈ ਕੇ ਅੱਜ ਤੱਕ ਇਕੋ ਇਕ ਹੀ ਅਜੇਹੇ ਹਜ਼ੂਰੀ ਰਬਾਬੀ ਕੀਰਤਨੀਏਂ ਹੋਏ ਨੇ ਜਿਹਨਾਂ ਨੂੰ ਕੀਰਤਨ ਦੇ ਅੰਦਰਲੇ ਗੂੜ੍ਹ ਰਸ ਦਾ ਗਿਆਨ ਹੋਇਆ ਅਤੇ ਜਿਹਨਾਂ ਨੇ ਆਪਣੀ ਅੰਤਰ ਆਤਮਾ ਦੀ ਉਚੇਰੀ ਤੇ ਪ੍ਰਵਾਜ਼ੀ ਉਡਾਰੀ ਦੁਆਰਾ ਅੰਮ੍ਰਿਤ ਨਾਮ ਰਸ ਦਾ ਅਕਹਿ ਆਨੰਦ ਮਾਣਿਆ। ਸ੍ਰੀ ਗੁਰੂ ਰਾਮਦਾਸ ਜੀ ਅਤੇ ਪੰਚਮ ਪਾਤਸ਼ਾਹ ਜੀ ਧੰਨ ਗੁਰੂ ਅਰਜਨ ਦੇਵ ਜੀ ਖ਼ੁਦ-ਬਖ਼ੁਦ ਹਰਿਮੰਦਰ ਸਾਹਿਬ ਜੀ ਅੰਦਰ ਸਨਮੁਖ ਹੋ ਕੇ ਅਜੇਹੇ ਧਨੰਤਰ ਰਬਾਬੀ ਕੀਰਤਨੀਆਂ ਦੇ ਇਲਾਹੀ ਕੀਰਤਨ ਦਾ ਸਿਖਰੀ ਰੱਸ ਮਾਣਦੇ ਰਹੇ ਨੇ ਤੇ ਉਹ ਕੈਸਾ ਆਤਮਰਸ ਤੇ ਖੇੜਿਆਂ ਭਰਪੂਰ ਬੇਸ਼ਕੀਮਤੀ ਵਕਤ ਹੋਵੇਗਾ ਜਿਸ ਦੌਰ 'ਚ ਭਾਈ ਸੱਤਾ ਜੀ ਅਤੇ ਬਲਵੰਡ ਜੀ ਦਾ ਪ੍ਰਬੀਨ ਰਾਗੀ ਜਥਾ ਗੁਰੂ ਸਾਹਿਬ ਜੀ ਅਤੇ ਸਿੱਖ ਸੰਗਤਾਂ ਸਾਹਵੇਂ ਬੈਠ ਕੇ ਆਪਣੇ ਅਲੌਕਿਕ ਫਨ ਦਾ ਮੁਜ਼ਾਹਰਾ ਕਰਦੇ ਹੋਏ ਗੁਰੂ ਅਸੀਸ ਦੇ ਪਾਤਰ ਬਣਦੇ ਹੋਣਗੇ।

ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਰੁੱਸਣਾ ਇਹਨਾਂ ਦੇ ਹੁਨਰ ਦਾ ਮਾਣ ਸੀ ਉਂਜ

ਵੀ ਪਿਤਾ ਨਾਲ ਪੁੱਤਰਾਂ ਦੀ ਅਕਸਰ ਕਦੀ-ਕਦਾਈਂ ਰੁੱਸ ਰੁਸਾਈ ਹੋਈ ਜਾਂਦੀ ਹੈ ਐਸਾ ਹੀ ਇਕੇਰਾਂ ਅਜੇਹਾ ਭਾਣਾ ਵੀ ਵਾਪਰ ਗਿਆ, ਪਰ ਕੁਝ ਕੁ ਵਕਤੀ ਲੋਕਾਂ ਨੇ ਇਸ ਮਨ-ਮੁਟਾਵ ਨੂੰ ਜ਼ਿਆਦਾ ਹੀ ਵਧਾ ਚੜ੍ਹਾਕੇ ਪੇਸ਼ ਕਰ ਦਿੱਤਾ, ਜਿਵੇਂ ਮੌਜੂਦਾ ਸਮੇਂ ਵੀ ਕਿਸੇ ਪ੍ਰਚਾਰਕ ਦੀ ਛੋਟੀ-ਮੋਟੀ ਭੁੱਲ ਨੂੰ ਖੂਬ ਭੰਡਿਆ ਜਾਂਦੈ, ਇੰਜ ਹੀ ਇਹਨਾਂ ਗੁਰੂ ਕੇ ਰਬਾਬੀਆਂ ਲਈ ਸਨਕੀ ਕਿਸਮ ਦੇ ਭੁੱਲੜ ਲੋਕਾਂ ਨੇ ਇਸ ਘਟਨਾ ਨੂੰ ਸਦਾ ਲਈ ਹੀ ਇਕ ਵੱਡਾ ਮਿਹਣਾ ਤੇ ਉਲ੍ਹਾਂਭਾ ਜਿਹਾ ਬਣਾ ਲਿਆ ਜੋ ਕਿ ਨਾ-ਵਾਜਬ ਹੈ। ਮੰਨ ਲਿਆ ਭਾਈ ਸਾਹਿਬਾਨ ਜੀ ਦੀ ਇਹ ਗੁਸਤਾਖ਼ੀ ਤੇ ਭੁੱਲ ਸੀ, ਪਰ ਜੋ ਵਿਆਕਤੀ ਜ਼ਿੰਦਗੀ ਦੇ ਟੇਹਢੇ ਮੇਹਢੇ ਸਫ਼ਰ ਦੌਰਾਨ ਗਲਤੀ ਨਹੀਂ ਕਰਦਾ ਉਹ ਕਦੀ ਸੁਧਾਰ ਵੀ ਨਹੀਂ ਜੇ ਕਰ ਸਕਦਾ! ਖ਼ਿਮਾ ਕਰਨਾ ਜੇਕਰ ਭਾਈ ਸਾਹਿਬਾਂ ਜੀ ਨੇ ਅਜੇਹੀ ਭੁੱਲ ਨਾ ਕੀਤੀ ਹੁੰਦੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਮਿਆਨ ਆਪ ਜੀਆਂ ਨੂੰ ਮਾਣ ਮੱਤੀ ਜਗ੍ਹਾ ਨਾ ਪ੍ਰਾਪਤ ਹੁੰਦੀ, ਭਾਈ ਸਾਹਿਬਾਨ ਜੀ ਵੱਲੋਂ ਉਚਾਰੀ ਬਾਣੀ ਰਾਮਕਲੀ ਕੀ ਵਾਰ ਤਥਾ ਸਤੈ ਡੂੰਮ ਆਖੀ॥ ਦੇ ਰੂਪ ਵਿਚ ਅੰਕਿਤ (ਦਰਜ) ਹੈ, ਸੋ ਆਪਣੇ ਫਨ ਵਿਚ ਆਪ ਜੀ ਦੀ ਅੰਤਾਂ ਦੀ ਮੁਹਾਰਤ ਅਤੇ ਗੁਰੂ ਘਰ ਵਿਚ ਇਹਨਾਂ ਦਾ ਉੱਚ ਅਸਥਾਨ ਦਾ ਪ੍ਰਤੱਖ ਰੂਪ 'ਚ ਪਰਮਾਣ ਸਾਡੇ ਸਾਹਮਣੇ ਹੈ। ਭਾਈ ਸਾਹਿਬਾਂ ਜੀ ਨੇ ਆਪਣੀ ਇਸ ਮੌਲਿਕ ਰਚਨਾ ਨੂੰ ਗੁਰਿਆਈ ਦੇ ਤਿਲਕ ਸਮੇਂ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕੀਰਤਨ ਦੇ ਰੂਪ 'ਚ ਗਾਇਨ ਕੀਤਾ ਅਤੇ ਜੋਤ ਦੀ ਏਕਤਾ ਦਾ ਬਖਾਨ ਆਪ ਜੀਆਂ ਨੇ ਸਿੱਖ ਸੰਗਤਾਂ ਸਾਹਵੇਂ ਵਾਰ ਦੇ ਰੂਪ 'ਚ ਗਾਂਵਿਆਂ ਅਤੇ ਗੁਰੂ ਸਾਹਿਬਾਨ ਜੀ ਪਾਸੋਂ ਸਦ ਖੁਸ਼ੀਆਂ ਦੀ ਪ੍ਰਾਪਤੀ ਕੀਤੀ, ਕੀ ਵਕਤੀ ਇਤਿਹਾਸ-ਕਾਰ ਅਤੇ ਕੁਝ ਕੁ ਦਵੈਸ਼ੀ ਸੱਜਣ ਇਸ ਕੌੜੀ ਸੱਚਿਆਈ ਨੂੰ ਅੱਖੋਂ-ਪਰੋਖੇ ਕਿਉਂ ਕਰ ਜਾਂਦੇ ਹਨ, ਜੋ ਕਿ ਚਮਕਦੇ ਹੋਏ ਸੂਰਜ ਦੀਆਂ ਤਰ੍ਹਾਂ ਸਾਡੀਆਂ ਅੱਖਾਂ ਦੇ ਸਾਹਮਣੇ ਹੈ, ਭਾਵ ਇਹ ਭਾਈ ਸੱਤਾ ਅਤੇ ਬਲਵੰਡ ਜੀ ਉਹ ਹੀ ਗੁਰੂ ਕੇ ਰਬਾਬੀ ਕੀਰਤਨੀਏਂ ਨੇ ਜਿਹਨਾਂ ਨੂੰ ਅਸੀਂ ਦਿਨ ਰਾਤ ਤਮਾਮ ਹੀ ਗੁਰੂ ਸਾਹਿਬਾਨ ਅਤੇ ਸੰਤਾਂ ਭਗਤਾਂ ਦੇ ਬਰਾਬਰ ਸਿਰ ਝੁਕਾਉਣਾ ਕਰਦੇ ਹੋਏ ਅਰਦਾਸਾਂ ਕਰਦੇ ਨਹੀਂ ਥੱਕਦੇ? ਪਰ ਅਤਿ ਘੋਰ ਅਫ਼ਸੋਸ ਦੀ ਗੱਲ ਹੈ ਕਿ ਕੁਝ ਭੁੱਲੜ ਲੋਕ ਅਜੇ ਵੀ ਆਪਣੇ ਅਹੰ ਦਾ ਪ੍ਰਗਟਾਵਾ ਕਰਦੇ ਹੋਏ ਸ਼ਰੇਆਮ ਆਪਣੀ ਮੰਦ ਬੁੱਧੀ ਤੇ ਅਕਲ ਦਾ ਜਨਾਜ਼ਾ ਕੱਢਦੇ ਹੋਏ ਅਜਿਹੇ ਮਹਾਨ ਕੀਰਤਨੀਆਂ ਨੂੰ ਊਲ-ਜਲੂਲ ਬੋਲਦੇ ਹੋਏ ਅਹੰਕਾਰੀ ਗਰਦਾਨਦੇ ਹੋਏ ਸਾਹ ਨਹੀਂ ਲੈਂਦੇ। ਕਿਤਨੀ ਹੈਰਾਨਗੀ ਤੇ ਵਿਤਕਰੇ ਭਰੀ ਦਰਦਨਾਕ ਦਾਸਤਾਂ ਹੈ ਕਿ ਸਿੱਖ ਨੂੰ ਗੁਰੂ ਤੇ ਮੁਆਫ਼ ਕਰ ਦੇਂਦਾ ਹੈ, ਪਰ ਗੁਰੂ ਦਾ ਸਿੱਖ ਅਜੇ ਵੀ ਈਰਖਾ ਦੀ ਅੱਗ 'ਚ ਘਿਰਿਆ ਹੋਇਆ ਆਪਣੇ ਹੀ ਕੀਰਤਨੀਆਂ ਦੀ ਖਿੱਲੀ ਉਡਾ ਰਿਹਾ ਹੈ।

ਸਦ ਬਖਸ਼ਿੰਦ ਗੁਰੂ ਦੁਆਰਾ ਮਨਾਏ ਜਾਣਾ ਅਤੇ ਇਹਨਾਂ ਦੇ ਰੋਸੇ ਨੇ ਕੀਰਤਨ ਦੀ ਇਸ ਪ੍ਰੰਪਰਾ ਨੂੰ ਸਰਬ ਸਿੱਖ ਸੰਗਤਾਂ ਵਿਚ ਵਿਵਹਾਰਕ ਰੂਪ ਵੀ ਦਿਤਾ ਅਤੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਨੇ ਸਮੂਹ ਹੀ ਸਿੱਖ ਸੰਗਤਾਂ ਨੂੰ ਰਲਕੇ ਕੀਰਤਨ ਕਰਨ ਦੀ ਜਾਚ ਵੀ ਝੋਲੀ ਵਿਚ ਪਾਈ ਅਤੇ ਇਹਨਾਂ ਦੇ ਵਾਪਸ ਆਉਣ ਨਾਲ ਸ਼ਰਧਾ ਸਤਿਕਾਰ ਤੇ ਹੁਨਰ ਸਿੱਖ ਸੰਗਤ ਦੀ ਉੱਚ ਪਰੰਪਰਾ ਵਿਚ ਹੋਰ ਵੀ ਪ੍ਰਤੱਖ ਰੂਪ 'ਚ ਪ੍ਰਗਟ ਹੋਇਆ

ਸੋ ਅੱਜ ਵੀ ਸ਼ੁੱਧ ਰਾਗਾਤਮਕ ਸ਼ੈਲੀ, ਕਲਾਤਮਕ ਮੁਹਾਰਤ ਪ੍ਰੰਪਰਾ ਤੇ ਸਾਧਾਰਣ ਸਿੱਖ ਸੰਗਤਾਂ ਦੁਆਰਾ ਕੀਰਤਨ ਦੀ ਪਰੰਪਰਾ ਇਹਨਾਂ ਦੀ ਅਭੁੱਲ ਯਾਦ ਹੈ। ਇਥੇ ਜ਼ਿਕਰ ਯੋਗ ਹੈ ਕਿ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਅੰਮ੍ਰਿਤਸਰ ਵਿਚ ਰੋਜ਼ਮਰਾ ਦੀਆਂ ਕੀਰਤਨ ਚੌਂਕੀਆਂ ਦੌਰਾਨ ਕੋਈ ਨਾ ਕੋਈ ਰਾਗੀ ਜਥਾ ਭਾਈ ਸਾਹਿਬ ਸੱਤਾ ਜੀ ਤੇ ਬਲਵੰਡ ਜੀ ਦੀਆਂ ਉਪਰੋਕਤ ਰਚਨਾਵਾਂ ਚੋਂ ਸ਼ਬਦ ਗਾਇਨ ਕਰਕੇ ਸ਼ਰਧਾ ਤੇ ਅਕੀਦਤ ਦੇ ਫੁੱਲ ਭੇਂਟ ਕਰ ਹੀ ਦੇਂਦਾ ਹੈ ਤੇ ਇੰਜ ਕਰਕੇ ਉਹਨਾਂ ਮਹਾਨ ਰਬਾਬੀ ਕੀਰਤਨੀਆਂ ਦੀ ਇਹ ਗਾਥਾ ਸਾਨੂੰ ਗਿਆਨ ਦੇਂਦੀ ਹੈ ਕਿ ਜੇਹੜਾ ਸਵੇਰ ਦਾ ਭੁੱਲਿਆ ਸ਼ਾਮ ਨੂੰ ਘਰ ਪਰਤ ਆਵੇ, ਉਹ ਕਦੀ ਵੀ ਭੁੱਲਿਆ ਨਹੀਂ ਜੇ ਹੁੰਦਾ, ਸਾਨੂੰ ਇਸ ਗੱਲ ਉੱਤੇ ਮਾਣ ਤੇ ਫ਼ਖਰ ਹੋਣਾ ਚਾਹੀਦਾ ਹੈ ਕਿ ਸਾਡੇ ਪਾਸ ਇੰਨੇ-ਇੰਨੇ ਵੱਡੇ ਧਨੰਤਰ ਕੀਰਤਨੀਏਂ ਹੋਏ ਨੇ ਕਿ ਜਿਹਨਾਂ ਦਾ ਕੋਈ ਸਾਨੀ ਹੀ ਨਹੀਂ ਸੀ ਤੇ ਜੋ ਅੱਜ ਵੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਟੁੱਟ ਹਿੱਸਾ ਨੇ ਅਤੇ ਜਦੋਂ ਤੀਕਰ ਕਰਤੇ ਦੀ ਕਾਇਨਾਤ ਕਾਇਮ ਹੈ ਭਾਈ ਸੱਤਾ ਜੀ ਤੇ ਬਲਵੰਡ ਜੀ ਵੀ ਅਮਰ ਰਹਿਣਗੇ। ਮੈਂ ਅਤਿ ਦੀ ਅਧੀਨਗੀ ਤੇ ਸਤਿਕਾਰ ਸਹਿਤ ਉਹਨਾਂ ਵਿਅਕਤੀਆਂ ਤੇ ਗੁਰੂ ਸਵਾਰੇ ਸਿੱਖਾਂ ਨੂੰ ਗੁਜਾਰਿਸ਼ ਕਰਾਂਗਾ ਜੋ ਅੱਜ ਵੀ ਭਾਈ ਸਾਹਿਬਾਂ ਪ੍ਰਤੀ ਹੀਣ-ਭਾਵਨਾ ਰੱਖਦੇ ਹੋਏ ਉਹਨਾਂ ਦੀ ਸ਼ਾਨ ਪ੍ਰਤੀ ਅਪ-ਸ਼ਬਦ ਬੋਲਕੇ ਗੁਨਾਹਾਂ ਦੇ ਭਾਗੀ ਬਣਦੇ ਹਨ, ਉਹ ਅਜੇਹਾ ਕਰਨ ਤੋਂ ਤੌਬਾ ਕਰਨ ਨਹੀਂ ਤਾਂ ਇਹ ਤੇ ਫਿਰ ਇੰਜ ਹੀ ਹੋਇਆ ਸੀਸ ਨਿਵਾਇਐ ਕਿਆ ਥੀਐ ਜਾਂ ਰਿਦੈ ਕੁਸੁਧੇ ਜਾਇ॥ ਸੋ ਉਹ ਮੱਥਾ ਟੇਕੇ ਦਾ ਕੀ ਲਾਭ ਹੈ ਜੇਕਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਿਰਾਜਮਾਨ ਉਹਨਾਂ ਮਹਾਨ ਰੂਹਾਂ ਪ੍ਰਤੀ ਨਿਰਾਦਰ ਦੀ ਭਾਵਨਾ ਹੀ ਰੱਖਣੀ ਹੈ ਜਿਹਨਾਂ ਨੂੰ ਕਿ ਅਸੀਂ ਦਿਨ ਰਾਤ ਸੱਜਦਾ ਕਰਦੇ ਨਹੀਂ ਥੱਕਦੇ। ਸੁਣੀਦਾ ਹੈ ਕਿ ਜਦੋਂ ਭਾਈ ਸੱਤਾ ਜੀ ਤੇ ਬਲਵੰਡ ਜੀ ਦੋਹਾਂ ਹੀ ਭਰਾਵਾਂ ਦੀ ਅਟੁੱਟ ਜੋੜੀ ਸੱਚਖੰਡ ਦਰਬਾਰ ਵਿਚ ਅਡੋਲ ਚੌਂਕੜੇ ਮਾਰ ਅਤੇ ਨੇਤਰ ਮੂੰਦਕੇ ਗੁਰ ਸ਼ਬਦਾਂ ਦੁਆਰਾ ਉਸ ਸੱਚੇ ਸਾਈਂ ਪਰਵਦਗਾਰ ਦੀ ਯਾਦ 'ਚ ਸਿਫਤ ਸਲਾਹ 'ਚ ਜੁੱਟ ਜਾਂਦੇ ਸਨ ਤਾਂ ਸੁਰ, ਤਾਲ, ਲੈਅ ਨਾਲ ਸ਼ਬਦ ਸੁਰਤ ਦਾ ਅਜੇਹਾ ਸੁਮੇਲ ਬਣਦਾ ਕਿ ਅਕਾਲ ਪੁਰਖ ਖ਼ੁਦ ਵੀ ਹਾਜ਼ਰ ਹੋ ਕੇ ਸਮਾਧੀਲੀਨ ਹੋ ਸੁੱਧ-ਬੁੱਧ ਖੋ ਬੈਠਦਾ ਤੇ ਇੰਜ ਕਰਕੇ ਇਸ ਸੱਚਖੰਡ ਦਰਬਾਰ ਵਿਖੇ ਇਕ ਗ਼ੈਬੀ ਪ੍ਰਕਾਸ਼ ਦਾ ਨਜ਼ਾਰਾ ਤੱਕਣ ਨੂੰ ਮਿਲਦਾ ਸੀ ਤੇ ਅਜਿਹਿਆਂ ਹੀ ਮੁਅੱਜ਼ਜ਼ਿਆਂ ਦੇ ਕਾਰਨ ਇਸ ਮਹਾਨ ਅਸਥਾਨ ਨੂੰ ਸੱਚਖੰਡ ਕਹਿਣਾ ਵਾਜਿਬ ਹੋ ਜਾਂਦੈ। ਭਾਈ ਸੱਤਾ ਜੀ ਅਤੇ ਬਲਵੰਡ ਜੀ ਦੀ ਆਤਮਿਕ ਅਵਸਥਾ ਇਤਨੀ ਨਿਰਮਲ ਤੇ ਉਚੇਰੀ ਹੋ ਚੁੱਕੀ ਸੀ ਕਿ ਆਪ ਜੀ ਦੀ ਆਮ ਦੁਨਿਆਵੀ ਗ਼ੁਫਤਗ਼ੂ (ਗਲਬਾਤ) ਵਿਚੋਂ ਵੀ ਅਧਿਆਤਮਕਤਾ ਦੀ ਝਲਕ ਪੈਂਦੀ ਸੀ, ਆਪ ਜੀਆਂ ਉੱਪਰ ਗੁਰੂ ਸਾਹਿਬਾਂ ਨੂੰ ਅਥਾਹ ਨਾਜ਼ ਤੇ ਫ਼ਖਰ ਸੀ। ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਜੇਹੜੇ ਤੱਤੀ ਤਵੀ 'ਤੇ ਬੈਠਕੇ ਵੀ ਅਡੋਲ ਤੇ ਸ਼ਾਂਤ ਚਿੱਤ ਰਹੇ ਹੋਵਣ ਤੇ ਜਿਹਨਾਂ ਆਪਣੇ ਭਰਾਤਾ ਪ੍ਰਿਥੀ ਚੰਦ ਨੂੰ ਵੀ ਕਦੀ ਮੰਦਾ ਨਾ ਬੋਲਿਆ ਹੋਵੇ, ਭਲਾ ਉਹ ਆਪਣੇ ਪ੍ਰਾਣਾਂ ਤੋਂ ਪਿਆਰੇ ਗੁਰੂ ਕੇ ਕੀਰਤਨੀਆਂ ਨੂੰ ਕਿੰਜ ਫਿੱਕੇ ਬਚਨ ਬੋਲ ਸਕਦੇ ਨੇ? ਸਤਿਗੁਰੂ ਜੀ ਤਾਂ ਸਦ-ਬਖਸ਼ੰਦ ਹੈ ਤੇ ਆਪ ਜੀ ਦਾ ਇਹ ਰਹਿਮਤਾਂ ਭਰਿਆ ਹੱਥ ਹੀ ਸੀ ਜਿਸ ਦੇ ਕਾਰਣ ਭਾਈ ਸੱਤਾ ਜੀ ਤੇ ਬਲਵੰਡ ਜੀ ਗੁਰੂ

ਗ੍ਰੰਥ ਸਾਹਿਬ ਜੀ ਦਾ ਇਕ ਹਿੱਸਾ ਬਣ ਗਏ ਅਤੇ ਆਉਣ ਵਾਲੇ ਕੀਰਤਨੀਆਂ ਲਈ ਵੀ ਸਦੀਵੀ ਪ੍ਰੇਰਨਾ ਸਰੋਤ। ਅੱਜ ਜਦੋਂ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਕੀ ਬਾਣੀ ਦੇ ਨਾਲ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਦੀ ਅੰਕਿਤ ਵਾਰ ਪੜ੍ਹਦੇ ਹਾਂ ਤਾਂ ਇਹ ਅਕਹਿ-ਰਸ ਦੀ ਪ੍ਰਾਪਤੀ ਦੇ ਨਾਲ ਨਾਲ ਫ਼ਖ਼ਰ ਵੀ ਹੁੰਦਾ ਹੈ ਕਿ ਵਾਕਿਐ ਹੀ ਜੇਕਰ ਸਤਿਗੁਰੂ ਜੀ ਨੇ "ਕਲਿਜੁਗ ਮਹਿੰ ਕੀਰਤਨ ਪ੍ਰਧਾਨਾ॥ ਗੁਰਮਖਿ ਜਪੀਐ ਲਾਇ ਧਿਆਨਾ॥" ਕਿਹਾ ਸੀ ਤਾਂ ਫਿਰ ਇਸ ਰੱਬੀ ਕੀਰਤਨ ਨੂੰ ਗਾਇਣ ਕਰਨ ਵਾਲੇ ਕੀਰਤਨੀਆਂ ਨੂੰ ਸਦਾ ਲਈ ਹੀ ਆਪਣੇ ਹਿਰਦੇ ਅਤੇ ਨਿੱਘੀ ਗੋਦ 'ਚ ਥਾਂ ਵੀ ਦੇ ਗਏ ਨੇ ਜੋ ਕਿ ਸਾਡੇ ਸਭਨਾ ਲਈ ਮਾਣਮੱਤੀ ਗੱਲ ਹੈ। ਕਾਸ਼ ਐਸੇ ਮਹਾਨ ਅਤੇ ਗੁਰੂ ਸਵਾਰੇ, "ਕੀਰਤਨ ਨਿਰਮੋਲਕ ਹੀਰਾ॥" ਦਾ ਗਾਇਣ ਕਰਨ ਵਾਲੇ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਦੀ ਯਾਦ 'ਚ ਅਸੀਂ ਕੋਈ ਢੁੱਕਵੀਂ ਯਾਦਗਾਰ ਈ ਬਣਾ ਛੱਡੀਏ ਅਤੇ ਵਰ੍ਹੇ ਖੰਡ ਬਾਅਦ ਕਿਸੇ ਸਮਾਗਮ ਦੇ ਰੂਪ 'ਚ ਆਪ ਜੀ ਦੀ ਨਿੱਘੀ ਮਿੱਠੀ ਯਾਦ ਨੂੰ ਹਿਰਦਿਆਂ 'ਤੇ ਉੱਕਰ ਸਕੀਏ, ਬੱਸ ਇਹੋ ਹੀ ਮੇਰੇ ਦਿਲ ਦਾ ਸੱਚਾ ਤੇ ਸੁੱਚਾ ਅਰਮਾਨ ਹੈ।

# ਭਾਈ ਬਾਬਕ

"ਬਡਜੋਧਾ ਬਹੁ ਪਰਉਪਕਾਰੀ" ਮੀਰੀ ਪੀਰੀ ਦੇ ਮਾਲਕ ਤਾਕਤਵਾਰ ਜੁੱਸੇ ਦੀ ਮਨਮੋਹਣੀ ਦਿੱਖ ਵਾਲੇ ਛੇਵੀਂ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ, ਜੋ ਰੂਹਾਨੀਅਤ, ਬਾਹੂਬਲ ਅਤੇ ਖ਼ੂਬਸੂਰਤੀ ਦੇ ਸੁਮੇਲ ਸਨ। ਉੱਚ ਕੋਟੀ ਦੇ ਗਵੱਈਆਂ, ਰਾਗੀਆਂ, ਕੀਰਤਨੀਆਂ, ਢਾਡੀਆਂ, ਸੂਰਬੀਰਾਂ, ਪਹਿਲਵਾਨਾਂ ਅਤੇ ਗੁਣੀਜਨਾਂ ਦੇ ਡਾਢੇ ਕਦਰਦਾਨ ਵੀ ਸਨ। ਜਿੱਥੇ ਆਪ ਜੀ ਦੇ ਅਖਾੜਿਆਂ ਵਿੱਚ ਵੱਡੇ-ਵੱਡੇ ਅੰਤਾਂ ਦੇ ਤਾਕਤਵਾਰ ਮਾਂ ਜਾਏ ਪੈਂਦੇ ਖਾਂ ਜਿਹੇ ਪਹਿਲਨਵਾਨ ਮੌਜੂਦ ਰਹਿੰਦੇ ਸਨ ਉੱਥੇ ਨਾਲ-ਨਾਲ ਆਪ ਜੀ ਦੇ ਰੂਹਾਨੀ ਦਰਬਾਰਾਂ ਅਤੇ ਸ੍ਰੀ ਅਕਾਲ ਤਖਤ ਸਾਹਿਬ ਜੀ ਵਿਖੇ ਬਹੁਤ ਹੀ ਸਿਰਕੱਢ ਗੁਣੀ-ਜਨ ਦਰਬਾਰੀ, ਗਵੱਈਏ ਤੇ ਰਬਾਬੀ ਕੀਰਤਨੀਏਂ ਵੀ ਸਦਾ ਮੌਜੂਦ ਰਹਿੰਦੇ ਸਨ। ਆਪ ਜੀ ਇਹਨਾਂ ਗੁਰਮਤਿ ਸੰਗੀਤ ਦੇ ਮਹਾਂਰਥੀਆਂ ਪਾਸੋਂ ਘੰਟਿਆਂ ਬੱਧੀ ਇਲਾਹੀ ਕੀਰਤਨ ਦੇ ਸਰੋਵਰ ਵਿੱਚ ਉਡਾਰੀਆਂ ਮਾਰਦੇ ਰਹਿੰਦੇ ਸਨ। ਆਪ ਜੀ ਦੇ ਦਰਬਾਰੀ ਕੀਰਤਨੀਆਂ, ਗਵੱਈਆਂ ਵਿੱਚ ਇੱਕ ਅਜੇਹਾ ਉੱਭਰਵਾਂ ਨਾਮ ਹੈ ਜੋ ਸਿੱਖ ਇਤਿਹਾਸ ਦੇ ਸੁਨੈਹਿਰੀ ਪੰਨਿਆਂ ਉੱਤੇ ਸੂਰਜ ਦੀ ਤਰ੍ਹਾਂ ਚਮਕਦਾ ਹੈ ਜੋ ਕਿ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਅਤਿ ਨਿਕਟਵਰਤੀ ਪਿਆਰੇ ਸਿੱਖਾਂ ਵਿੱਚੋਂ ਇੱਕ ਸੀ।

ਇਹਨਾਂ ਦਾ ਨਾਮ ਹੈ "ਭਾਈ ਬਾਬਕ ਜੀ" ਬਾਬਕ ਸ਼ਬਦ ਦਾ ਅਰਥ ਹੈ "ਵਫ਼ਾਦਾਰ"। ਭਾਈ ਬਾਬਕ ਜੀ ਗੁਰੂ ਸਾਹਿਬਾਂ ਦੇ ਅਨਿੰਨ ਸੇਵਕ ਸਨ। ਆਪ ਜੀ ਰੱਜ ਕੇ ਵਫ਼ਾਦਾਰ ਸਿੱਖ ਤਾਂ ਸਨ ਹੀ ਪਰ ਉੱਚ ਕੋਟੀ ਦੇ ਸੰਗੀਤਕਾਰ ਤੇ ਰਬਾਬੀ ਕੀਰਤਨੀਏਂ ਵੀ ਸਨ। ਆਪ ਜੀ ਰਬਾਬ ਵਜਾਉਣ ਦੇ ਧਨੰਤਰ ਸਨ। ਬਹੁਤ ਹੀ ਕਲਾਤਮਿਕ ਤਰੀਕੇ ਦੀ ਰਬਾਬ ਛੇੜਦੇ ਸਨ ਜਿਸ ਨਾਲ ਕਿ ਆਕਾਸ਼ੀਂ ਉੱਡਦੇ ਪੰਛੀਆਂ ਦੇ ਵੀ ਸਾਹ ਰੁੱਕ ਜਾਂਦੇ ਸਨ। ਸਿੱਖ ਸੰਗਤਾਂ ਅਸ਼-ਅਸ਼ ਕਰ ਉੱਠਦੀਆਂ ਅਤੇ ਝੂੰਮਣ ਲੱਗ ਪੈਂਦੀਆਂ ਸਨ। ਛੇਵੀਂ ਪਾਤਸ਼ਾਹੀ ਜੀ ਨੂੰ ਭਾਈ ਬਾਬਕ ਜੀ ਉੱਪਰ ਚੋਖਾ ਫਖਰ ਤੇ ਮਾਣ ਸੀ। ਇਸ ਕਰਕੇ ਰਹਿਮਤਾਂ ਦਾ ਹੱਥ ਵੀ ਪੂਰਾ-ਪੂਰਾ ਰੱਖਦੇ ਸਨ। ਕਹਿੰਦੇ ਨੇ ਜਦੋਂ ਭਾਈ ਬਾਬਕ ਜੀ ਗੁਰੂ ਜੀ ਦੇ ਸਨਮੁੱਖ ਗੋਡਣੀ ਮਾਰਕੇ ਅਤੇ ਨੇਤਰ ਮੂੰਦਕੇ ਹੱਥ ਵਿੱਚ ਰਬਾਬ ਫੜਕੇ ਤਰਬਾਂ ਉੱਤੇ ਪੋਟੇ ਫੇਰਦੇ ਤਾਂ ਰਬਾਬ ਦੀ ਸ਼ੀਰੀ ਝਰਨਾਹਟ ਨਾਲ ਜਿਸਮਾਂ ਦੇ ਰੌਂਗਟੇ ਖੜ੍ਹੇ ਹੋ ਜਾਂਦੇ।

ਭਾਈ ਸਾਹਿਬ ਜੀ ਅਤਿ ਦੇ ਠਰ੍ਹੰਮੇ ਅਤੇ ਜ਼ਹਾਨਤਾ ਭਰੇ ਸਲੀਕੇ ਨਾਲ ਵਕਤੀ ਰਾਗ ਅਨੁਸਾਰ ਸੁਰ-ਤਾਲ ਦੇ ਸੁਮੇਲ ਸਦਕਾ ਅਲੰਕਾਰ ਬੰਨ੍ਹਦੇ ਸਧੇ ਹੋਏ ਕੰਠ ਦੁਆਰਾ ਐਸੇ-ਐਸੇ ਅਲਾਪਕਾਰੀਆਂ ਕਰ ਜਾਂਦੇ ਕਿ ਵਡੇ-ਵੱਡੇ ਸਿਰਕੱਢ ਗੁਣੀ-ਜਨ ਵੀ ਦੰਦਾਂ ਹੇਠ ਉਂਗਲੀਆਂ ਦਬਾਕੇ ਹੈਰਾਨ ਰਹਿ ਜਾਂਦੇ ਅਤੇ ਧੁਰ ਅੰਦਰੋਂ ਵਾਹ-ਵਾਹ ਕਰ ਉਠਦੇ। ਭਾਈ

ਬਾਬਕ ਜੀ ਦੇ ਗਲੇ ਵਿੱਚ ਅਜਿਹੀਆਂ-ਅਜਿਹੀਆਂ ਬਾਰੀਕੀਆਂ ਮੌਜੂਦ ਸਨ ਕਿ ਜੇਹੜੀਆਂ ਹਰ ਬਸ਼ਰ ਦੇ ਹਿੱਸੇ ਨਹੀ ਆਉਂਦੀਆਂ। ਆਲਾਪ ਤੇ ਸ਼ਬਦ ਗਾਇਕੀ ਸਮੇਂ ਉਹ ਸਾਰੀਆਂ ਹੀ ਖ਼ੂਬੀਆਂ ਜਿਹੜੀਆਂ ਕਿਸੇ ਪਰਪੱਕ ਘਾਗ ਸੰਗੀਤਕਾਰ(ਗਾਇਕ)ਵਿੱਚ ਹੋਣੀਆਂ ਚਾਹੀਦੀਆਂ ਹਨ ਜਿਵੇਂ ਕਿ ਖਿਆਲ ਗਾਇਕੀ ਵੇਲੇ ਠਹਿਰਾਓ, ਬੜ੍ਹਤਾਂ, ਇਰਾਦੇ, ਖੱਟਕੇ, ਮੁਰਕੀਆਂ, ਲਚਕੀਲੀਆਂ ਹਰਕਤਾਂ, ਗਮਕਾਂ, ਅਲਾਪ, ਤਾਨਾਂ, ਸੂਤਮੀਡਾਂ, ਬਿਖੜੀਆਂ ਸਰਗਮਾ, ਆੜ-ਕਿਵਾੜ ਦੀਆਂ ਲੈਅਕਾਰੀਆਂ, ਮੰਦਰ ਤੋਂ ਮੱਧ ਅਤੇ ਤਾਰ ਸਪਤਕ ਤੱਕ ਨੂੰ ਜਾ ਛੂਹਣਾਂ ਅਤੇ ਦਰੁਤ ਲੈਅ ਦੀਆਂ ਉਡਾਰੀਆਂ ਵਿੱਚ ਆਪ ਜੀ ਸਹਿਜ ਭਾਵ ਨਾਲ ਹੀ ਖੇਡਦੇ ਫਿਰਦੇ ਸਨ ਤੇ ਇੰਝ ਹੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਰਾਗਾਤਮਿਕ ਲੜੀ ਅਨੁਸਾਰ ਸਾਰੇ ਹੀ ਰਾਗਾਂ ਨੂੰ ਤਰਤੀਬ ਤੇ ਬਾਖ਼ੂਬੀ ਤਮਾਮ ਤਾਲਾਂ ਵਿੱਚ ਸ਼ਬਦ ਗਾਇਨ ਕਰਨ ਦੀ ਮੁਹਾਰਤ ਵਿੱਚ ਵੀ ਆਪ ਜੀ ਨੂੰ ਸਿਰਮੌਰਤਾ ਨਸੀਬ ਸੀ।ਆਪ ਜੀ ਗੁਰਸ਼ਬਦਾਂ ਨੂੰ ਵੱਡੇ ਤੋਂ ਵੱਡੇ ਔਖੇ ਤਾਲਾਂ ਵਿੱਚ ਗਾਇਨ ਕਰਕੇ ਪਰਪੱਕ ਲੈਅਕਾਰੀ ਦੀ ਪਕੜ ਦਾ ਵੀ ਖ਼ੂਬ ਮੁਜਾਹਰਾ ਕਰਦੇ।ਮਿਸਲ ਵਜੋਂ ਜਿਵੇਂ ਕਿ ਚਾਰਤਾਲ, ਫਰੋਦਸਤ, ਪੰਜਤਾਲ ਦੀ ਸਵਾਰੀ, ਆੜਾ ਚਾਰ ਤਾਲ,ਇੱਕ ਤਾਲ, (ਯੱਕਾ) ਝੱਪਤਾਲ, ਦੀਪਚੰਦੀ, (ਚੰਚਲ) ਮੱਤ ਤਾਲ, ਸੂਲ ਤਾਲ, ਖੱਟ ਤਾਲ, ਜੈ ਤਾਲ, ਬ੍ਰਹਮ ਤਾਲ, ਧਮਾਰ, ਛੋਟਾ ਤਿੰਨ ਤਾਲ, ਰੂਪਕ, ਦਾਦਰਾ, ਤਿੰਨ ਤਾਲ, ਤੇ ਕਹਿਰਵਾ, ਆਦਿਕ ਸਭਨਾਂ ਹੀ ਤਾਲਾਂ ਵਿੱਚੋਂ ਸ਼ਬਦ ਗਾਇਨ ਕਰਨ ਦੀ ਮੁਹਾਰਤ ਰੱਖਦੇ ਸਨ। ਅਕਸਰ ਹੀ ਗੁਰੂ ਹਰਗੋਬਿੰਦ ਸਾਹਿਬ ਜੀ ਆਪਣੇ ਇਸ ਵਫਾਦਾਰ ਤੇ ਸਿਦਕੀ ਸਿੱਖ ਤੇ ਰਬਾਬੀ ਕੀਰਤਨੀਏ ਨੂੰ ਜਿੰਦ-ਜਾਨ ਦੀ ਤਰ੍ਹਾਂ ਪ੍ਰੇਮ ਕਰਦੇ ਸਨ।

ਸਮੇਂ-ਸਮੇਂ ਮੁਤਾਬਿਕ ਭਾਈ ਬਾਬਕ ਜੀ ਪਾਸੋਂ ਤਰ੍ਹਾਂ-ਤਰ੍ਹਾਂ ਦੇ ਤਾਲਾਂ ਵਿੱਚ ਗੁਰਮਤਿ ਸੰਗੀਤ ਦਾ ਅਕਹਿ ਲੁਤਫ ਉਠਾਓਂਦੇ ਹੋਏ ਅਸ਼-ਅਸ਼ ਕਰ ਉੱਠਦੇ ਤੇ ਇਹਨਾਂ ਗੁਰੂ ਕੇ ਲਾਲਾਂ ਕੀਰਤਨੀਆਂ ਨੂੰ ਸ਼ੁਭ ਅਸੀਸਾਂ ਤੋਂ ਇਲਾਵਾ ਪਰਿਵਾਰਕ ਪੂਰਤੀ ਲਈ ਅਸ਼ਰਫੀਆਂ, ਸੋਨੇ ਦੀਆਂ ਮੋਹਰਾਂ ਅਤੇ ਬਹੁਤ ਸਾਰੀਆਂ ਖਿਲਅਤਾਂ ਨਾਲ ਮਾਲਾ-ਮਾਲ ਕਰ ਦੇਂਦੇ ਅਤੇ ਇਹਨਾਂ ਆਪਣੇ ਦਰਬਾਰੀ ਤੇ ਹਜ਼ੂਰੀ ਕੀਰਤਨੀਆਂ ਦੇ ਪਰਿਵਾਰਾਂ ਦਾ ਪੂਰਾ-ਪੂਰਾ ਗਹੁ ਨਾਲ ਧਿਆਨ ਵੀ ਰੱਖਦੇ ਤੇ ਇੰਜ ਕਰਕੇ ਆਪਣੇ ਤਮਾਮ ਹੀ ਕੀਰਤਨੀਆਂ, ਰਬਾਬੀਆਂ, ਰਾਗੀਆਂ ਤੇ ਢਾਡੀਆਂ ਦਾ ਦੁਨਿਆਵੀ ਲੋੜਾਂ ਵੱਲ ਧਿਆਨ ਹੀ ਨਾ ਪੈਣ ਦੇਂਦੇ ਅਤੇ ਪ੍ਰਚਾਰਕਾਂ ਦੀਆਂ ਪਰਿਵਾਰਕ ਲੋੜਾਂ ਦੀ ਪੂਰਤੀ ਖੁਦ-ਬਾਖੁਦ ਹੀ ਕਰ ਛੱਡਦੇ। ਸਭ ਪ੍ਰਚਾਰਕ ਨਿੰਸਚਿੰਤ ਅਤੇ ਬੇਫਿਕਰ ਹੋ ਕੇ ਕੇਵਲ ਤੇ ਕੇਵਲ ਗੁਰਬਾਣੀ ਕੀਰਤਨ ਵੱਲ ਹੀ ਸਾਰੀ ਤਵੱਜੋਂ ਦੇਂਦਿਆਂ ਹੋਇਆਂ ਮਸਰੂਫ (ਰੁੱਝੇ) ਰਹਿੰਦੇ।ਇਹ ਹੀ ਇੱਕ ਵਿਸ਼ੇਸ਼ ਕਾਰਨ ਸੀ ਕਿ ਉਪਰੋਕਤ ਰਾਗੀ ਸਿੰਘ ਡਾਹਢੇ ਗੁਣੀ ਮਿਹਨਤੀ, ਉਸਤਾਦ, ਰਸਦਾਇਕ ਤੇ ਸਬਰ ਸੰਤੋਖੀ ਅਤੇ ਰੂਹਾਨੀਅਤ ਵਿੱਚ ਰੰਗੇ ਹੁੰਦੇ ਸਨ।ਅਤੇ ਸਾਹਵੇਂ ਸੰਗਤ ਵਿੱਚ ਸਜ ਬੈਠੇ ਸਰੋਤਿਆਂ ਉੱਪਰ ਗੁਰਬਾਣੀ ਕੀਰਤਨ ਦਾ ਗਹਿਰਾ ਤੇ ਜਾਦੂਮਈ ਅਸਰ ਹੁੰਦਾ ਸੀ।

ਭਾਈ ਬਾਬਕ ਜੀ ਵਿੱਚ ਇੱਕ ਨਹੀ ਅਨੇਕ ਹੀ ਹੋਰ ਗੁਣ ਅਤੇ ਸਿਫਤਾਂ ਸਨ ਜਿਵੇਂ ਕਿ ਜਿੱਥੇ ਆਪ ਜੀ ਰਬਾਬ ਦੇ ਧਨੀ ਸਨ, ਉਥੇ ਤਲਵਾਰ ਆਦਿ ਸ਼ਾਸਤਰਾਂ ਦੇ ਵੀ ਧਨੀ ਸਨ।ਆਪ ਜੀ ਕਮਾਲ ਦੇ ਜੰਗਜੂ ਸਨ।ਘੋੜ ਸਵਾਰੀ ਦੀ ਨਿਪੁੰਨਤਾ ਦੀਆਂ ਆਪ

ਨਾਲ ਬਹੁਤ ਸਾਰੀਆਂ ਘਟਨਾਵਾਂ ਜੁੜੀਆਂ ਹੋਈਆਂ ਹਨ। ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਜਿਤਨੀਆਂ ਵੀ ਧਰਮ ਖਾਤਿਰ ਜੰਗਾਂ ਲੜੀਆਂ, ਉਹਨਾਂ ਵਿਚੋਂ ਜ਼ਾਲਮਾਂ ਉੱਪਰ ਜਿੱਤਾਂ ਦਰਜ ਕਰਨ ਵੇਲੇ ਭਾਈ ਬਾਬਕ ਜੀ ਸਦਾ ਹੀ ਮੂਹਰੇ ਹੋ ਕੇ ਤਲਵਾਰ ਦੇ ਜੌਹਰ ਦਿਖਾਉਂਦੇ ਰਹੇ।

ਇਹ ਇੱਕ ਹੈਰਾਨੀ ਭਰਿਆ ਸੱਚ ਹੈ ਕਿ ਭਾਈ ਬਾਬਕ ਜੀ ਜਿਸ ਵਕਤ ਘੋੜੇ ਉੱਤੇ ਸਵਾਰ ਹੁੰਦੇ ਸਨ ਤੱਦ ਇੱਕ ਮੋਢੇ ਰਬਾਬ ਤੇ ਦੂਸਰੇ ਪਾਸੇ ਤਲਵਾਰ ਲਟਕਾਈ ਹੁੰਦੀ ਸੀ। ਯਾਨੀ ਕਿ ਕੀਰਤਨੀਏਂ ਵੀ ਸਿਰੇ ਦੇ ਅਤੇ ਜਾਂਬਾਜ਼ ਵੀ ਪਰੇ ਦੇ। ਹਾਲਾਂ ਕਿ ਸੰਗੀਤ ਜਿਹੀ ਸੂਖਸ਼ਮ ਵਿਦਿਆ ਤੇ ਸ਼ਾਸਤਰ ਵਿਦਿਆ ਦਾ ਕੋਈ ਆਪਸੀ ਮੇਲ ਨਹੀ, ਪਰ ਜੇਕਰ ਦ੍ਰਿੜਤਾ ਵਿਸ਼ਵਾਸ਼ ਅਤੇ ਕਾਮਲ ਮੁਰਸ਼ਦ ਦੀ ਨਜ਼ਰੇ ਇਨਾਇਤ ਹੋਵੇ ਤਾਂ ਸਭ ਕੁਝ ਸੰਭਵ ਹੈ।

ਉਂਜ ਭਾਈ ਬਾਬਕ ਜੀ ਦੀ ਜਿਸਮਾਨੀ ਬਣਤਰ ਤਕੜੇ ਜੁੱਸੇ ਤੇ ਸਡੌਲ ਭਰਪੂਰ ਯੋਧਿਆਂ ਸੂਰਬੀਰਾਂ ਵਾਲੀ ਸੀ ਜੋ ਕਿ ਆਪ ਜੀ ਖੁਦ ਕਈ-ਕਈ ਦੁਸ਼ਮਣਾਂ ਉੱਪਰ ਭਾਰੂ ਸਨ। ਆਪ ਜੀ ਗੁਰੂ ਸਾਹਿਬ ਜੀ ਦੇ ਨਜ਼ਦੀਕੀ ਤੇ ਖਾਸਮ-ਖਾਸ ਅੰਗ ਰਖਿੱਅਕਾਂ ਵਿੱਚੋਂ ਵੀ ਸਨ। ਆਪ ਜੀ ਦਾ ਜੋ ਨਿੱਤ ਕਰਮ ਸੀ ਉਸ ਵਿੱਚ ਬਾਣੀ ਪੜ੍ਹਨੀ ਚੋਖਾ ਸਾਰਾ ਸੰਗੀਤਕ ਰਿਆਜ਼ ਅਤੇ ਕੀਰਤਨ ਕਰਨਾ, ਕਸਰਤ ਕਰਨੀ, ਸ਼ਸਤਰਬਾਜ਼ੀ ਦੇ ਕਰਤਬ ਅਤੇ ਘੋੜ ਸਵਾਰੀ ਕਰਨੀ ਸ਼ਾਮਲ ਸੀ।

ਭਾਈ ਬਾਬਕ ਜੀ ਪਾਸੋਂ ਹੋਰ ਬਹੁਤ ਸਾਰੇ ਸਿੱਖ ਕੀਰਤਨੀਆਂ ਨੇ ਵੀ ਤਾਲੀਮ ਹਾਸਿਲ ਕਰਕੇ ਜੱਸ ਖੱਟਿਆ। ਭਾਈ ਬਾਬਕ ਜੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਦਰਬਾਰ ਦੇ ਮੋਹਰਲੀ ਕਤਾਰ ਦੇ ਗੁਣੀਜਨ ਰਬਾਬੀ ਕੀਰਤਨੀਆਂ ਵਿੱਚੋਂ ਇੱਕ ਸਨ। ਭਾਈ ਬਾਬਕ ਜੀ ਦੇ ਸੰਗੀਤਕ ਖੇਤਰ ਦੇ ਸਮਕਾਲੀ ਵੀ ਆਪ ਜੀ ਦੇ ਗੁਣਾਂ ਦੀ ਕਦਰ ਕਰਦੇ ਹੋਏ ਸੰਗੀਤ ਅਤੇ ਸ਼ਾਸਤਰ ਵਿਦਿਆ ਵਿੱਚ ਉਹਨਾਂ ਦਾ ਲੋਹਾ ਮੰਨਦੇ ਸਨ। ਗੁਰਮਤਿ ਸੰਗੀਤ ਸ਼ੈਲੀ ਵਿੱਚ ਜਿਵੇਂ ਸਤਿਕਾਰਤ ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਨੇ ਨਾਮਣਾ ਖੱਟਿਆ ਉਸੇ ਤਰ੍ਹਾਂ ਭਾਈ ਬਾਬਕ ਜੀ ਵੀ ਆਪ ਜੀਆਂ ਦੇ ਪਦ ਚਿੰਨ੍ਹਾ ਤੇ ਤੁਰਦੇ ਹੋਏ ਨਿਵੇਕਲੀਆਂ ਈ ਪੈੜਾ ਪਾਕੇ ਅਮਿੱਟ ਯਾਦਾਂ ਛੱਡ ਗਏ।

ਸਿੱਖ ਇਤਿਹਾਸ ਵਿੱਚ ਭਾਈ ਬਾਬਕ ਜੀ ਨੇ ਗੁਰ-ਸ਼ਬਦ ਨੂੰ ਸੁਰ, ਲੈਅ, ਸ਼ਬਦ ਅਤੇ ਸ਼ਕਤੀ ਨੂੰ ਨਵੀਨ ਅਰਥਾਂ ਸੰਗ ਮੂਰਤੀਮਾਨ ਕੀਤਾ ਹੈ। ਭਾਈ ਬਾਬਕ ਜੀ ਨੇ ਬਹੁਤ ਲੰਮੇਰੇ ਸਮੇਂ ਤੀਕਰ ਕੀਰਤਨ ਦੀ ਸੇਵਾ ਤਨਦੇਹੀ ਨਾਲ ਨਿਭਾਈ ਅਤੇ ਆਪਣਾ ਲੋਕ ਤੇ ਪ੍ਰਲੋਕ ਵੀ ਸਵਾਰ ਗਏ। ਅਜੋਕੇ ਸਮੇਂ ਜੇਹੜੇ ਵੀ ਗੁਰੂ ਕੇ ਲਾਲ ਸੁੱਚੀ-ਸੱਚੀ ਕੀਰਤਨ ਦੀ ਲਾਈਨ ਵਿੱਚ ਪੈ ਕੇ ਮਿਹਨਤ ਅਤੇ ਰਿਆਜ਼ ਨਹੀਂ ਕਰਦੇ ਅਤੇ ਹਲਕੇ-ਫੁਲਕੇ ਕੀਰਤਨ ਕਰਨ ਦੀ ਪੇਸ਼ਕਾਰੀ ਵਿੱਚ ਪੈ ਕੇ ਜੋ ਗੁਰੂਆਂ ਦੀ ਉੱਚਤਮ ਸ਼ੈਲੀ ਗੁਰਮਤਿ ਸੰਗੀਤ ਤੋਂ ਬੇਮੁੱਖ ਹੋ ਰਹੇ ਨੇ। ਉਹਨਾਂ ਲਈ ਭਾਈ ਬਾਬਕ ਜੀ ਦਾ ਸੰਘਰਸ਼ਮਈ ਜੀਵਨ ਪ੍ਰੇਰਣਾ ਸਰੋਤ ਬਣ ਸਕਦੈ। ਭਾਈ ਸਹਿਬ ਜੀ ਦੀਆਂ ਸੰਗੀਤਕ ਪੈੜਾਂ ਦਾ ਸਫਰ ਅਮਿੱਟ ਤੇ ਅਮੁੱਕ ਹੈ। ਜਿਹਨਾਂ ਨੂੰ ਇਤਿਹਾਸ ਦੇ ਸੁਨਹਿਰੀ ਪੰਨਿਆਂ ਉਤੋਂ ਕਦੀ ਵੀ ਤੱਕਿਆ ਜਾ ਸਕਦਾ

# ਭਾਈ ਅਬਦੁੱਲਾ ਭਾਈ ਨੱਥਾ

ਪੰਜਾਬ ਦੀਆਂ ਲੋਕ ਗਾਇਕ ਕਲਾਵਾਂ ਵਿਚੋਂ ਢਾਡੀ ਕਲਾ ਦੀ ਗਾਇਕੀ ਹਮੇਸ਼ਾਂ ਹੀ ਸਿੱਖਰਾਂ ਨੂੰ ਛੂੰਹਦੀ ਰਹੀ ਏ ਤੇ ਜੋ ਅੱਜ ਵੀ ਬਰਕਰਾਰ ਏ। ਇਹ ਇਕ ਵੱਖਰੀ ਗੱਲ ਵੇ ਕਿ ਅਲੱਗ ਅਲੱਗ ਸਮਿਆਂ ਦੌਰਾਨ ਹਰ ਤਰ੍ਹਾਂ ਦੀ ਗਾਇਨ ਸ਼ੈਲੀ ਵਿਚ ਤਬਦੀਲੀਆਂ ਤੇ ਆਉਂਦੀਆਂ ਈ ਰਹੀਆਂ ਨੇ ਅਤੇ ਆਉਂਦੀਆਂ ਰਹਿਣੀਆਂ ਨੇ, ਪਰੰਤੂ ਮੁੱਢਲੇ ਤੌਰ ਉਤੇ ਕਿਸੇ ਵੀ ਕਲਾ ਦਾ ਬੀਜ ਨਾਸ਼ ਨਹੀਂ ਜੇ ਹੁੰਦਾ। ਅੱਜ ਦੀ ਢਾਡੀ ਕਲਾ ਦਾ ਰੂਪ, ਰੰਗ, ਨਿਖਾਰ ਤੇ ਅਸਲ ਜਲੌਅ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਵੇਲੇ ਆਪਣੀਆਂ ਸਿੱਖਰਾਂ 'ਤੇ ਸੀ, ਜਿੱਥੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੇ ਧੁਰ ਅੰਦਰ ਸੰਸਾਰ ਪ੍ਰਸਿੱਧ ਗਵੱਈਏ, ਕੀਰਤਨੀਏਂ ਤੇ ਰਬਾਬੀ ਆਪਣੀ ਕਲਾ 'ਚ ਪ੍ਰਬੀਨ ਸਨ, ਉਥੇ ਨਾਲ-ਨਾਲ ਸ੍ਰੀ ਦਰਬਾਰ ਸਾਹਿਬ ਜੀ ਦੇ ਐਨ ਸਾਹਮਣੇ ਕੁਝ ਹੀ ਗਜ਼ ਦੂਰ ਸਸ਼ੋਭਤ, ਸਿੱਖ ਕੌਮ ਦੇ ਸੁਪਰੀਮ ਅਕਾਲ ਤਖ਼ਤ ਜੀ ਦੀ ਫਸੀਲ ਉੱਤੋਂ ਢਾਡੀ ਵਾਰਾਂ ਦੀ ਪਰੰਪਰਕ ਸ਼ੈਲੀ ਨੂੰ ਜੋਸ਼ੀਲੇ ਢੰਗ ਨਾਲ ਪੇਸ਼ ਕਰਨਾ ਇਕ ਉੱਚ ਰਵਾਇਤ ਰਹੀ ਏ ਤੇ ਜਿਹੜੀ ਅੱਜ ਤੱਕ ਵੀ ਨਿਰੰਤਰ ਜਾਰੀ ਏ, ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਅਤਿ ਦੇ ਸੁਰੀਲੇ ਤੇ ਗੁਣੀ ਜਨ ਰਬਾਬੀਆਂ/ਰਾਗੀਆਂ/ਢਾਡੀਆਂ ਦੀ ਸਦਾ ਹੀ ਤਾਲਾਸ਼ ਰਹਿੰਦੀ ਸੀ ਤੇ ਜਿਥੋਂ ਕਿਤੇ ਵੀ ਆਪ ਜੀ ਨੂੰ ਇਸ ਕਲਾ 'ਚ ਕੋਈ ਪਰਪੱਕ ਢਾਡੀ ਦਿਸਦਾ ਤਾਂ ਝੱਬਦੇ ਹੀ ਆਪਣੇ ਪਾਸ ਬੁਲਾ ਕੇ, ਉਸ ਦੀਆਂ ਸੇਵਾਵਾਂ ਲੈਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਪੱਕੇ ਤੌਰ ਉੱਤੇ ਹੀ ਰੱਖ ਲਿਆ ਜਾਂਦਾ। 1642 ਈ: ਨੂੰ ਜਦੋਂ ਉੱਘੇ ਵਿਦਵਾਨ ਭਾਈ ਬਾਬਕ ਜੀ ਚਲਾਣਾ ਕਰ ਗਏ ਤਾਂ ਮੀਰੀ ਪੀਰੀ ਦੇ ਮਾਲਕ ਛੇਵੀਂ ਪਾਤਸ਼ਾਹੀ ਜੀ ਨੇ ਉਸ ਵਕਤ ਦੇ ਪ੍ਰਸਿੱਧ ਢਾਡੀ ਭਾਈ ਅਬਦੁੱਲਾ ਅਤੇ ਭਾਈ ਨੱਥਾ ਜੀ ਨੂੰ ਅਦਬ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਉੱਪਰ ਯੋਧਿਆਂ ਦੀਆਂ ਵਾਰਾਂ ਗਾਇਨ ਕਰਨ ਲਈ ਸੱਦਾ ਪੱਤਰ ਭੇਜਿਆ। ਸੋ ਭਾਈ ਅਬਦੁੱਲਾ ਤੇ ਭਾਈ ਨੱਥਾ ਜੀ ਲਈ ਇਸ ਨਾਲੋਂ ਵੱਧ ਕੇ ਮਾਣ ਵਾਲੀ ਹੋਰ ਕੇਹੜੀ ਗੱਲ ਸੀ। ਭਾਈ ਅਬਦੁੱਲਾ ਦਾ ਅਸਲ ਨਾਮ ਮੀਰ ਅਬਦੁਲਾ ਸੀ ਅਤੇ ਆਪ ਜੀ ਪਿੰਡ ਸੁਰ ਸਿੰਘ ਜ਼ਿਲ੍ਹਾ ਅੰਮ੍ਰਿਤਸਰ ਦੇ ਨਿਵਾਸੀ ਸਨ ਤੇ ਇੰਜ ਹੀ ਭਾਈ ਨੱਥਾ ਜੀ ਅੰਮ੍ਰਿਤਸਰ ਜ਼ਿਲ੍ਹੇ ਦੇ ਅਤਿ ਨਜ਼ਦੀਕ ਪੈਂਦੇ ਪਿੰਡ ਸੁਲਤਾਨਵਿੰਡ ਦੇ ਜੰਮਪਲ ਸਨ, ਔਰ ਭਾਈ ਅਬਦੁਲਾ ਤੇ ਭਾਈ ਨੱਥਾ ਜੀ ਦੋਵੇਂ ਆਪਸ 'ਚ ਮਾਸੀ ਦੇ ਪੁੱਤ ਭਰਾ ਸਨ। ਭਾਈ ਅਬਦੁਲਾ ਜੀ ਰਬਾਬ ਵਜਾਉਣ ਦੇ ਵਧੇਰੇ ਮਾਹਿਰ ਤੇ ਧਨੀ ਸਨ ਤੇ ਇੰਜ ਹੀ ਭਾਈ ਨੱਥਾ ਜੀ ਢੱਡ ਵਜਾਉਣ ਵਿਚ ਚੋਟੀ ਦੀ ਮੁਹਾਰਤ ਰੱਖਦੇ ਸਨ। ਨੱਥਾ ਢੱਡ ਵਜਾਇ, ਅਬਦੁੱਲਾ ਹੱਥ ਰਬਾਬ ਲੈ। (ਗੁਰੂ ਬਿਲਾਸ ਪਾਤਸ਼ਾਹੀ 6, ਸਫਾ 100) ਸੋ ਗੁਰੂ ਸਾਹਿਬਾਂ ਦੇ ਸੱਦੇ ਪੱਤਰ 'ਤੇ ਭਾਈ ਅਬਦੁਲਾ ਜੀ

ਤੇ ਭਾਈ ਨੱਥਾ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਉੱਪਰ ਹਾਜ਼ਿਰ ਹੋਏ ਅਤੇ ਗੁਰ ਅਸੀਸ ਲੈ ਆਪਣੀ ਕਲਾ ਬਖੇਰਨੀ ਸ਼ੁਰੂ ਕੀਤੀ। ਗੁਰੂ ਸਾਹਿਬ ਜੀ ਇਹਨਾਂ ਢਾਡੀਆਂ ਦੀ ਕਲਾ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਪੱਕੇ ਤੌਰ ਉੱਤੇ ਹੀ ਚੋਖੀ ਤਨਖਾਹ ਦੇਣੀ ਕਰਕੇ ਸੇਵਾ 'ਚ ਰੱਖ ਲਿਆ। ਬੱਸ ਫਿਰ ਕੀ ਸੀ ਇਹਨਾਂ ਢਾਡੀਆਂ ਉੱਪਰ ਗੁਰੂ ਦੀ ਇਤਨੀ ਕੁ ਜ਼ਿਆਦਾ ਨਜ਼ਰੇ-ਇਨਾਇਤ ਹੋਈ ਕਿ ਦੁਨੀਆਂ ਦੇ ਹਰ ਬਸ਼ਰ ਦੀ ਜ਼ੁਬਾਨ ਉਪਰ ਭਾਈ ਅਬਦੁਲਾ ਅਤੇ ਭਾਈ ਨੱਥਾ ਜੀ ਦਾ ਨਾਮ ਆ ਗਿਆ ਅਤੇ ਇਹਨਾਂ ਦੀ ਢਾਡੀ ਕਲਾ ਦੀਆਂ ਘਰ-2 ਗੱਲਾਂ ਹੋਣ ਲੱਗੀਆਂ। ਇਧਰ ਗੁਰ ਹਰਿਗੋਬਿੰਦ ਸਾਹਿਬ ਜੀ ਨੇ ਇਹਨਾਂ ਗੁਣੀ ਜਨ ਢਾਡੀਆਂ ਨੂੰ ਪੂਰੀ ਦੀ ਪੂਰੀ ਜ਼ਿਮੇਵਾਰੀ ਸੌਂਪ ਦਿਤੀ ਕਿ ਤੁਸੀਂ ਦਿਨ ਰਾਤ ਖੂਬ ਰਿਆਜ਼ ਮਿਹਨਤ ਕਰਦੇ ਹੋਏ ਸੂਰਮਿਆਂ ਦੀਆਂ ਵਾਰਾਂ ਗਾ ਗਾ ਕੇ ਨਿਰਜਿੰਦ ਲੋਕਾਂ ਵਿਚ ਨਵੀਂ ਰੂਹ ਫੂਕ ਦੇਵੋ ਸੋ ਇਹ ਗੁਰੂ ਕੇ ਢਾਡੀ ਬੀਰ ਰਸੀ ਵਾਰਾਂ ਦੇ ਨਾਲ ਨਾਲ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਕੀਰਤਨ ਦੀ ਵੀ ਹਾਜ਼ਰੀ ਭਰਨ ਲੱਗ ਪਏ ਅਤੇ ਗੁਰੂ ਬਖਸ਼ਿਸ਼ ਸਦਕਾ ਇਕੋ ਸਮੇਂ ਦੌਰਾਨ ਪ੍ਰਸਿੱਧ ਢਾਡੀ ਤੇ ਰਬਾਬੀ ਵੀ ਅਖਵਾਏ। ਛੇਵੀਂ ਪਾਤਸ਼ਾਹੀ ਜੀ ਦੀ ਗੱਦੀ ਨਸ਼ੀਨਗੀ ਵੇਲੇ ਇਹਨਾਂ ਪ੍ਰਸਿੱਧ ਢਾਡੀਆਂ ਨੇ ਜਿਸ ਬੀਰ ਰਸ ਅਧੀਨ ਇਕ ਵਾਰ ਦਾ ਗਾਇਨ ਕੀਤਾ ਸੀ ਉਹ ਵੰਨਗੀ ਵਜੋਂ ਕੁਝ ਕੁ ਇਸ ਪ੍ਰਕਾਰ ਹੈ। ਦੋ ਤਲਵਾਰਾਂ ਬੱਧੀਆਂ, ਇਕ ਮੀਰੀ ਦੀ ਇਕ ਪੀਰੀ ਦੀ, ਮਾਰ ਦੁਸ਼ਟਾਂ ਕਰੇ ਧਨੀੜ ਜੀ, ਇਕ ਅਜ਼ਮਤ ਦੀ, ਇਕ ਸਾਰ ਦੀ। ਇਤਿਆਦਿਕ। ਇਹਨਾਂ ਦੋਹਾਂ ਹੀ ਭਰਾਵਾਂ ਵਿਚੋਂ ਭਾਈ ਨੱਥਾ ਦੀ ਆਯੂ ਕਾਫ਼ੀ ਲੰਮੇਰੀ ਸੀ ਜੋ ਕਿ ਗੁਰੂ ਗੋਬਿੰਦ ਸਿੰਘ ਜੀ ਤੱਕ ਜੀਵਨ ਯਾਤਰਾ ਕਰਦੇ ਰਹੇ ਨੇ। ਜ਼ਿਕਰਯੋਗ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਉਸ ਵਕਤ ਦੇ ਪ੍ਰਸਿੱਧ ਰਬਾਬੀ ਭਾਈ ਸੱਦੂ ਤੇ ਭਾਈ ਮੱਦੂ ਵੀ ਕੀਰਤਨ ਕਰਦੇ ਰਹੇ ਹਨ ਔਰ ਆਪਣੇ ਗੁਣਾਂ ਵਿਚ ਭਰਪੂਰ ਤੇ ਪਰਪੱਕ ਕੀਰਤਨੀਏਂ ਸਨ ਜਿਵੇਂ ਕਿ 'ਸੱਦੂ, ਮੱਦੂ, ਆਸਾ ਵਾਰ। ਕੀਰਤਨ ਕਰਤੇ ਰਾਗ ਸੁਧਾਰ।' ਭਾਈ ਅਬਦੁੱਲਾ ਤੇ ਭਾਈ ਨੱਥਾ ਜੀ ਦੀ ਢਾਡੀਆਂ ਅਤੇ ਰਾਗੀਆਂ ਨੂੰ ਦਿਤੀ ਦੇਣ ਨੂੰ ਕਤੱਈ ਵੀ ਅਣਗੌਲਿਆਂ ਜਾਂ ਵਿਸਾਰਿਆ ਨਹੀਂ ਜਾ ਸਕਦਾ। ਕਹਿੰਦੇ ਨੇ ਕਿ ਪੰਜਾਬ ਦੇ ਮਾਣਮੱਤੇ ਸੰਗੀਤਕ ਇਤਿਹਾਸ ਦੌਰਾਨ ਇਸ ਢਾਡੀ ਕਲਾ ਦਾ ਪਸਾਰ ਤੇ ਪ੍ਰਚਾਰ ਜੋ ਛੇਵੀਂ ਪਾਤਸ਼ਾਹੀ ਵੇਲੇ ਹੋਇਆ ਉਹ ਹੈਰਾਨਕੁੰਨ ਤੇ ਇਤਿਹਾਸਿਕ ਵੀ ਹੈ, ਔਰ ਢਾਡੀ ਗਾਇਨ ਸ਼ੈਲੀ ਉਪਰ ਜੋ ਗੁਰਮਤਿ ਸੰਗੀਤ ਦੀ ਸ਼ੀਰੀ ਤੇ ਰੂਹਾਨੀ ਚਾਸ਼ਨੀ ਚਾੜ੍ਹੀ ਗਈ ਹੈ, ਇਹ ਸਭ ਛੇਵੀਂ ਪਾਤਸ਼ਾਹੀ ਜੀ ਦੀ ਅਧਿਆਤਮਕ ਸੋਚ ਦੀ ਹੀ ਉੱਪਜ ਸੀ ਜਿਸਨੇ ਕਿ ਪੰਜਾਬ ਦੀ ਢਾਡੀ ਕਲਾ ਵਿਚ ਇਕ ਨਵੀਂ ਤੇ ਨਰੋਈ ਜਿੰਦ ਫੂਕਣ ਦਾ ਕੰਮ ਕੀਤਾ ਤੇ ਇਹ ਮਾਣਮੱਤੀ ਪਰੰਪਰਾ ਅੱਜ ਵੀ ਜਿਉਂ ਦੀ ਤਿਉਂ ਵੇਖਣ ਨੂੰ ਮਿਲਦੀ ਹੈ। ਹਰ ਮੱਸਿਆ, ਸੰਗਰਾਂਦ, ਦਿਨ-ਦਿਹਾੜੇ, ਗੁਰਪੁਰਬਾਂ ਤੇ ਖਾਸ ਸਮਾਗਮਾਂ ਸਮੇਂ ਢਾਡੀ ਵਾਰਾਂ ਦੇ ਗਾਇਨ ਨੂੰ ਵਿਸ਼ੇਸ਼ ਤਰਜੀਹ ਦਿਤੀ ਜਾਂਦੀ ਹੈ, ਭਾਵੇਂ ਵਕਤੀ ਗੁਬਾਰ ਨੇ ਢਾਡੀ ਕਲਾ ਦੀ ਪਰਪੱਕ ਤੇ ਗੁਰਮਤਿ ਸ਼ੈਲੀ ਨੂੰ ਕੁਝ ਸੰਨ੍ਹ 'ਤੇ ਲਾ ਹੀ ਲਈ ਹੈ ਤੇ ਅੱਜਕਲ ਢਾਡੀ ਕਲਾ ਦੀ ਉਪਰੋਕਤ ਉਸ ਪੁਰਾਤਨ ਰਵਾਇਤ ਵਿਚ ਕੁਝ ਖੜੋਤ ਜ਼ਰੂਰ ਆਈ ਹੈ, ਪਰ ਸਮਝਦਾਰ ਤੇ ਗੁਣੀ ਢਾਡੀਆਂ ਨੇ ਅਜੇ ਇਸ ਕਲਾ ਨੂੰ ਜੀਵਤ ਜ਼ਰੂਰ ਰੱਖਿਆ ਹੈ ਔਰ

ਮੈਂ ਸਮਝਦਾ ਹਾਂ ਕਿ ਅਜੇਹਾ ਕਰਨ ਵਾਲੇ ਢਾਡੀ ਹੀ ਸਹੀ ਮਾਇਨਿਆਂ ਵਿਚ ਗੁਰੂ ਅਤੇ ਸ੍ਰੀ ਅਕਾਲ ਤਖ਼ਤ ਨੂੰ ਸਮਰਪਿਤ ਹੋ ਸਕਦੇ ਨੇ। ਪਰੰਤੂ ਅੱਜਕਲ ਇਕ ਵੱਖਰਾ ਹੀ ਰੁਝਾਨ ਤੱਕਣ ਤੇ ਸੁਨਣ ਵਿਚ ਸਾਹਵੇਂ ਆ ਰਿਹਾ ਹੈ ਜਿਵੇਂ ਕਿ ਕੁਝ ਕੁ ਪੰਜਾਬ ਦੇ ਨਕਲਚੀ ਲੋਕ ਗਾਇਕ, ਇਸ ਗੁਰੂਆਂ ਦੀ ਮਹਾਨ ਤੇ ਵਿਲੱਖਣ ਗੁਰਮਤਿ ਸੰਗੀਤ ਨੂੰ ਸਮਰਪਿਤ ਢਾਡੀ ਕਲਾ ਦੀਆਂ ਪੁਰਾਤਨ ਬੰਦਸ਼ਾਂ ਨੂੰ ਆਪਣੀ ਲੱਚਰ ਗਾਇਕੀ ਵਿਚ ਵੀ ਇਸਤੇਮਾਲ ਕਰਨ ਤੋਂ ਗੁਰੇਜ਼ ਨਹੀਂ ਕਰ ਰਹੇ ਜੋ ਕਿ ਜ਼ਰਾ ਵੀ ਨਹੀਂ ਸੋਚ ਰਹੇ ਕਿ ਇਹ ਤਾਂ ਸਾਰੀ ਦੀ ਸਾਰੀ ਢਾਡੀਆਂ ਦੀ ਹੀ ਨਕਲ ਹੈ ਜੋ ਕਿ ਉਹਨਾਂ ਦਾ ਆਪਣਾ ਤਾਂ ਇਸ ਵਿਚ ਕੁਝ ਵੀ ਨਹੀ ਹੈ। ਸ਼ਾਇਦ ਇਹ ਸ਼ਾਤਿਰ ਗਾਇਕ ਇਸ ਗੱਲ ਤੋਂ ਭਲੀ-ਭਾਂਤ ਵਾਕਿਫ ਹੋ ਕੇ ਭਾਂਪ ਚੁੱਕੇ ਨੇ ਕਿ ਢਾਡੀ ਕਲਾ ਦੀ ਗਾਇਕੀ ਤਾਂ ਗੁਰੂ ਕਾਲ ਸਦੀਆਂ ਤੋਂ ਪੰਜਾਬੀਆਂ ਦੇ ਧੁਰ ਅੰਦਰ ਤੱਕ ਸਮੋਈ ਪਈ ਹੈ, ਇਸ ਲਈ ਕਿਉਂ ਨਾ ਅਸੀਂ ਵੀ ਇਸ ਦਾ ਲਾਭ ਉਠਾ ਲਈਏ? ਜੋ ਕਿ ਅਸਲ ਵਿਚ ਗੁਰੂਆਂ, ਪੀਰਾਂ ਦੀ ਇਸ ਢਾਡੀ ਕਲਾ ਨਾਲ ਇਕ ਤਰ੍ਹਾਂ ਦਾ ਕੋਝਾ ਮਜ਼ਾਕ, ਧੋਖਾ ਤੇ ਛੱਲ-ਕਪਟ ਹੀ ਕਿਹਾ ਜਾ ਸਕਦੈ? ਖ਼ੈਰ ਮੇਰਾ ਇਹ ਵਿਸ਼ਾ ਨਹੀਂ ਪਰ ਚਿੰਤਾਤੁਰ ਜ਼ਰੂਰ ਹਾਂ। ਅੱਜ ਫਿਰ ਲੋੜ ਹੈ ਗੁਰੂਆਂ ਵੱਲੋਂ ਬਖਸ਼ੀ ਹੋਈ ਉਸ ਮਹਾਨ ਢਾਡੀ ਕਲਾ ਨੂੰ ਪ੍ਰਫੁਲਤ ਕਰਨ ਦੀ ਔਰ ਇਸ ਦੀ ਪ੍ਰਫੁਲਤਾ ਤੇ ਵਿਸਥਾਰ ਲਈ ਮੌਜੂਦਾ ਢਾਡੀ ਸਿੰਘਾਂ ਨੂੰ ਹੀ ਹੱਲਾ ਬੋਲਣਾ ਪੈਣੈਂ। ਅਜੋਕੇ ਸਮੇਂ ਵੀ ਸਿੱਖ ਕੌਮ ਪਾਸ ਸੂਝਵਾਨ ਤੇ ਪਰਪੱਕ ਢਾਡੀਆਂ ਦੀ ਕੋਈ ਕਮੀ ਨਹੀਂ ਏ ਤੇ ਇਕ ਤੋਂ ਇਕ ਵੱਧ ਕੇ ਗੁਣੀ-ਜਨ ਢਾਡੀ ਸਾਡੇ ਪਾਸ ਮੌਜੂਦ ਨੇ। ਔਰ ਮੈਂ ਕੁਝ ਕੁ ਆਲਮ-ਫਾਜ਼ਲ ਢਾਡੀਆਂ ਤੋਂ ਜ਼ਰੂਰ ਤਵੱਕੋ ਵੀ ਰੱਖਦਾ ਹਾਂ ਕਿ ਗੁਰੂਆਂ ਵੱਲੋਂ ਬਖਸ਼ੀ ਹੋਈ ਇਸ ਮਹਾਨ ਤੇ ਨਿਵੇਕਲੀ ਢਾਡੀ ਪਰੰਪਰਾ ਨੂੰ ਜੀਵਤ ਰੱਖਣ ਲਈ ਤਹਿ ਦਿਲੋਂ ਯੋਗਦਾਨ ਪਾ ਕੇ ਗੁਰੂ ਅਸੀਸ ਦੀ ਪ੍ਰਾਪਤੀ ਕਰਨਗੇ। ਮੈਂ ਆਪਣੇ ਇਸ ਜ਼ਿੰਦਗੀ ਦੇ ਸਫ਼ਰ ਦੌਰਾਨ ਢਾਡੀ ਕਲਾ 'ਚ ਕਈ ਉਤਰਾਅ ਚੜ੍ਹਾਅ ਡਿੱਠੇ-ਤੱਕੇ ਨੇ ਅਤੇ ਐਸੇ-ਐਸੇ ਢਾਡੀ ਜੱਥਿਆਂ ਦੇ ਸੁਰੀਲੇ ਸਿਤਾਰਿਆਂ ਨੂੰ ਸਰਵਣ ਕੀਤਾ ਹੈ ਜਿਹਨਾਂ ਦੀ ਹੂਕ ਮਈ ਆਵਾਜ਼ ਵਿਚ ਰਬਾਬੀ ਪਰੰਪਰਾ ਵੇਲੇ ਦੀ ਹੂ-ਬਹੂ ਝਲਕ ਦਿਖਾਈ ਦੇਂਦੀ ਸੀ ਅਤੇ ਸੁਨਣ ਵਾਲੇ ਸਰੋਤੇ ਮੰਤਰ ਮੁਗਧ ਹੋ ਕੇ ਅੱਛ-ਅੱਛ ਕਰਦੇ ਮੈਂ ਦੇਖੇ ਤੇ ਸੁਣੇ ਵੀ ਨੇ। ਐਸੀ ਗਾਇਕੀ ਦੀ ਝਲਕ ਮੈਂ ਤਿੰਨ ਚਾਰ ਦਹਾਕੇ ਪਹਿਲਾਂ ਗੁਰਦੁਆਰਾ ਦੂਖ-ਨਿਵਾਰਨ ਸਾਹਿਬ ਜੀ ਪਟਿਆਲਾ ਵਿਖੇ ਭਾਈ ਜੁਝਾਰ ਸਿੰਘ ਜੀ ਢਾਡੀ ਪਾਸੋਂ ਅਤੇ ਇੰਜ ਹੀ ਮਰਹੂਮ ਸ਼ਖਸ਼ੀਅਤ ਸ. ਦਯਾ ਸਿੰਘ ਦਿਲਬਰ ਜੀ ਦੇ ਦੋਹਾਂ ਢਾਡੀਆਂ ਅਤੇ ਸੁਰੰਗੀ ਮਾਸਟਰ ਪਾਸੋਂ ਵੀ ਸੁਨਣ ਦਾ ਸੁਭਾਗ ਪ੍ਰਾਪਤ ਕਰ ਚੁੱਕਾ ਹਾਂ ਔਰ ਸੱਚਮੁਚ ਹੀ ਉਪਰੋਕਤ ਢਾਡੀਆਂ ਦੀ ਗਾਇਕੀ ਵਿਚੋਂ ਭਾਈ ਅਬਦੂਲਾ ਅਤੇ ਭਾਈ ਨੱਥਾ ਜਿਹੇ ਗੁਣੀ ਜਨਾਂ ਦੀ ਛਾਪ ਦਿਖਾਈ ਦੇਂਦੀ ਸੀ। ਸੀਨਾ, ਬਸੀਨਾ, ਕਨਸੋਆ ਤੋਂ ਪਤਾ ਚਲਦਾ ਹੈ ਕਿ ਮੀਰੀ-ਪੀਰੀ ਦੇ ਮਾਲਕ ਛੇਵੀਂ ਪਾਤਸ਼ਾਹੀ ਗ਼ਾਹੇ-ਬਗ਼ਾਹੇ, ਰਬਾਬੀਆਂ, ਰਾਗੀਆਂ ਤੇ ਢਾਡੀਆਂ ਦੇ ਆਪਸ ਵਿੱਚੀ ਫਸਵੇਂ ਮੁਕਾਬਲੇ ਕਰਵਾਉਂਦੇ ਹੀ ਰਹਿੰਦੇ ਸਨ ਅਤੇ ਜਿਹੜਾ ਵੀ ਬਾਜ਼ੀ ਮਾਰ ਲੈਂਦਾ ਉਸ ਦੀ ਰਜਵੀਂ ਤਾਰੀਫ਼ ਦੇ ਨਾਲ ਤਨ, ਮਨ ਤੇ ਧਨ ਨਾਲ ਉੱਚੇਰੀ ਹੌਂਸਲਾ ਅਫਜ਼ਾਈ ਵੀ ਕਰਦੇ ਹੋਏ ਘਣੀਆਂ ਸਾਰੀਆਂ ਖਿਲੱਅਤਾਂ ਅਤੇ ਤੋਹਫਿਆਂ ਨਾਲ ਲੱਦ ਛੱਡਦੇ ਤੇ ਇੰਜ

ਕਰਕੇ ਇਹਨਾਂ ਗੁਣੀ ਜਨਾਂ ਨੂੰ ਹੋਰ ਵਧੇਰੇ ਮਿਹਨਤ ਤੇ ਰਿਆਜ਼ ਕਰਨ ਲਈ ਨਰੋਈ ਸੇਧ ਵੀ ਮਿਲਦੀ, ਪਰ ਵਕਤੀ ਥਪੇੜਿਆਂ ਨੇ ਇਸ ਚਾਲ ਅਤੇ ਇਸ ਉੱਚ ਰਵਾਇਤ ਨੂੰ ਕੁਝ ਮੱਠਿਆਂ ਕਰ ਦਿੱਤਾ ਹੈ, ਇਸੇ ਕਰਕੇ ਹੀ ਇਸ ਕਲਾ ਵਿਚ ਕੁਝ ਘੁਸਪੈਠੀਏ ਇਸ ਦੀ ਮਹਾਨਤਾ ਨੂੰ ਨਿਗਲਣ 'ਚ ਲੱਗੇ ਹੋਏ ਨੇ, ਜੋ ਕਿ ਢਾਡੀ ਕਲਾ ਲਈ ਇਕ ਚੇਤਾਵਨੀ ਹੀ ਕਹੀ ਜਾ ਸਕਦੀ ਹੈ। ਸੋ ਲੋੜ ਹੈ ਅੱਜ ਉਹਨਾਂ ਪਿਤਾਮਾ ਢਾਡੀਆਂ ਦੀ ਵਿਰਾਸਤ ਨੂੰ ਸਾਂਭਣ ਦੀ ਜਿਹਨਾਂ ਨੇ ਇਸ ਕਲਾ ਲਈ ਆਪਣੀਆਂ ਜ਼ਿੰਦਗੀਆਂ ਕੁਰਬਾਨ ਕਰ ਛੱਡੀਆਂ ਨੇ। ਗੁਰੂ ਅੰਗ ਸੰਗ...।

# ਭਾਈ ਜੱਸਾ ਸਿੰਘ ਆਹਲੂਵਾਲੀਆ

ਪਿੰਡ ਆਹਲੂ ਜ਼ਿਲਾ ਲਾਹੌਰ (ਪੱਛਮੀ ਪੰਜਾਬ) ਦੇ ਜੰਮਪਲ ਤੇ ਸਿੱਖ ਕੌਮ ਦੇ ਨਿਵੇਕਲੇ ਅਤੇ ਪ੍ਰਸਿੱਧ ਜਰਨੈਲ ਜਥੇਦਾਰ ਸ੍ਰ: ਜੱਸਾ ਸਿੰਘ ਆਹਲੂਵਾਲੀਆ, ਇਕ ਵਿਲੱਖਣ ਕਿਸਮ ਦੀ ਬਹੁ-ਗੁਣੀ ਤੇ ਬਹੁ-ਪੱਖੀ ਸਖਸ਼ੀਅਤ ਸੀ। ਆਪ ਜੀ ਦੀ ਸੂਰਬੀਰਤਾ ਦੀ ਧਾਂਕ ਤੇ ਬਾਹੂਬਲ ਸਾਹਮਣੇ ਵੱਡੇ-ਵੱਡੇ ਖੱਬੀ ਖਾਨਾ ਤੇ ਵਿਰੋਧੀਆਂ ਦੇ ਪਸੀਨੇ ਛੁੱਟ ਜਾਂਦੇ ਸਨ। ਆਪ ਜੀ ਦਾ ਰੋਹਬ-ਦਾਹਬ ਤੇ ਦਿੱਖ ਅਤਿ ਦੀ ਦਰਸ਼ਨੀ ਗੈਬੀ ਤੇ ਪ੍ਰਭਾਵਸ਼ਾਲੀ ਸੀ, ਆਪ ਜੀ ਦਾ ਉੱਚਾ ਲੰਮਾ ਸਰੂ ਜਿਹਾ ਕੱਦ (ਸੱਤ ਫੁੱਟ ਦੇ ਕਰੀਬ) ਅਤੇ ਪਹਾੜ ਜੇਡੀ ਚੌੜੀ ਛਾਤੀ, ਤਿੱਖਾ ਨੱਕ,ਚੌੜਾ ਮੱਥਾ, ਖ਼ੂਬਸੂਰਤ ਖੁੱਲੀ ਤੇ ਲੰਮੀ ਦਾਹੜੀ, ਗਿੱਠ-ਗਿੱਠ ਮੁੱਛੈਹਿਰੇ, ਲੰਮੀਆਂ ਭੁਜਾਵਾਂ (ਬਾਹਵਾਂ) ਦਿਬ ਦ੍ਰਿਸ਼ਟ ਮ੍ਰਿਗਈ ਨੈਣ (ਅੱਖਾਂ) ਅਤਿ ਸਡੌਲ ਤੇ ਤਰਾਸ਼ਿਆ ਹੋਇਆ ਗਠੀਲਾ ਜਿਸਮ, ਗੋਰਾ-ਨਿਸ਼ੋਹ ਰੰਗ, ਸਿਰ ਤੇ ਨਿਵੇਕਲੀ ਨਵਾਬੀ ਦਸਤਾਰ ਉਤੇ ਸੋਂਹਦੀ ਕਲਗੀ ਫੱਬਦੀ, ਅਤੇ ਜਿਸਮ ਉੱਤੇ ਪਹਿਨੇ ਹੋਏ ਖੁਲ੍ਹੇ ਤੇ ਲੰਮੇ ਚੌੜੇ ਸ਼ਾਹੀ ਚੋਲੇ ਦੀ ਬਾਤ ਹੀ ਕੁਝ ਵਿਸ਼ੇਸ਼ ਤੇ ਨਿਰਾਲੀ ਸੀ।

ਆਪ ਜੀ ਦੇ ਨੂਰਾਨੀ ਜਲਾਲ ਸਾਹਮਣੇ ਕਹਿੰਦੇ ਕਹਾਉਂਦੇ ਜਰਨੈਲਾਂ ਦੀਆਂ ਨਜ਼ਰਾਂ ਵੀ ਅਦਬ ਨਾਲ ਨੀਵੀਂਆਂ ਪੈ ਜਾਂਦੀਆਂ ਸਨ। ਸਾਰੀਆਂ ਹੀ ਸਿੱਖ ਮਿਸਲਾਂ ਦੇ ਮੁਖੀ ਸਰਦਾਰ ਆਪ ਜੀ ਦੀ ਅਥਾਹ ਇਜ਼ਤ ਅਤੇ ਸਤਿਕਾਰ-ਮਾਣ ਕਰਦੇ ਸਨ। ਜਿੱਥੇ ਆਪ ਜੀ ਦਲ ਖਾਲਸਾ ਦੇ ਜਥੇਦਾਰ ਸਨ ਉਥੇ ਆਪ ਜੀ ਸਰਬੱਤ ਖਾਲਸਾ ਦੀਆਂ ਵਿਸ਼ੇਸ਼ ਇੱਕਤਰਤਾਵਾਂ ਸਮੇ ਬਾਰਾਂ ਮਿਸਲਾ ਦੇ ਵੀ ਸਰਬ ਪ੍ਰਵਾਨਤ ਸਾਂਝੇ ਸਰਦਾਰ ਸਨ। ਕਪੂਰਥਲਾ ਰਿਆਸਤ ਦਾ ਅਵਾਮ ਆਪ ਜੀ ਦੇ ਰਾਜ-ਭਾਗ ਸਮੇ ਬਹੁਤ ਹੀ ਖੇੜਿਆਂ ਤੇ ਖੁਸ਼ੀਆਂ ਭਰਪੂਰ ਘੁੱਗ ਵਸਦਾ ਸੀ। ਆਪ ਜੀ ਵਿੱਚ ਇੱਕ ਨਹੀ ਬਲਕਿ ਇਤਨੇ ਜ਼ਿਆਦਾ ਗੁਣ ਸਨ ਕਿ ਜਿਹਨਾਂ ਦਾ ਵਰਣਨ ਮੈਂ ਸੰਖੇਪ ਰੂਪ ਵਿੱਚ ਹੀ ਕਰ ਸਕਦੈ। ਆਪ ਜੀ ਇਤਨੇ ਵੱਡੇ ਪੰਥ ਪ੍ਰਸਤ ਸਨ ਇਕ ਵਾਰ ਪੰਥ ਤੇ ਪਈ ਭਾਰੀ ਭੀੜਾ ਸਮੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੇਅਦਬੀ ਤੋਂ ਬਚਾਉਣ ਲਈ ਜਲ ਪ੍ਰਵਾਹ ਕਰਦਿਆਂ ਸਮੇਂ ਆਪਣੀ ਵੇਦਨ ਤੇ ਪੀੜਾ ਦਾ ਪ੍ਰਗਟਾਵਾ ਇੰਜ ਕਰਦੇ ਦਿੱਸਦੇ ਨੇ ਪੰਥ ਕੀ ਰਹੇਗੀ ਤੋ ਗ੍ਰੰਥ ਕੀ ਭੀ ਰਹੇਗੀ ਨਾਥ। ਪੰਥ ਨਾ ਰਹਾ ਤੋ ਤੇਰੇ ਗ੍ਰੰਥ ਕੋ ਕੌਨ ਮਾਨੇਗਾ। ਕੀ ਹੈ ਕੋਈ ਅਜੋਕੇ ਸਮੇ ਸਾਡੇ ਦਰਮਿਆਨ ਕੋਈ ਅਜਿਹਾ ਪੰਥ ਪ੍ਰਸਤ ਲੀਡਰ ?

1762 ਦੌਰਾਨ ਜਦੋਂ ਨਿਰਦੱਈ ਤੇ ਲੁਟੇਰੇ ਅਬਦਾਲੀ ਦੀਆਂ ਪਠਾਣੀ ਫੌਜਾਂ ਦਾ ਸਾਹਮਣਾ ਕਰਦਿਆਂ ਵੱਡਾ ਘੱਲੂਘਾਰਾ ਵਾਪਰਿਆ ਤਾਂ ਮਲੇਰ ਕੋਟਲੇ ਸਥਿੱਤ ਕੁਪਰਹੀੜੇ ਦੇ ਮੈਦਾਨੇ-ਜੰਗ 'ਚ ਖਾਲਸਾਈ ਫੌਜਾਂ ਨੇ ਡੱਟਕੇ ਮੁਕਾਬਲਾ ਕੀਤਾ ਪਰ ਵਿਰੋਧੀਆਂ ਦੀ

ਬਹੁਤ ਜ਼ਿਆਦਾ ਗਿਣਤੀ ਦੇ ਕਾਰਨ ਅੱਧੀ ਖਾਲਸਾਈ ਫੌਜ ਸ਼ਹਾਦਤ ਦਾ ਜਾਮ ਪੀ ਗਈ ਤਾਂ ਵਕਤ ਦੀ ਨਜ਼ਾਕਤ ਦੇਖਦਿਆਂ ਦੂਰ-ਅੰਦੇਸ਼ ਜਰਨੈਲ ਸ੍ਰ: ਜੱਸਾ ਸਿੰਘ ਆਹਲੂਵਾਲੀਆ ਨੇ ਹੁਕਮ ਕੀਤਾ ਕਿ ਹੁਣ ਖਾਲਸਾ ਹਰਨ ਹੋ ਜਾਏ। ਤਾਂ ਸ਼ੁਕਰਚੱਕੀਆ ਮਿਸਲ ਦੇ ਆਗੂ ਸ੍ਰ: ਚੜਤ ਸਿੰਘ ਜੀ (ਪਿਤਾ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ) ਨੇ ਜਵਾਬ ਵਿੱਚ ਆਖਿਆ ਕਿ ਮੈਂ ਤਾਂ ਸਿੱਖ ਯੋਧਿਆਂ ਦੀ ਤਰ੍ਹਾਂ ਇੱਥੇ ਰਣ ਵਿੱਚ ਹੀ ਸ਼ਹੀਦ ਹੋਣੈ ਤਾਂ ਅਗੋਂ ਸ੍ਰ: ਜੱਸਾ ਸਿੰਘ ਜੀ ਆਹਲੂਵਾਲੀਆ ਨੇ ਕਿਹਾ ਕਿ ਚੜਤ ਸਿੰਘ ਜੀ ਮੈਨੂੰ ਵੀ ਸ਼ਹਾਦਤ ਦੇਣੀ ਆਉਂਦੀ ਹੈ, ਆਹ ਦੇਖ ਮੇਰੀ ਛਾਤੀ ਵਿੱਚ ਬਹੱਤਰ ਗੋਲੀਆਂ ਜਾ ਚੁੱਕੀਆਂ ਨੇ ਪਰ ਇਹ ਤਾਂ ਮੈਂ ਇੱਕ ਨੀਤੀ ਤਹਿਤ ਗੁਜਾਰਿਸ਼ ਕਰ ਰਿਹਾਂ ਹਾਂ ਖ਼ਾਲਸਾ ਹੁਣ ਆਹਮੋ-ਸਾਹਮਣੇ ਦੀ ਜੰਗ ਨਾ ਲੜੇ ਬਲਕਿ ਦੁਸ਼ਮਣ ਉੱਤੇ ਗੁਰੀਲੇ ਢੰਗ ਨਾਲ ਵਾਰ ਕਰਨ ਦਾ ਮੌਕਾ ਹੈ। ਮੈ ਨਹੀ ਚਾਹੁੰਦਾ ਕਿ ਅਸੀਂ ਅਲੱਗ-ਅਲੱਗ ਹੋਕੇ ਲੜੀਏ ਸਗੋਂ ਸਾਰੀਆਂ ਮਿਸਲਾਂ ਦੇ ਸਰਦਾਰ ਇਕੱਠੇ ਹੋ ਕੇ ਹਮਲਾ ਕਰੀਏ। ਮਿਸਲ ਵੰਡ ਅਬ ਕਬਹੂੰ ਨਾ ਪਾਵਉਂ।ਰਲਮਿਲ ਖੜ ਤੁਰ ਪੰਥ ਬਚਾਵਉਂ। ਇਹ ਬਚਨ ਸੁਣਕੇ ਸੂਝਵਾਨ ਸਰਦਾਰ ਚੜਤ ਸਿੰਘ ਜੀ ਨਾਲ ਹੋ ਤੁਰੇ।

ਖੈਰ ਆਪ ਜੀ ਦੇ ਹੈਰਾਨੀ ਜਨਕ ਕਾਰਨਾਮੇ ਇੱਥੇ ਹੀ ਨਹੀ ਮੁੱਕ ਜਾਂਦੇ। ਗਜ਼ਨੀ ਵਿੱਚ ਰੁਲਦੀ ਹੋਈ ਹਿੰਦ ਦੀ ਅਜ਼ਮਤ-ਆਬਰੂ ਖਾਤਿਰ ਆਪ ਜੀ ਦੀ ਅਗਵਾਈ ਤੇ ਗੁਰਦਾਸਪੁਰ ਸਥਿੱਤ ਕਾਹਨੂੰਵਾਲ ਦੇ ਛੰਬਾਂ ਵਿਚ ਖਾਲਸੇ ਨੇ ਡੇਰੇ ਘੱਤ ਲਏ।ਇਹ ਉਹ ਹੀ ਰਸਤਾ ਸੀ ਜਿਸ ਰਸਤੇ ਅਹਿਮਦਸ਼ਾਹ ਅਬਦਾਲੀ ਹਿੰਦੋਸਤਾਨ ਉੱਤੇ ਹਮਲਾ ਕਰਕੇ ਹਰ ਵਾਰ ਸਹਿਜੇ ਹੀ ਮਾਲ-ਅਸਬਾਬ ਲੁੱਟਕੇ ਲੈ ਜਾਂਦਾ ਰਿਹਾ ਹੈ।

ਕੌਮ ਦੇ ਇਸ ਅਣਖੀਲੇ ਜਰਨੈਲ ਦੀਆਂ ਖਾਲਸਾਈ ਫੌਜਾਂ ਨੇ ਇਸੇ ਹੀ ਕਾਹਨੂੰਵਾਲ ਦੇ ਸੰਘਣੇ ਦਲਦਲ ਭਰੇ ਜੰਗਲਾਂ ਚੋਂ ਗੁਰੀਲੇ ਵਾਰਾਂ ਦੁਆਰਾ ਜ਼ਾਲਮ ਅਬਦਾਲੀ ਦੀਆਂ ਪਠਾਣੀ ਫੌਜਾਂ ਦਾ ਪਿੱਛਾ ਕਰਕੇ ਲੱਗਭੱਗ 16000 ਹਜ਼ਾਰ ਹਿੰਦੂ ਅਬਲਾਵਾਂ ਤੇ ਬਹੂ ਬੇਟੀਆਂ ਛੁਡਵਾਈਆਂ ਅਤੇ ਬਾ-ਇਜ਼ਤ ਆਪੋ-ਆਪਣੇ ਮਾਪਿਆਂ ਦੇ ਘਰੋ-ਘਰੀਂ ਪਹੁੰਚਾਈਆਂ। ਅਕਸਰ ਅਜਿਹੇ ਗੁਰੀਲੇ ਵਾਰ ਰਾਤ ਦੇ 12 ਵਜੇ ਹੀ ਕੀਤੇ ਜਾਂਦੇ ਸਨ ਅਤੇ ਅਜੇਹੇ ਸਿੰਘਾਂ ਵਲੋਂ ਕੀਤੇ ਤਾਬੜ-ਤੋੜ ਹਮਲੇ ਦੌਰਾਨ ਦੁਸ਼ਮਣਾਂ ਵਿੱਚ ਹਫੜਾ-ਦਫੜੀ ਮੱਚ ਜਾਂਦੀ॥ ਤੇ ਇਸਦਾ ਫਾਇਦਾ ਉਠਾਉਂਦਿਆਂ ਹੋਏ ਸਿੰਘ ਵੈਰੀ ਕੋਲੋਂ ਲੁਟਿਆ ਹੋਇਆ ਮਾਲ ਮੱਤਾ ਅਤੇ ਹਿੰਦੂ ਭਰਾਵਾਂ ਦੀਆਂ ਬਹੂ ਬੇਟੀਆਂ ਨੂੰ ਵੀ ਕੈਦ ਵਿੱਚੋਂ ਛੁਡਵਾਉਣ ਲਈ ਕਾਮਯਾਬ ਹੋ ਜਾਂਦੇ। (ਤੇ ਉਸ ਵਕਤ ਤੋਂ ਹੀ ਸਿੱਖਾਂ ਦੇ ਬਾਰਾਂ ਵੱਜ ਗਏ, ਵਾਲੀ ਕਹਾਵਤ ਸ਼ੁਰੂ ਹੋਈ ਹੈ।(ਇਹ ਕਿਸ ਲਈ ਬਾਰਾਂ ਵੱਜਦੇ ਸਨ ਆਪ ਖੁਦ ਹੀ ਸੋਚ ਲੈਣਾ) ਐਸੇ ਹੀ ਗੁਰੀਲੇ ਵਾਰਾਂ ਦੌਰਾਨ ਬਹੁਤ ਸਾਰੇ ਪਠਾਣ ਫੌਜੀਆਂ ਨੂੰ ਵੀ ਬੰਦੀ ਬਣਾਂ ਲਿਆ ਜਾਂਦਾ ਸੀ। ਫਿਰ ਜਦੋਂ ਇਸੇ ਹੀ ਨਿਰਦੱਈ ਤੇ ਸ਼ਰਈ ਅਬਦਾਲੀ ਨੇ ਖਿੱਝਕੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਖਾਤਿਰ ਪ੍ਰਾਣਾਂ ਤੋਂ ਪਿਆਰੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ (ਅੰਮ੍ਰਿਤਸਰ) ਦੀ ਸਰੋਵਰ ਵਿੱਚਲੀ ਇਮਾਰਤ ਨੂੰ ਢਾਹ-ਢੇਰੀ ਕਰਕੇ ਮਿੱਟੀ ਵਿੱਚ ਮਿਲਾਕੇ ਅਤੇ ਪਾਕਿ ਸਾਫ ਸਰੋਵਰ ਵਿੱਚ ਮਿੱਟੀ-ਘੱਟਾ ਗੰਦ-ਮੰਦ ਤੇ ਗਊ ਮਾਸ ਮਿਲਾਕੇ ਅਪਵਿੱਤਰ ਕਰਕੇ

ਪੂਰ ਦਿੱਤਾ ਤਾਂ ਸ੍ਰ: ਜੱਸਾ ਸਿੰਘ ਜੀ ਨੇ ਉਪਰੋਕਤ ਬੰਦੀ ਬਣਾਏ ਗਏ ਪਠਾਣਾਂ ਤੋਂ ਹੀ ਮੁੜ ਸੇਵਾ ਕਰਵਾਈ ਤੇ ਕਿਹਾ ਕਿ "ਭਾਗਤੇ ਹੂਏ ਅਬਦਾਲੀ ਕੀ ਸਲਵਾਰ ਯਹੀ ਉਲਝਾਨੀ ਥੀ। ਇਸ ਕੁੱਤੇ ਖਾਣੀ ਤੇ ਖਾਲਸਾਈ ਮਾਰ ਤੋਂ ਬਾਅਦ ਹਿੰਦੋਸਤਾਨ ਉੱਤੇ ਅਬਦਾਲੀ ਵੱਲੋਂ ਹਮਲਾ ਕਰਨ ਦੀ ਕਦੀ ਵੀ ਜੁਰਅੱਤ ਨਾ ਪਈ।

ਇਕ ਵਾਰ ਫੇਰ ਖਾਲਸੇ ਦੇ ਹੌਂਸਲੇ ਬੁਲੰਦ ਹੋਏ ਅਤੇ ਡਾਵਾਂ ਡੋਲ ਹੋਏ ਹਿੰਦੋਸਤਾਨ ਨੂੰ ਪੈਰਾਂ ਤੇ ਲਿਆਉਣ ਲਈ ਸ੍ਰ: ਜੱਸਾ ਸਿੰਘ ਅਹਲੂਵਾਲੀਆ ਨੇ ਮਹਾਨ ਸਿਪਾਹ-ਸਲਾਰ ਸ੍ਰ: ਬਘੇਲ ਸਿੰਘ ਜੀ ਨੂੰ ਨਾਲ ਲੈਕੇ ਖਾਲਸਾਈ ਫੌਜਾਂ ਸਮੇਤ ਦਿੱਲੀ ਦੇ ਲਾਲ ਕਿਲੇ ਵੱਲ ਨੂੰ ਚਾਲੇ ਪਾ ਦਿੱਤੇ ਅਤੇ ਤਮਾਮ ਹੀ ਖਾਲਸਾਈ ਫੌਜਾਂ ਇਲਾਕਿਆਂ ਨੂੰ ਫਤਹਿ ਕਰਦੀਆਂ ਹੋਈਆਂ ਦਿੱਲੀ ਦੇ ਲਾਲ ਕਿੱਲੇ ਦੀਆਂ ਫਸੀਲਾਂ ਉੱਤੇ ਜਾ ਚੜੀਆਂ ਅਤੇ ਥੋੜੇ ਜਿਹੇ ਮੁਕਾਬਲੇ ਉਪਰੰਤ ਬਿਨਾਂ ਕਿਸੇ ਨੁਕਸਾਨ ਉਠਾਏ ਲਾਲ ਕਿਲੇ ਦੇ ਮੁੱਖ ਦੁਆਰ ਉੱਤੇ ਸ਼ਾਨਾਮੱਤੀ ਖਾਲਸਾਈ ਨਿਸ਼ਾਨ ਝੁਲਾਕੇ ਜੈਕਾਰਿਆਂ ਦੀਆਂ ਆਕਾਸ਼ੀ ਗੂੰਜਾਂ ਨਾਲ ਦਿੱਲੀ ਉੱਤੇ ਕਬਜਾ ਕਰ ਲਿਆ ਅਤੇ ਸ੍ਰ: ਬਘੇਲ ਸਿੰਘ ਜੀ ਨੂੰ ਉਥੋਂ ਦਾ ਜਥੇਦਾਰ ਥਾਪ ਦਿੱਤਾ, ਅਤੇ ਖੁਦ ਸ੍ਰ: ਜੱਸਾ ਸਿੰਘ ਆਹਲੂਵਾਲੀਆ ਜੀ ਸੁਲਤਾਨ-ਉਲ ਕੌਮ ਵੀ ਅਖਵਾਏ, ਇਹ ਇਕ ਵੱਖਰਾ ਕਿੱਸਾ ਹੈ ਕਿ ਆਜ਼ਾਦ ਤੇ ਫਿਰਾਖ-ਦਿੱਲੀ ਖਾਲਸੇ ਨੇ ਰਾਜ-ਭਾਗ ਨੂੰ ਠੋਕਰ ਮਾਰਦਿਆਂ ਖੁਦ ਹੀ ਸਮਰੂ ਬੇਗਮ (ਮੂੰਹ ਬੋਲੀ ਭੈਣ) ਨੂੰ ਤਖਤ ਸੌਂਪ ਦਿੱਤਾ ਜੋ ਕਿ ਮੇਰੀ ਜਾਚੇ ਰਾਜਨੀਤੀ ਦੇ ਵਿਪਰੀਤ ਹੈ।

ਸ੍ਰ: ਜੱਸਾ ਸਿੰਘ ਜੀ ਅਹਲੂਵਾਲੀਆ ਦਾ ਸਮੁੱਚੀ ਹੀ ਸਿੱਖ ਕੌਮ ਅਥਾਹ ਸਤਿਕਾਰ ਕਰਦੀ ਸੀ। ਜਦੋਂ ਸ੍ਰੀ ਦਰਬਾਰ ਸਾਹਿਬ ਜੀ ਦੀ ਸਰੋਵਰ ਵਿੱਚਲੀ ਬਿਲਡਿੰਗ ਦੀ ਮੁੜ ਉਸਾਰੀ ਹੋਣੀ ਸੀ ਤਾਂ ਆਹਲੂਵਾਲੀਆ ਜੀ ਨੇ ਇੱਕ ਸਫੈਦ ਚਾਦਰ ਵਿਛਾਕੇ ਪੁਰਜ਼ੋਰ ਅਪੀਲ ਕੀਤੀ ਤਾਂ ਉਹਨਾਂ ਵਕਤਾਂ ਦੇ ਤਮਾਮ ਹੀ ਸਿੱਖ ਸਰਦਾਰਾਂ ਜਥੇਦਾਰਾਂ ਅਤੇ ਸਿੱਖ ਸੰਗਤਾਂ ਪਾਸੋਂ ਨੌ ਲੱਖ ਰੁਪਿਆ ਇੱਕਠਾ ਹੋਇਆ ਜੋ ਕਿ ਇੱਕ ਰਿਕਾਰਡ ਸੀ ਤੇ ਇੰਜ ਕਰਕੇ ਸ੍ਰੀ ਦਰਬਾਰ ਸਾਹਿਬ ਜੀ ਦੀ ਮੁੜ ਉਸਾਰੀ ਦਾ ਸੇਹਰਾ ਵੀ ਆਪ ਦੇ ਸਿਰ ਹੀ ਬੱਝਦਾ ਹੈ। ਇਹ ਤਾਂ ਭਲਾ ਸੀ ਸ੍ਰ: ਜੱਸਾ ਸਿੰਘ ਆਹਲੂਵਾਲੀਆ ਦੀਆਂ ਬਹਾਦਰੀਆਂ ਦਾ ਇਕ ਛੋਟਾ ਜਿਹਾ ਪਹਿਲੂ ਤੇ ਝਲਕ, ਪਰ ਆਪ ਜੀ ਕੀਰਤਨ ਦੀ ਰੱਬੀ ਦਾਤ ਨਾਲ ਵੀ ਮਾਲਾ-ਮਾਲ ਸਨ।ਅੰਮ੍ਰਿਤ ਕੀਰਤਨ ਦੀ ਇਹ ਦਾਤ ਆਪ ਜੀ ਨੂੰ ਬਾਲ ਅਵਸਥਾ ਦੌਰਾਨ ਹੀ ਅਪਣੀ ਮਾਤਾ ਜੀ ਤੋਂ ਪ੍ਰਾਪਤ ਹੋਈ ਸੀ।

ਆਪਣੇ ਪਿਤਾ ਸ੍ਰ: ਬਹਾਦੁਰ ਸਿੰਘ (ਬਦਰ ਸਿੰਘ)ਜੀ ਤੋਂ ਬਾਅਦ ਆਪ ਜੀ ਬਚਪਨ ਵਿੱਚ ਸਾਹਿਬੇ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਕੋਲ ਦਿੱਲੀ ਵਿਖੇ ਉਹਨਾ ਦੀ ਦੇਖ-ਰੇਖ ਹੇਠ ਕੀਰਤਨ ਸਿੱਖਦੇ ਅਤੇ ਕਰਦੇ ਵੀ ਰਹੇ।ਕੀਰਤਨ ਕਰਨ ਸਮੇਂ ਆਪ ਜੀ ਤਾਨਪੂਰੇ ਦੀ ਵਰਤੋਂ ਕਰਦੇ ਸਨ ਜੋ ਕਿ ਇਕ ਪਰਪੱਕ ਪ੍ਰਬੀਨ ਰਾਗੀ ਹੀ ਕਰ ਸਕਦੈ । ਮਾਤਾ ਸੁੰਦਰੀ ਜੀ ਸ੍ਰ: ਜੱਸਾ ਸਿੰਘ ਜੀ ਨੂੰ ਆਪਣੇ ਪੁਤਰਾਂ ਵਾਂਗ ਜਾਣਦੇ ਰਹੇ। ਸੋ ਸ੍ਰ: ਆਹਲੂਵਾਲੀਆ ਜੀ ਦਾ ਸਮੁੱਚਾ ਜੀਵਨ ਭਗਤੀ, ਸ਼ਕਤੀ ਅਤੇ ਗੁਰਮਤਿ ਸੰਗੀਤ ਦੀ ਸੰਮਿਲਿਤ ਜੋਤ ਸੀ।ਇਹ ਇੱਕ ਅਦੁਤੀ ਹੀ ਕਹਾਣੀ ਹੈ ਕਿ ਜਿੱਥੇ ਆਪ ਜੀ

ਮਹਾਨ ਸੂਰਬੀਰ, ਧਰਮਵੀਰ, ਤਿਆਗੀ ਪੰਥਕ ਦਰਦੀ ਅਤੇ ਵੱਡੇ ਦੇਸ਼ ਭਗਤ ਸਨ, ਉਥੇ ਨਾਲ-ਨਾਲ ਰੂਹਾਨੀਅਤ ਚੇ ਲਬਰੇਜ਼ ਗੁਰਮਤਿ ਸੰਗੀਤ ਦੇ ਮੰਝੇ ਹੋਏ ਕੀਰਤਨੀਏ ਵੀ ਸਨ ਜੋ ਕਿ ਘੰਟਿਆ ਬੱਧੀ ਆਪਣੀ ਅਤਿ ਦੀ ਸੁਰੀਲੀ ਆਵਾਜ਼ ਦੁਆਰਾ ਤੇ ਤੰਤੀ ਸਾਜ਼ਾਂ ਨਾਲ ਸਮਾਂ ਬੰਨਦੇ ਹੋਏ ਮਾਤਾ ਸੁੰਦਰੀ ਜੀ ਨੂੰ ਮੰਤਰ ਮੁਗਧ ਕਰਕੇ ਅਤੇ ਸਭ ਸਿੱਖ ਸੰਗਤਾਂ ਪਾਸੋਂ ਵਾਹ-ਵਾਹ ਲੁਟਦੇ ਹੋਏ ਅਸੀਸਾਂ ਦੀ ਪ੍ਰਾਪਤੀ ਕਰਦੇ ਸਨ।

ਭਾਵੇਂ ਕਿ ਆਪ ਜੀ ਨਿੱਤ ਦੀਆਂ ਜੰਗੀ ਮੁਹਿੰਮਾਂ ਅਤੇ ਹਿੰਦੋਸਤਾਨ (ਦੇਸ਼) ਦੀ ਖਾਤਿਰ ਦਿਨ ਰਾਤ ਰੁਝੇਵਿਆਂ ਅਤੇ ਪੇਚੀਦਾ ਮੁਸੀਬਤਾਂ ਦਾ ਸਾਹਮਣਾ ਕਰਦੇ ਹੀ ਰਹਿੰਦੇ ਸਨ। ਪਰ ਕੀਰਤਨ ਇਹਨਾਂ ਦੇ ਮਨ ਦੀ ਅੰਤਰੀਵੀਂ ਗ਼ਿਜ਼ਾ ਤੇ ਰੂਹਾਨੀ ਖੁਰਾਕ ਸੀ। ਆਪ ਜੀ ਨੇ ਬਿਨਾ ਨਾਗਾ ਸੁਬਹਾ-ਸ਼ਾਮ ਕੀਰਤਨ ਕਰਨਾ ਕਦੀ ਵੀ ਨਹੀਂ ਛਡਿਆ। ਸਹੀ ਮਾਇਨਿਆਂ ਦੇ ਵਿੱਚ ਆਪ ਜੀ ਇੱਕ ਬਹੁਤ ਹੀ ਵੱਡੇ ਸੰਤ ਸਿਪਾਹੀ ਸਨ। ਆਪ ਜੀ ਰਾਜ ਭਾਗ ਤੇ ਤਖਤਾਂ ਤਾਜਾਂ ਦੇ ਮਾਲਕ ਹੁੰਦੇ ਹੋਏ ਵੀ ਅਤਿ ਦੇ ਨਿੰਮਰ ਤੇ ਦਿਆਲੂ ਸਨ ਆਪ ਜੀ ਨੇ ਧਰਮ ਉਪਰ ਸਿਆਸਤ (ਰਾਜਨੀਤੀ) ਦੀ ਚਾਸ਼ਨੀ ਕਦੇ ਵੀ ਨਾ ਚੜਨ ਦਿੱਤੀ, ਅਤੇ ਹਮੇਸ਼ਾਂ ਧਰਮ ਤੋਂ ਸੇਧ ਲੈਕੇ ਅਤਿ ਦੀ ਸਿਆਣਪ ਨਾਲ ਹੀ ਰਾਜਨੀਤੀ ਦੇ ਘੋੜੇ ਉੱਤੇ ਸਵਾਰ ਹੋਏ। ਇਹ ਇੱਕ ਨਾਜ਼-ਮਾਣ ਤੇ ਫਖ਼ਰ ਵਾਲੀ ਗੱਲ ਹੈ ਕਿ ਵਾਲੀਆ ਗੋਤ ਦੇ ਤਮਾਮ ਹੀ ਲੋਕ ਇਸ ਵਿਲੱਖਣ ਕਿਸਮ ਦੇ ਸਿੱਖ ਸੂਰਬੀਰ ਯੋਧੇ ਤੋਂ ਵਰੋਸਾਏ ਹੋਏ ਨੇ।

ਮੈਂ ਤਵੱਕੋਂ ਕਰਦਾਂ ਹਾਂ ਕਿ ਅਸੀਂ ਸਭ ਉਹਨਾਂ ਦੇ ਨਕਸ਼ੇ ਕਦਮ ਉੱਤੇ ਤੁਰਨ ਦਾ ਤਹੱਈਆ ਕਰਦੇ ਹੋਏ ਸਾਬਤ ਸੂਰਤ ਅਤੇ ਖੰਡੇ ਬਾਟੇ ਦੇ ਧਾਰਨੀ ਬਣ ਸਕੀਏ, ਅਤੇ ਇਹੋ ਹੀ ਸਾਡੇ ਸਭਨਾਂ ਵੱਲੋਂ ਆਪ ਜੀ ਨੂੰ ਅਸਲ ਸ਼ਰਧਾਂਜਲੀ ਹੋਵੇਗੀ।

# ਭਾਈ ਮਨਸਾ ਸਿੰਘ

ਸੰਗੀਤ ਦੀ ਮੱਸ ਰੱਖਣ ਵਾਲਿਆਂ ਅਤੇ ਕੀਰਤਨ ਦੀ ਭਲੀ ਸੋਝੀ ਰੱਖਣ ਵਾਲਿਆਂ ਗੁਰੂ-ਸਵਾਰਿਆਂ ਵਿਚ ਇਸ ਗੱਲ ਦੀ ਅਕਸਰ ਹੀ ਚਰਚਾ ਤੇ ਜ਼ਿਕਰ ਹੁੰਦਾ ਰਹਿੰਦਾ ਹੈ ਕਿ ਇਕ ਭਾਈ ਮਨਸਾ ਸਿੰਘ ਜੀ ਹੋਏ ਨੇ, ਜਿਹਨਾਂ ਨੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਵਰਗੇ ਬਾਹੂਬਲੀਆਂ ਦੀ ਵੀ ਪਰਵਾਹ ਨਾ ਕੀਤੀ, ਮੈਂ ਇਸ ਘਟਨਾ ਨਾਲ ਹੂਬਹੂ ਸਹਿਮਤ ਹਾਂ ਕਿ ਐਸਾ ਜ਼ਰੂਰ ਵਾਪਰਿਆ ਹੈ ਕਿ ਜਿਸ ਤਿਆਗ ਦੀ ਕਿਧਰੇ ਵੀ ਕੋਈ ਮਿਸਾਲ ਨਹੀਂ ਜੇ ਮਿਲਦੀ। ਗੁਰੂ ਨਾਨਕ ਦੇ ਘਰ ਦੇ ਕੀਰਤਨੀਏਂ ਅੰਦਰ ਅਜੇਹੀਆਂ ਸਿਫਤਾਂ ਤੇ ਸਬਰ ਸੰਤੋਖ ਦਾ ਹੋਣਾ ਕੋਈ ਅਚੰਭੇ ਵਾਲੀ ਗੱਲ ਨਹੀਂ ਵੇ, ਕਿਉਂਕਿ ਗੁਰੂ ਦੇ ਸ਼ਬਦ ਦਾ ਨਾਮ ਰੂਪੀ ਸਾਬਣ ਮੈਲੇ ਕੁਚੈਲੇ ਮਨਾਂ ਨੂੰ ਸਾਫ਼ ਕਰਨ ਦਾ ਹੀ 'ਤੇ ਕੰਮ ਕਰਦਾ ਹੈ, ਪਰੰਤੂ ਕੁਝ ਕੁ ਭੁਲੱਕੜ ਤੇ ਅਗਿਆਨੀ ਮਨਾਂ ਨੇ ਇਸ ਵਾਪਰੀ ਹੋਈ ਘਟਨਾ ਨੂੰ ਪ੍ਰਚਾਰਕ ਸ਼੍ਰੇਣੀ ਉਪਰ ਤਨਜ਼ ਕਰਨ ਲਈ ਵਰਤਣਾ ਸ਼ੁਰੂ ਕਰ ਦਿਤਾ ਕਿ ਦੇਖੋ ਜੀ ਉਹ ਤੇ ਭਾਈ ਮਨਸਾ ਸਿੰਘ ਜੀ ਹੀ ਸਨ ਜਿਹਨਾਂ ਨੇ ਮਹਾਰਾਜਾ ਰਣਜੀਤ ਸਿੰਘ ਵਰਗੇ ਮਹਾਂਬਲੀ ਤੋਂ ਵੀ ਕੁਝ ਕਬੂਲ ਨਾ ਕੀਤਾ।ਅੱਜ ਕੱਲ ਦੇ ਰਾਗੀ ਤਾਂ ਸਿਰੇ ਦੇ ਲਾਲਚੀ ਨੇ ਜੀ, ਇਤਿਆਦਕ। ਪਰ ਮੈਨੂੰ ਮੁਆਫ਼ ਕਰਨਾ ਉਪਰੋਕਤ ਘਟਨਾ ਦਾ ਸਿਰਫ ਇਹ ਇਕ ਹੀ ਪਹਿਲੂ ਨਹੀਂ ਹੈ, ਕੁਝ ਹੋਰ ਵੀ ਏ।ਨਿਰਸੰਦੇਹ ਭਾਈ ਮਨਸਾ ਸਿੰਘ ਜੀ ਇਕ ਉੱਚੇ ਆਚਰਣ ਵਾਲੇ ਸਬਰ ਸੰਤੋਖੀ ਤੇ ਨਿਰਇੱਛਤ ਕੀਰਤਨੀਏਂ ਸਨ ਜਿਹਨਾਂ ਸਾਹਵੇਂ ਸਾਡਾ ਸਭਨਾਂ ਦਾ ਸਿਰ ਝੁੱਕਦਾ ਹੈ ਤੇ ਜੋ ਇਕ ਕੀਰਤਨ ਜਗਤ ਲਈ ਆਦਰਸ਼ਕ ਮਿਸਾਲ ਵੀ ਨੇ।

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਿੱਖ ਰਾਜ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਭਾਈ ਮਨਸਾ ਸਿੰਘ ਜੀ ਬਤੌਰ ਹਜ਼ੂਰੀ ਰਾਗੀ ਜੱਥੇ ਦੇ ਤੌਰ 'ਤੇ ਕੀਰਤਨ ਦੀ ਸੇਵਾ ਨਿਭਾਉਂਦੇ ਸਨ ਜੋ ਕਿ ਆਪਣੇ ਸਮਿਆਂ ਦੇ ਆਹਲਾ ਕਿਸਮ ਦੇ ਗੁਣੀ-ਜਨ ਰਾਗੀ ਜੱਥਿਆਂ ਵਿਚੋਂ ਇਕ ਸਨ ਅਤੇ ਡਾਹਢੇ ਸੁਰੀਲੇ ਅਤੇ ਗੁਰਮਤਿ ਸੰਗੀਤ ਵਿਦਿਆ ਦੇ ਪੰਡਤ ਵੀ ਸਨ। ਵਕਤ ਦੀਆਂ ਸਿੱਖ ਸੰਗਤਾਂ ਵਿਚ ਆਪ ਜੀ ਦਾ ਉੱਚੇਰਾ ਅਸਥਾਨ ਸੀ। ਗੁਰੂ ਦੀਆਂ ਸੰਗਤਾਂ ਤੋਂ ਇਲਾਵਾ ਵਕਤ ਦੇ ਪ੍ਰਬੰਧਕ ਅਤੇ ਭਾਈ ਸੰਤ ਸਿੰਘ ਜੀ ਗਿਆਨੀ ਅਤੇ ਖੁਦ ਸ਼ੇਰੇ ਪੰਜਾਬ ਮਹਾਰਾਜਾ ਵੀ ਆਪ ਜੀ ਦੀ ਬਥੇਰੀ ਇਜ਼ਤ ਕਰਦੇ ਸਨ। ਭਾਈ ਮਨਸਾ ਸਿੰਘ ਜੀ ਦੀ ਰਿਹਾਇਸ਼ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਉਤਰੀ ਬਾਹੀ ਦੇ ਪਿਛਲੇ ਪਾਸੇ ਸੀ, ਜਿਥੇ ਕਿ ਉਸ ਵਕਤ ਹੋਰ ਵੀ ਬਹੁਤ ਸਾਰੇ ਹਜ਼ੂਰੀ ਰਾਗੀ ਜਥੇ ਨਿਵਾਸ ਰੱਖਦੇ ਸਨ। ਅਕਸਰ ਹੀ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ

ਸਿੰਘ ਜੀ ਫੁਰਸਤ ਦੇ ਪਲ ਮਿਲਦੇ ਹੀ ਲਾਹੌਰ ਤੋਂ ਅੰਮ੍ਰਿਤਸਰ ਗੁਰੂ ਕੀ ਨਗਰੀ ਵੱਲ ਨੂੰ ਤੁਰ ਪੈਂਦੇ ਅਤੇ ਰਾਮ ਬਾਗ (ਕੰਪਨੀ ਬਾਗ) ਵਿਚ ਆਪਣੇ ਲਾਮ ਲਸ਼ਕਰ ਸਮੇਤ ਆਣ ਠਹਿਰਾਉ ਕਰਦੇ ਅਤੇ ਸਰਘੀ ਵੇਲੇ ਉੱਠ ਕੇ ਸ਼ਰਧਾ ਸਤਿਕਾਰ 'ਚ ਲਬਰੇਜ਼ ਹੋ ਕੇ ਅਕੀਦਤ ਦੇ ਫੁੱਲ ਭੇਂਟ ਕਰਨ ਲਈ ਸੱਚਖੰਡ ਦਰਬਾਰ ਸਾਹਿਬ ਜੀ ਦੀਆਂ ਪਰਕਰਮਾਂ ਨੂੰ ਆਣ ਚੁੰਮਦੇ, ਉਹਨਾਂ ਹੀ ਸਮਿਆਂ ਦੌਰਾਨ ਸ੍ਰੀ ਦਰਬਾਰ ਸਾਹਿਬ ਜੀ ਦੇ ਧੁਰ ਅੰਦਰ ਕੁਝ ਹੋਰ ਵੀ ਰਾਗੀ ਜੱਥਿਆਂ ਦੇ ਮੌਜੂਦ ਹੋਣ ਦਾ ਵੇਰਵਾ ਪ੍ਰਾਪਤ ਹੁੰਦਾ ਹੈ। ਭਾਈ ਮਨਸ਼ਾ ਸਿੰਘ ਜੀ ਤੋਂ ਇਲਾਵਾ ਭਾਈ ਅਤਰਾ ਜੀ, ਭਾਈ ਅਮੀਰ ਸਿੰਘ ਅਤੇ ਭਾਈ ਮਨਸ਼ਾ ਸਿੰਘ ਜੀ ਦੇ ਦੋਹਿਤਰੇ ਭਾਈ ਮਾਨ ਸਿੰਘ ਵੀ ਮੌਜੂਦ ਸਨ। ਭਾਈ ਮਨਸ਼ਾ ਸਿੰਘ ਜੀ ਅਕਸਰ ਆਸਾ ਜੀ ਦੀ ਵਾਰ ਦੀ ਚੌਂਕੀ ਕਰਿਆ ਕਰਦੇ ਸਨ ਅਤੇ ਉਸ ਵਕਤ ਸਿੱਖ ਸੰਗਤਾਂ ਦਾ ਖੂਬ ਜਮਾਵੜਾ ਹੋ ਜਾਂਦਾ ਸੀ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਵੀ ਪਹਿਰ ਰਹਿੰਦਿਆਂ ਮੁਨ੍ਹੇਰੇ ਹੀ ਚੌਂਕੜਾ ਮਾਰ ਕੇ ਸਮਾਧੀਲੀਨ ਹੋ ਰੱਬੀ ਕੀਰਤਨ ਦੇ ਅਨੰਦ 'ਚ ਗਵਾਚ ਜਾਂਦੇ ਅਤੇ ਸੰਪੂਰਨ ਆਸਾ ਜੀ ਦੇ ਵਾਰ ਭੋਗ ਉਪਰੰਤ ਵਾਪਸ ਆਪਣੇ ਮੁਕਾਮ 'ਤੇ ਟੁਰ ਜਾਂਦੇ। ਇਕ ਰੋਜ਼ ਆਪ ਜੀ ਨੇ ਕੀਰਤਨ ਸੁਨਣ ਤੋਂ ਬਾਅਦ ਆਪਣੇ ਦਰਬਾਰੀਆਂ ਸਾਹਵੇਂ ਇਜ਼ਹਾਰ ਕਰਦਿਆਂ ਹੁਕਮ ਕੀਤਾ ਕਿ ਗੁਰੂ ਘਰ ਦੇ ਇਸ ਮਹਾਨ ਕੀਰਤਨੀਏਂ ਭਾਈ ਮਨਸਾ ਸਿੰਘ ਜੀ ਦੇ ਮੁਕਾਮ ਵੱਲ ਕੂਚ ਕੀਤਾ ਜਾਵੇ। ਹੁਕਮ ਦੀ ਤਾਮੀਲ ਹੋਈ, ਸਿੱਖ ਰਾਜ ਦੇ ਬਾਦਸ਼ਾਹ ਨੇ ਆਪਣੇ ਲਾਮ ਲਸ਼ਕਰ ਸਮੇਤ ਭਾਈ ਮਨਸਾ ਸਿੰਘ ਜੀ ਦਾ ਜਾ ਦਰਵਾਜ਼ਾ ਖੜਕਾਇਆ। ਅੱਗੋਂ ਭਾਈ ਮਨਸਾ ਸਿੰਘ ਹੁਰਾਂ ਦਰਵਾਜ਼ਾਂ ਖੋਲਦਿਆਂ ਹੀ ਪੁੱਛਿਆ ਕਿ ਹੁਕਮ ਸਰਕਾਰ? ਸ਼ੇਰੇ ਪੰਜਾਬ ਦੇ ਏਲਚੀ ਨੇ ਭਾਈ ਮਨਸਾ ਸਿੰਘ ਜੀ ਨੂੰ ਬਹੁਤ ਹੀ ਅਧੀਨਗੀ ਅਤੇ ਫ਼ਖਰ ਨਾਲ ਦੱਸਿਆ ਕਿ ਅੱਜ ਮਹਾਰਾਜਾ ਰਣਜੀਤ ਸਿੰਘ ਜੀ ਤੁਹਾਡੇ ਦਰਵਾਜ਼ੇ ਪੁਰ ਖ਼ੁਦ ਹਾਜ਼ਿਰ ਹੋਏ ਨੇ ਜੋ ਕਿ ਆਪ ਜੀ ਉੱਪਰ ਡਾਹਢੇ ਮਿਹਰਬਾਨ ਨੇ। ਏਲਚੀ ਦੇ ਇਹ ਸਾਰੇ ਬਚਨ ਸੁਣਕੇ ਉਸ ਤਿਆਗ ਤੇ ਨਿੰਮ੍ਰਤਾ ਦੀ ਮੂਰਤੀ ਭਾਈ ਮਨਸਾ ਸਿੰਘ ਜੀ ਨੇ ਜੋ ਸਬਰ, ਸੰਤੋਖੀ ਤੇ ਮਾਲਕ ਉੱਪਰ ਭਰੋਸੇਯੋਗਤਾ ਦੀ ਗੱਲ ਕਹੀ ਉਹ ਲੂੰ-ਕੰਡੇ ਖੜ੍ਹੇ ਕਰਨ ਵਾਲੀ ਸੀ ਔਰ ਜਿਸ ਬੇਬਾਕੀ ਤੇ ਨਿਰਭੈਅਤਾ ਨਾਲ ਭਾਈ ਸਾਹਿਬ ਜੀ ਨੇ ਜੁਆਬ ਦਿਤਾ ਉਹ ਹਰ ਕਿਸੇ ਦੇ ਵੱਸ ਦੀ ਗੱਲ ਨਹੀਂ ਹੋ ਸਕਦੀ, ਕਿਉਂਕਿ ਮਹਾਰਾਜਾ ਰਣਜੀਤ ਸਿੰਘ ਜੀ ਨੇ ਭਾਈ ਮਨਸਾ ਸਿੰਘ ਦੇ ਘਰ ਵਿਚ ਤੰਗ-ਦਸਤੀ ਦੀ ਗੱਲ ਸੁਣਕੇ ਖੁਲ੍ਹੇ ਦਿਲ ਨਾਲ ਮੱਦਦ ਕਰਨੀ ਚਾਹੀ ਸੀ ਅਤੇ ਮਹਾਰਾਜਾ ਸਾਹਿਬ ਖ਼ੁਦ ਹਾਥੀ ਉੱਪਰ ਸਵਾਰ ਹੋ ਕੇ ਭਾਈ ਸਾਹਿਬ ਜੀ ਨੂੰ ਅਸ਼ਰਫੀਆਂ, ਮੋਹਰਾਂ ਦੇਣ ਲਈ ਹਾਜ਼ਿਰ ਹੋਏ ਸਨ, ਜਦੋਂ ਅਜਿਹੀ ਦਿਆਲਤਾ ਤੇ ਪੇਸ਼ਕਸ਼ ਬਾਰੇ ਭਾਈ ਸਾਹਿਬ ਜੀ ਨੂੰ ਪਤਾ ਚੱਲਿਆ ਤਾਂ ਆਪ ਜੀ ਨੇ ਤੜਾਕ ਕਰਕੇ ਆਪਣਾ ਬੂਹਾ ਬੰਦ ਕਰਦਿਆਂ ਹੋਇਆਂ ਇਹ ਤਿਆਗੀ ਬਚਨ ਆਖੇ। ਮਹਾਰਾਜਾ ਸਾਹਿਬ ਜਿਸ ਦਾਤੇ ਪਾਸੋਂ ਤੁਸੀਂ ਮੰਗਦੇ ਹੋ ਮੈਂ ਵੀ ਉਸੇ ਹੀ ਘਰ ਦਾ ਝਾੜੂ ਬਰਦਾਰ ਹਾਂ, ਮੈਂ ਖ਼ੁਦ ਹੀ ਉਸ ਪਾਸੋਂ ਮੰਗ ਲਾਂਗਾ, ਸੋ ਮੈਨੂੰ ਤੁਹਾਡੀ ਮੱਦਦ ਦੀ ਕੋਈ ਵੀ ਲੋੜ ਨਹੀਂ ਏ। ਭਾਈ ਮਨਸਾ ਸਿੰਘ ਜੀ ਦੇ ਅਜੇਹੇ ਰੱਬੀ ਤੇ ਖ਼ਰੇ ਬਚਨ ਸੁਣਕੇ ਮਹਾਰਜਾ ਸਾਹਿਬ ਉਹਨੀਂ ਹੀ ਪੈਰੀਂ ਵਾਪਸ ਰਾਮਬਾਗ ਚਲੇ ਗਏ

ਤੇ ਨਾਲ ਹੀ ਆਪਣੇ ਕਾਰਿੰਦਿਆਂ ਨੂੰ ਹੁਕਮ ਦੇ ਗਏ ਕਿ ਦੇਰ-ਸਵੇਰ ਭਾਈ ਸਾਹਿਬ ਜੀ ਦੇ ਘਰ ਇਹ ਸਹਾਇਤਾ ਪੁੱਜਦੀ ਕਰ ਦੇਣੀ ਤੇ ਹੋਇਆ ਵੀ ਇੰਜ ਈ। ਉਪਰੋਕਤ ਘਟਨਾ ਦਾ ਮਤਲਬ ਇਹ ਨਹੀਂ ਕਿ ਪ੍ਰਚਾਰਕਾਂ ਨੂੰ ਕਿਸੇ ਵਸਤੂ ਦੀ ਲੋੜ ਨਹੀਂ ਭਾਸਦੀ ਸਗੋਂ ਇਸ ਦਾ ਮਤਲਬ ਤਾਂ ਇਹ ਨਿਕਲਦਾ ਹੈ ਕਿ ਗੁਰੂ ਦਾ ਪ੍ਰਚਾਰਕ ਲਾਲਚੀ ਜਾਂ ਭੁੱਖਾ ਨਾ ਹੋਵੇ, ਹਾਂ ਤਿਆਗੀ ਜ਼ਰੂਰ ਹੋਵੇ। ਕੁਝ ਗੁਰੂ ਸਵਾਰੇ ਇਹ ਆਂਹਦੇ ਵੀ ਸੁਣੇ ਜਾਂਦੇ ਨੇ ਕਿ ਜੀ ਹੁਣ ਭਾਈ ਮਨਸਾ ਸਿੰਘ ਜੀ ਵਰਗੇ ਰਾਗੀ ਕਿਥੋਂ? ਹੁਣ ਤਾਂ ਇਹ ਪੈਸੇ ਦੇ ਪਿੱਛੇ-2 ਦੌੜ ਰਹੇ ਨੇ, ਸੋ ਮੈਂ ਵੀ ਇਸ ਗੱਲ ਨਾਲ ਸਹਿਮਤ ਹਾਂ ਕਿ ਅੱਜ ਦੇ ਤੇਜ਼ ਤਰਾਰ ਪਦਾਰਥਵਾਦੀ ਯੁੱਗ ਵਿਚ ਭਾਈ ਮਨਸਾ ਸਿੰਘ ਜਿਹੇ ਕੀਰਤਨੀਏਂ ਦਾ ਹੋਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ, ਪਰ ਮੈਂ ਦਾਅਵੇ ਨਾਲ ਆਖ ਸਕਦਾ ਹਾਂ ਕਿ ਸ਼ਾਇਦ ਕਿਧਰੇ ਨਾ ਕਿਧਰੇ ਅੱਜ ਵੀ ਭਾਈ ਮਨਸਾ ਸਿੰਘ ਜੀ ਵਰਗੇ ਸੰਤੋਖੀ ਪ੍ਰਚਾਰਕ ਤਾਂ ਲੱਭ ਹੀ ਪੈਣਗੇ, ਪਰ ਕੀ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਵਰਗਾ ਕੋਈ ਪਾਰਖੂ ਵੀ ਮੌਜੂਦ ਹੋਵੇਗਾ? ਅਜੋਕੇ ਦੌਰ ਵਿਚ ਵੱਡੇ-ਵੱਡੇ ਸ਼ਾਹ ਅਮੀਰੜੇ, ਜਾਗੀਰਦਾਰ ਤੇ ਸ਼ਰਮਾਏਦਾਰ ਸਰਦਾਰ ਆਪਣੇ-2 ਘਰੀਂ ਵਿਆਹ ਸ਼ਾਦੀਆਂ ਸਮੇਂ ਲੋਕ ਕਲਾਕਾਰਾਂ ਅਤੇ ਲੱਚਰ ਸਮਗਰੀ ਪਰੋਸਣ ਵਾਲਿਆਂ ਨੂੰ ਤਾਂ ਮਿਲੀਅਨਾਂ ਦੇ ਹਿਸਾਬ ਨਾਲ ਧਨ ਲੁਟਾ ਸਕਦੇ ਨੇ ਪਰ 48 ਘੰਟੇ ਅਖੰਡਪਾਠ ਦੀ ਡਿਊਟੀ ਕਰਨ ਵਾਲੇ ਪਾਠੀ ਸਿੰਘਾਂ ਨੂੰ ਕੋਈ ਦੋ ਸੌ ਰੁਪੈ ਦੇ ਕੇ ਵੀ ਰਾਜ਼ੀ ਨਹੀਂ ਜੇ। ਕੀ ਉਪਰੋਕਤ ਧਨਵਾਨ ਲੋਕਾਂ ਨੂੰ ਕਿਧਰੇ ਅਜਿਹੇ ਹੀ ਮਨਸਾ ਸਿੰਘ ਦੀ ਲੋੜ ਤਾਂ ਨਹੀਂ ਭਾਸਰਦੀ ਰਹਿੰਦੀ। ਕੀ ਕੌਮ ਦਾ ਪ੍ਰਚਾਰਕ ਭੁੱਖਾ ਤ੍ਰਿਹਾਇਆ ਹੀ ਹੋਵੇ ਤਾਂ ਤਾਰੀਫ਼ ਦੇ ਕਾਬਿਲ ਹੁੰਦਾ ਹੈ? ਵਾਹ ਮੇਰੀ ਕੌਮ ਦੇ ਬਾਂਕਿਉ ਸ਼ੇਰੋ? ਅੱਜ ਵੀ ਸਿੱਖ ਕੌਮ ਦੇ ਪ੍ਰਚਾਰਕਾਂ ਵਿਚ ਅਨੇਕਾਂ ਹੀ ਪ੍ਰਚਾਰਕ ਸਾਹਿਬਾਨ ਭਾਈ ਮਨਸਾ ਸਿੰਘ ਜਿਹੀ ਉੱਤਮ ਬਿਰਤੀ ਰੱਖਦੇ ਹਨ ਪਰ ਉਹਨਾਂ ਦੀ ਕੋਈ ਸਾਰ ਹੀ ਨਹੀਂ ਲੈਣ ਵਾਲਾ ਰਿਹਾ। ਜੇਕਰ ਚਾਹੁਣ ਤਾਂ ਸਿੱਖ ਪੰਥ ਦੀਆਂ ਮੁੱਢਲੀਆਂ ਤੇ ਸਿਰਮੌਰ ਧਾਰਮਿਕ ਜਥੇਬੰਦੀਆਂ ਆਪਣੇ ਪ੍ਰਚਾਰਕਾਂ ਨੂੰ ਅਜ਼ਮਾ ਸਕਦੀਆਂ ਨੇ। ਬੱਸ ਲੋੜ ਹੈ ਉਹਨਾਂ ਪ੍ਰਤੀ ਸੁਹਿਰਦ ਹੋਣ ਅਤੇ ਉਹਨਾਂ ਦੀ ਨਿਤਾਪ੍ਰਤੀ ਜੀਵਨ ਨਿਰਬਾਹ ਦੀਆਂ ਲੋੜਾਂ ਪ੍ਰਤੀ ਸੁਚੇਤ ਹੋਣ ਦੀ। ਕਿਸੇ ਵੀ ਪ੍ਰਚਾਰਕ ਲਈ ਕੁੱਲੀ, ਗੁੱਲੀ ਤੇ ਜੁੱਲੀ ਦਾ ਸੋਹਣਾ ਪ੍ਰਬੰਧ ਹੋ ਜਾਵੇ ਅਤੇ ਪਰਿਵਾਰਕ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਚੁੱਕ ਲਈ ਜਾਵੇ ਤਾਂ ਮਜਾਲ ਕੀ ਏ ਕਿ ਕੋਈ ਪ੍ਰਚਾਰਕ ਚੂੰ ਵੀ ਕਰ ਜਾਵੇ। ਉਂਜ ਭਾਈ ਮਨਸਾ ਸਿੰਘ ਜੀ ਵਰਗੀ ਪਾਕ ਰੂਹ ਤਮਾਮ ਹੀ ਕੀਰਤਨੀਆਂ ਸਿੰਘਾਂ ਅਤੇ ਸਭਨਾਂ ਸਿੱਖਾਂ ਲਈ ਹੀ ਪ੍ਰੇਰਣਾ ਸਰੋਤ ਹੈ, ਜਿਹਨਾਂ ਤੋਂ ਅਸੀਂ ਅਮਲੀ ਸੇਧ ਲੈ ਸਕਦੇ ਹਾਂ ਸੋ ਭਾਈ ਮਨਸਾ ਸਿੰਘ ਜਿਹੇ ਸਿਦਕੀ ਕੀਰਤਨੀਏਂ ਨੂੰ ਮੇਰਾ ਲੱਖ-ਲੱਖ ਪ੍ਰਣਾਮ।

# ਭਾਈ ਅਮੀਰਾ

ਸਿੱਖ ਰਾਜ ਦੀ ਸਿਖਰ ਦੁਪਹਿਰ ਸਮੇਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਅਲੌਕਿਕ ਦਰਬਾਰ ਵਿਚ ਸ਼ਾਸ਼ਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਪਰਪੱਕ ਧਨੰਤਰ ਗਵੱਈਏ ਅਤੇ ਸਿੱਖਰ ਦੇ ਕੀਰਤਨਕਾਰ ਰਾਗੀ/ਰਬਾਬੀ ਵੀ ਸਨ। ਸ਼ੇਰੇ ਪੰਜਾਬ ਦੇ ਪਾਸ ਜਿਥੇ ਭਾਈ ਸੱਤਾ ਤੇ ਬਲਵੰਡ ਦੇ ਖਾਨਦਾਨ ਵਿਚੋਂ ਭਾਈ ਅਮੀਰਾ, ਭਾਈ ਅਤਰਾ, ਭਾਈ ਭਾਗ, ਜਿਹੇ ਨਿਪੁੰਨ ਰਬਾਬੀ ਕੀਰਤਨੀਏਂ ਸਨ ਉਥੇ ਭਾਈ ਮਨਸ਼ਾ ਸਿੰਘ ਜੀ ਤੋਂ ਇਲਾਵਾ ਦਬੰਗ ਗਵੱਈਆਂ ਵਿਚੋਂ ਕਸੂਰ ਘਰਾਣੇ ਦੇ ਮੀਆਂ ਇਰਸ਼ਾਦ ਅਲੀ (ਬੜੇ ਗੁਲਾਮ ਅਲੀ ਖਾਂ ਦੇ ਦਾਦਾ ਜੀ) ਅਤੇ ਕਸੂਰ ਘਰਾਣੇਂ ਦੇ ਹੀ ਇਕ ਹੋਰ ਉਸਤਾਦ ਗਵੱਈਏ ਇਮਾਮ ਬਖਸ਼ ਵੀ ਮੌਜੂਦ ਸਨ। ਭਾਵੇਂ ਇਹਨਾਂ ਗਵੱਈਆਂ ਅਤੇ ਕੀਰਤਨੀਆਂ ਦੀ ਲਾਈਨ ਵੱਖੋ ਵੱਖਰੀ ਜਾਪਦੀ ਹੈ, ਪਰ ਸੰਗੀਤਕ ਗੁਣਾਂ ਕਰਕੇ ਸਭ ਹੀ ਆਪਣੇ ਫਨ ਵਿਚ ਮਾਹਿਰ ਸਨ। ਮਹਾਰਾਜਾ ਰਣਜੀਤ ਸਿੰਘ ਜੀ ਇਹਨਾਂ ਸਭਨਾਂ ਹੀ ਕਲਾਕਾਰਾਂ ਤੇ ਕੀਰਤਨੀਆਂ ਦਾ ਅਥਾਹ ਸਤਿਕਾਰ ਕਰਦੇ ਸਨ ਪਰ ਭਾਈ ਅਮੀਰਾ ਪ੍ਰਤੀ ਆਪ ਜੀ ਦੇ ਮਨ ਵਿਚ ਕੁਝ ਜ਼ਿਆਦਾ ਹੀ ਸ਼ਰਧਾ ਤੇ ਪਿਆਰ ਸੀ, ਕਿਉਂਕਿ ਭਾਈ ਅਮੀਰਾ ਜੀ ਅਤਿ ਸ਼ਾਲੀਨਤਾ ਤੇ ਗੁਣਾਂ ਭਰਪੂਰ ਵਿਅਕਤੀ ਸੀ ਜੋ ਸ਼ਾਹੀ ਪਰਿਵਾਰ ਦੇ ਧਰਮ ਕਾਰਜਾਂ ਪ੍ਰਤੀ ਸਭ ਨਾਲੋਂ ਜ਼ਿਆਦਾ ਸੁਚੇਤ ਸੀ ਅਤੇ ਸ਼ੇਰੇ ਪੰਜਾਬ ਦੇ ਤਮਾਮ ਹੀ ਕਟੁੰਭ ਦਾ ਵਿਸ਼ਵਾਸ਼ ਪਾਤਰ ਵੀ ਸੀ। ਸ਼ਾਹੀ ਖ਼ਾਨਦਾਨ ਵਿਚ ਕੋਈ ਧਰਮ ਸੰਸਕਾਰ ਸ਼ਾਦੀ (ਵਿਆਹ) ਗ਼ਮੀ/ਖੁਸ਼ੀ ਸਮੇਂ ਭਾਈ ਅਮੀਰਾ ਜੀ ਸਭਨਾਂ ਤੋਂ ਮੋਹਰੀ ਹੁੰਦੇ ਸਨ। ਭਾਈ ਅਮੀਰੇ ਅੰਦਰ ਕੋਈ ਗੁਣਾਂ ਦੀ ਕਮੀ ਨਹੀਂ ਸੀ, ਗਾਇਣ ਸ਼ੈਲੀ ਤੋਂ ਇਲਾਵਾ ਆਪ ਜੀ ਨੂੰ ਹੋਰ ਵੀ ਕਈ ਸ਼ਾਹੀ ਸ਼ੌਕ ਸਨ ਜਿਵੇਂ ਕਿ ਆਪ ਜੀ ਨੂੰ ਉੱਚ ਨਸਲੀ ਅਰਬੀ ਘੋੜਿਆਂ ਅਤੇ ਸ਼ਿਕਾਰ ਦਾ ਵੀ ਸ਼ੌਕ ਸੀ ਅਤੇ ਆਪ ਜੀ ਅਤਿ ਦੇ ਪਾਰਖੂ ਵੀ ਸਨ, ਇਸੇ ਲਈ ਮਹਾਰਾਜਾ ਰਣਜੀਤ ਸਿੰਘ ਜੀ ਨੇ ਭਾਈ ਅਮੀਰੇ ਦੇ ਬਹੁ-ਗੁਣੀ ਤੇ ਵਫਾਦਾਰ ਹੋਣ ਕਾਰਨ ਸਦਾ ਨਜ਼ਰੇ-ਇਨਾਇਤ ਹੀ ਰੱਖੀ, ਭਾਈ ਅਮੀਰਾ ਪਿੰਡ ਨਿਆਜ਼ਬੇਗ, ਜ਼ਿਲਾ ਲਾਹੌਰ ਦਾ ਬਾਸ਼ਿੰਦਾ ਸੀ ਅਤੇ ਇਹ ਨਿਆਜ਼ਬੇਗ ਪਿੰਡ ਭਾਈ ਅਮੀਰੇ ਨੂੰ ਜਾਗੀਰ ਵੱਜੋਂ ਪ੍ਰਾਪਤ ਹੋਇਆ ਸੀ। ਆਪਣੀ ਆਯੂ ਦੇ ਕਈ ਕੁ ਸਾਲ ਮਹਾਰਾਜਾ ਸਾਹਿਬ ਜੀ ਦੀ ਤਾਬਿਆ 'ਚ ਗੁਜ਼ਾਰੇ ਅਤੇ ਸ਼ੇਰੇ ਪੰਜਾਬ ਨੇ ਭਾਈ ਅਮੀਰੇ ਨੂੰ ਪਰਿਵਾਰਕ ਵਫਾਦਾਰੀ ਬਦਲੇ ਬਤੌਰ ਵਜ਼ੀਰ ਬਰਾਬਰ ਦਾ ਦਰਜਾ ਦਿਤਾ ਹੋਇਆ ਸੀ, ਜਿਸ ਕਰਕੇ ਸਰਕਾਰ ਦੇ ਤਮਾਮ ਹੀ ਦਰਬਾਰੀਏ ਵੀ ਆਪ ਜੀ ਦੀ ਚੋਖੀ ਇਜ਼ਤ ਕਰਦੇ ਸਨ, ਕਹਿੰਦੇ ਨੇ ਕਿ ਮਹਾਰਾਣੀ ਜਿੰਦਾ ਦਾ ਭਾਈ ਅਮੀਰਾ ਜੀ ਮੁੱਖ ਵਿਸ਼ਵਾਸ ਪਾਤਰ ਸੀ ਜੋ ਕਿ ਸਦਾ ਅੰਗ ਸੰਗ ਹੀ ਰਹਿੰਦਾ ਸੀ। ਭਾਈ ਅਮੀਰਾ ਮਹਾਰਾਜ

ਦੀ ਸਰਕਾਰ ਤੋਂ ਚੋਖੀ ਤਨਖਾਹ ਵੀ ਲੈਂਦਾ ਸੀ ਅਤੇ ਪੱਕਾ ਮੁਲਾਜ਼ਮ ਸੀ। ਭਾਈ ਅਮੀਰੇ ਵੱਲੋਂ ਮਹਾਰਾਜਾ ਰਣਜੀਤ ਸਿੰਘ ਅਤੇ ਉਸਦੇ ਪਰਿਵਾਰ ਦੀ ਵਫਾਦਾਰੀ ਨੂੰ ਤੱਕਦਿਆਂ ਅਕ੍ਰਿਤਘਣ ਡੋਗਰੇ ਸਦਾ ਹੀ ਖ਼ਾਰ ਖਾਂਦੇ ਸਨ ਜਿਹਨਾਂ ਨੇ ਮਹਾਰਾਜਾ ਸ਼ੇਰ ਸਿੰਘ ਨੂੰ ਚੁੱਕ ਚੁਕਾ ਕੇ ਉਸਦੀ ਨੌਕਰੀ ਤੋਂ ਹੀ ਫਾਰਗ ਕਰਵਾ ਛੱਡਿਆ। ਅਖ਼ੀਰ ਜਦੋਂ ਡੋਗਰਿਆਂ ਦੀ ਬੇਇਮਾਨੀ, ਬੁਰਛਾਗਰਦੀ ਤੇ ਕੀਤੀ ਗ਼ਦਾਰੀ ਕਾਰਨ ਸਿੱਖ ਰਾਜ ਦੀਆਂ ਸ਼ਾਮਾਂ ਪੈ ਗਈਆਂ ਤਾਂ ਸ਼ੇਰੇ ਪੰਜਾਬ ਦਾ ਇਹ ਖਾਸ ਵਫਾਦਾਰ ਤੇ ਦਰਬਾਰੀ ਰਬਾਬੀ ਵੀ ਫਿਰੰਗੀਆਂ ਦੀ ਸੀਨਾਜ਼ੋਰੀ ਦਾ ਸ਼ਿਕਾਰ ਹੋ ਗਿਆ। ਡੋਗਰਿਆਂ ਅਤੇ ਅੰਗਰੇਜ਼ਾਂ ਦੀਆਂ ਕੁਟਲ ਤੇ ਨੀਚ ਚਾਲਾਂ ਨੇ ਭਾਈ ਅਮੀਰਾ ਤੋਂ ਭਾਈ ਫਕੀਰਾ ਬਣਾ ਦਿਤਾ। ਅੰਗਰੇਜਾਂ ਨੇ ਭਾਈ ਅਮੀਰੇ ਦੀ ਉਹ ਦੁਰਦਸ਼ਾ ਕੀਤੀ ਕਿ ਜਿਹੜੀ ਕਿਸੇ ਕਲਾਕਾਰ ਜਾਂ ਗਵੱਈਏ ਲਈ ਅੱਤ ਨਾ ਸਹਿਣਯੋਗ ਤੇ ਦੁਖਦਾਈ ਹੁੰਦੀ ਹੈ ਚੂੰਕਿ ਇਕ ਸੰਗੀਤਕਾਰ ਦਾ ਮਨ ਅਤਿ ਸੀਤਲ/ਨਿਰਮਲ/ਪਾਕਿ/ਸਾਫ਼ ਅਤੇ ਨਰਮ ਹੁੰਦਾ ਹੈ। ਪ੍ਰੰਤੂ ਗਦਾਰਾਂ, ਧਾੜਵੀਆਂ ਤੇ ਅਕ੍ਰਿਤਘਣਾਂ ਲਈ ਇਹ ਸਭ ਗੱਲਾਂ ਕੋਈ ਮਾਇਨੇ ਨਹੀਂ ਰੱਖਦੀਆਂ। ਉਂਜ ਵੀ ਫਿਰੰਗੀਆਂ ਨੂੰ ਸ਼ਾਸ਼ਤਰੀ ਸੰਗੀਤ ਜਾਂ ਗੁਰਮਤਿ ਸੰਗੀਤ ਜਿਹੀ ਸੂਖਸ਼ਮ ਤੇ ਰੂਹਾਨੀ ਵਿਦਿਆ ਦੀ ਭਲਾ ਕੀ ਸਾਰ ਸੀ? ਲਾਹੌਰ ਉਪਰ ਅੰਗਰੇਜਾਂ ਦੇ ਜੱਫੇ ਉਪਰੰਤ, ਸ਼ਾਹੀ ਦਰਬਾਰ ਦੇ ਸਮੁੱਚੇ ਹੀ ਗਵੱਈਏ ਰਬਾਬੀ/ਰਾਗੀ ਤੇ ਕੀਰਤਨੀਏਂ ਪੱਤਾ ਵਾਚ ਗਏ ਤੇ ਜਿਧਰ ਨੂੰ ਵੀ ਮੁਹਾਰਾਂ ਹੋ ਗਈਆਂ, ਚਲੇ ਗਏ। ਇਹ ਸਮਾਂ ਸਿੱਖ ਰਾਜ ਦੇ ਗਵੱਈਆਂ ਤੇ ਰਬਾਬੀਆਂ, ਰਾਗੀਆਂ ਲਈ ਬੜਾ ਹੀ ਅਸਹਿ ਤੇ ਮੰਦਭਾਗਾ ਸੀ। ਬਹੁਤ ਸਾਰੇ ਰਬਾਬੀ ਤੇ ਗਵੱਈਏ ਚੜ੍ਹਦੇ ਪੰਜਾਬ ਵਿਚ ਆ ਵੱਸੇ। ਇਹਨਾਂ ਕਾਲੇ ਦਿਲ ਵਾਲੇ ਗੋਰਿਆਂ ਦੀ ਸਿਤਮ ਜ਼ਰੀਫ਼ੀ ਨੇ ਪਤਾ ਨਹੀਂ ਕਿੰਨੇ ਕੁ ਕਲਾਕਾਰਾਂ ਦੀ ਵੱਸਦੀ ਦੁਨੀਆਂ ਵੀਰਾਨੇ 'ਚ ਬਦਲ ਦਿਤੀ। ਭਾਈ ਅਮੀਰੇ ਨੇ ਸੱਚ ਹੱਕ ਤੇ ਇਨਸਾਫ ਖਾਤਿਰ ਇਹਨਾਂ ਅਖੌਤੀ ਗੋਰੇ ਮੁਨਸਫ਼ਾਂ ਸਾਹਵੇਂ ਬਥੇਰੀਆਂ ਅਪੀਲਾਂ ਫਰਿਆਦਾਂ ਕੀਤੀਆਂ ਪਰ ਇਹਨਾਂ ਬੇਰਹਿਮ ਤੇ ਪੱਥਰ ਦਿਲ ਜ਼ਾਲਮ ਇਨਸਾਨਾਂ ਉਪਰ ਕੋਈ ਖ਼ਾਸ ਅਸਰ ਨਾ ਹੋ ਸਕਿਆ। ਇਸ ਸ਼ਾਹੀ ਰਬਾਬੀਏ ਭਾਈ ਅਮੀਰੇ ਨੂੰ ਜਦੋਂ ਸ਼ੇਰੇ ਪੰਜਾਬ ਦੇ ਜਾਹੋ-ਜਲਾਲੀ ਦਰਬਾਰ ਦੀ ਯਾਦ ਆਉਂਦੀ ਤਾਂ ਧਾਂਹਾ ਨਿਕਲ ਜਾਂਦੀਆਂ, ਕਿਉਂਕਿ ਅੱਜ ਇਸ ਮਹਾਨ ਤੇ ਨਿਵੇਕਲੇ ਸੰਗੀਤਕਾਰ ਕੀਰਤਨੀਏਂ ਦਾ ਕੋਈ ਹਮਦਰਦ ਤੇ ਪਾਰਖੂ ਨਾ ਜੋ ਰਿਹਾ ਅਤੇ ਪਰਿਵਾਰਕ ਗੁਜ਼ਾਰਾ ਕਰਨਾ ਵੀ ਡਾਹਢਾ ਔਖਾ ਹੋ ਗਿਆ। ਹਾਲਾਂਕਿ ਤਮਾਮ ਹੀ ਸਿੱਖ ਪੰਥ ਵਿਚ ਭਾਈ ਅਮੀਰੇ ਪ੍ਰਤੀ ਮਾਣ-ਸਤਿਕਾਰ ਦੀ ਕੋਈ ਕਮੀ ਨਹੀਂ ਸੀ ਪ੍ਰੰਤੂ ਸਿੱਖ ਰਾਜ ਦੇ ਪਤਨ ਹੋਣ ਕਾਰਨ ਸਿੱਖਾਂ ਵਿਚ ਹਫੜਾ-ਦਫੜੀ ਅਤੇ ਘੋਰ ਨਿਰਾਸ਼ਤਾ ਵਾਲਾ ਮਾਹੌਲ ਬਣਿਆ ਹੋਇਆ ਸੀ, ਕਿਉਂਕਿ ਜਿਸ ਕੌਮ ਦੇ ਰਾਜ ਭਾਗ ਦਾ ਡੰਕਾ ਅੱਧੀ ਸਦੀ (ਪੰਜਾਹਾਂ ਵਰ੍ਹਿਆਂ) ਤੱਕ ਵੱਜਦਾ ਰਿਹਾ ਹੋਵੇ ਤੇ ਜਦੋਂ ਫਿਰ ਅਜੇਹੇ ਹਲੇਮੀ ਤੇ ਇਨਸਾਫ਼ੀ ਰਾਜ ਦਾ ਸੂਰਜ ਹੀ ਅਸਤ ਹੋ ਜਾਵੇ ਤਾ ਇਕ ਵਾਰ ਕਿਸੇ ਵੀ ਸੁਤੰਤਰ ਕੌਮ ਨੂੰ ਜਬਰਦਸਤ ਝਟਕਾ ਸਹਿਣਾ ਪੈਂਦੇ ਤੇ ਫਿਰ ਗ਼ੁਲਾਮੀ ਦੇ ਜੂਲੇ ਥੱਲੇ ਸਿਰ ਵੀ ਦੇਣਾ ਪੈਂਦੇ। ਔਰ ਸੱਚਮੁੱਚ ਅਜੇਹੇ ਪੇਚੀਦਾ ਤੇ ਬਦਜ਼ਨੀ ਦੌਰ ਵਿਚ ਕਿਸੇ ਵੀ ਕੌਮ ਨੂੰ ਸਭਿਅਕ ਤੌਰ ਤੇ ਵੀ ਬਹੁਤ ਹੀ ਨੁਕਸਾਨ ਝੱਲਣਾਂ ਪੈਂਦਾ ਹੈ ਤੇ ਇੰਜ ਹੀ ਸਿੱਖ ਕੌਮ

ਦੇ ਧਾਰਮਿਕ ਵਿਰਸੇ ਨਾਲ ਵੀ ਗੁਜ਼ਰੀ, ਕੌਮ ਦੇ ਬਹੁਤ ਸਾਰੇ ਬੇਸ਼ਕੀਮਤੀ ਸ਼ਾਸ਼ਤਰੀ ਸੰਗੀਤ ਦੇ ਸਮਰਾਟ ਗਵੱਈਏ ਅਤੇ ਗੁਰਮਤਿ ਸੰਗੀਤ ਨਾਲ ਸਬੰਧਤ ਅਨਮੋਲ ਵਿਦਵਾਨ ਕੀਰਤਨੀਏਂ ਵੀ ਇਸ ਗੁਬਾਰੀ ਧੂੜ ਦਾ ਸ਼ਿਕਾਰ ਹੋ ਗਏ, ਜਿਸ ਦਾ ਘਾਟਾ ਕਦੀ ਵੀ ਪੂਰਾ ਨਹੀਂ ਜੇ ਹੋ ਸਕਦਾ। ਸੋ ਭਾਈ ਅਮੀਰੇ ਨੂੰ ਵੀ ਇਸੇ ਹੀ ਬੁਰੇ ਵਕਤ ਨੇ ਆਪਣੀ ਘੁੰਮਣਘੇਰੀ ਵਿਚ ਲੈ ਲਿਆ ਸੀ, ਅਤੇ ਸਟੇਜ਼ ਦੇ ਇਸ ਧਨੀ ਗਵੱਈਏ ਨੂੰ ਨਸੀਬਾਂ ਨੇ ਵੀ ਸਾਥ ਨਾ ਦਿਤਾ, ਉਮਰ ਵੀ ਸੱਤਰਵਿਆਂ ਵਿਚ ਕਦਮ ਰੱਖ ਚੁੱਕੀ ਸੀ, ਆਪ ਜੀ ਚਿੰਤਾਵਾਂ ਦੇ ਚੱਕਰਵਿਊ ਵਿਚ ਗੋਤੇ ਖਾਂਦੇ ਹੋਏ ਆਖਿਰ, ਉਨ੍ਹੀਵੀਂ ਸਦੀ ਦੇ ਪੂਰੇ ਹੋਣ ਤੋਂ ਪਹਿਲਾਂ ਹੀ ਭਾਈ ਅਮੀਰਾ ਜੀ ਇਸ ਜਗਤ ਤੋਂ ਕੂਚ ਕਰ ਗਏ ਅਤੇ ਛੱਡ ਗਏ ਪਿੱਛੇ ਆਪਣੀਆਂ ਅਭੁੱਲ ਤੇ ਇਤਿਹਾਸਕ ਯਾਦਾਂ ਦੀ ਖੁਸ਼ਬੂ ਜੇਹੜੀਆਂ ਕਿ ਸਾਨੂੰ ਅੱਜ ਵੀ ਨਸ਼ਿਆ ਜਾਂਦੀਆਂ ਹਨ।

# ਬਾਬਾ ਸ਼ਾਮ ਸਿੰਘ

ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਪਿਤਾ ਜੀ ਦੇ ਸਮਕਾਲੀ ਤੇ ਅਨਿੰਨ ਸ਼ਰਧਾਲੂ ਸੇਵਕ ਨਿਰਭੈਅਤਾ, ਨਿਰਵੈਰਤਾ ਅਤੇ ਸੇਵਾ ਸਿਮਰਨ ਦੀ ਮੂਰਤ ਭਾਈ ਘਨ੍ਹਈਆ ਜੀ ਤੋਂ ਕੌਣ ਨਹੀਂ ਵਾਕਿਫ ਜੋ ਕਿ ਸੇਵਾ ਪੰਥੀਆਂ ਦੇ ਮੋਢੀਆਂ 'ਚੋਂ ਸਨ। ਅਗਾਂਹ ਜਾ ਕੇ ਇਸੇ ਹੀ ਪੰਥ ਨਾਲ ਸਬੰਧਤ ਡਾਹਢੀ ਮਾਣ-ਮੱਤੀ ਸਿੱਖ ਸਖਸ਼ੀਅਤ ਸੰਤ ਸਰੂਪ ਆਤਮਾ ਬਾਬਾ ਸ਼ਾਮ ਸਿੰਘ ਜੀ ਹੋਏ ਨੇ ਜਿਹਨਾਂ ਦਾ ਜਨਮ ਪਿਤਾ ਸ੍ਰੀ ਦਰਬਾਰੀ ਜੀ ਅਤੇ ਮਾਤਾ ਕਿਸ਼ਨ ਦੇਈ ਦੀ ਸੁਲੱਖਣੀ ਕੁੱਖ ਤੋਂ ਪਿੰਡ ਸ਼ਾਹਪੁਰ ਵਿਖੇ 1803 ਵਿਚ ਹੋਇਆ। ਤਿੰਨ ਕੁ ਸਾਲ ਦੀ ਬਾਲ ਅਵਸਥਾ ਦੌਰਾਨ ਹੀ ਬਾਬਾ ਸ਼ਾਮ ਸਿੰਘ ਜੀ ਦੇ ਸਿਰ ਉਤੋਂ ਪਿਤਾ ਦਰਬਾਰੀ ਜੀ ਦਾ ਸਾਇਆ ਸਦਾ ਲਈ ਹੀ ਉੱਠ ਗਿਆ, ਹਾਲਾਤ ਅਨਾਥਾਂ ਜਿਹੇ ਹੋ ਗਏ। ਇਸ ਅਤਿ ਦੀ ਗੁਰਬਤ (ਗਰੀਬੀ) ਦੌਰਾਨ ਮਾਤਾ ਕਿਸ਼ਨਾ ਦੇਈ ਜੀ ਚੱਕੀ ਪੀਹ ਪੀਹ ਕੇ ਪਰਿਵਾਰ ਦੇ ਪੇਟ ਨੂੰ ਝੁਲਕਾ ਦੇਂਦੀ ਰਹੀ। ਬਾਲਕ ਸ਼ਾਮ ਸਿੰਘ ਜੀ ਦੀ ਆਯੂ ਅਜੇ ਮਸਾਂ 6 (ਛੇ) ਕੁ ਵਰ੍ਹਿਆਂ ਦੀ ਹੋਈ ਸੀ ਕਿ ਉਸ ਇਲਾਕੇ 'ਚ ਵੱਡਾ ਕਾਲ ਪੈ ਗਿਆ। ਭੁੱਖਮਰੀ ਕਾਰਨ ਗੁਜ਼ਾਰਾ ਹੋਰ ਵੀ ਜ਼ਿਆਦਾ ਮੁਸ਼ਕਿਲ ਹੋ ਗਿਆ। ਮਾਤਾ ਕਿਸ਼ਨ ਦੇਵੀ ਜੀ ਨੇ ਉਹਨਾਂ ਵਕਤਾਂ ਦੇ ਇਕ ਸੰਤ ਮਹਾਂਪੁਰਸ਼ ਨੂੰ (ਸੰਤ ਬਾਬਾ ਰਾਮ ਸਿੰਘ ਜੀ) ਸੌਂਪ ਦਿੱਤਾ। ਇੰਜ ਕਰਕੇ ਸ਼ਾਮ ਸਿੰਘ ਡੇਰੇ ਵਿਚ ਸੰਤਾਂ ਦੀ ਦੇਖਭਾਲ 'ਚ ਹੀ ਤੇ ਗੁਰਸਿੱਖਾਂ ਦੀ ਸੰਗਤ 'ਚ ਸਹਿਜੇ-ਸਹਿਜੇ ਵੱਡਾ ਹੋਇਆ। ਆਪ ਜੀ ਨੇ ਇਸੇ ਹੀ ਡੇਰੇ ਵਿੱਚੋਂ ਗੁਰਮੁੱਖੀ ਸਿੱਖੀ ਅਤੇ ਨਾਲ ਨਾਲ ਗੁਰਬਾਣੀ ਦਾ ਸ਼ੁਧ ਪਾਠ ਤੇ ਅਰਥ ਬੋਧ ਵੀ ਸਿੱਖ ਲਏ। ਇੰਜ ਕਰਕੇ ਬਾਲ ਵਰੇਸ 'ਚ ਹੀ ਸੇਵਾ ਸਿਮਰਨ ਅਤੇ ਕੀਰਤਨ ਦੀ ਚੇਟਕ ਲੱਗ ਗਈ। ਸ਼ਾਮ ਸਿੰਘ ਜੀ ਸੰਤਾਂ ਦੀ ਮੰਡਲੀ ਨਾਲ ਇਕ ਵਾਰੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਆਏ, ਆਬੇ-ਹਯਾਤੀ, ਚਸ਼ਮੇ (ਸਰੋਵਰ) 'ਚ ਇਸ਼ਨਾਨ ਕਰਨ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸਨ ਦੀਦਾਰੇ ਕਰਕੇ ਡਾਹਢੇ ਪ੍ਰਭਾਵਿਤ ਤੇ ਗਦਗਦ ਹੋ ਗਏ। ਸ੍ਰੀ ਦਰਬਾਰ ਸਾਹਿਬ ਜੀ ਦੇ ਅਧਿਆਤਮਕਤਾ ਭਰੇ ਮਾਹੌਲ ਨੇ ਐਸਾ ਮਨ ਮੋਹਿਆ ਕਿ ਆਪ ਕੀਲੇ ਹੀ ਗਏ ਤੇ ਅੰਦਰਲੇ ਮਨੂੰਏ ਨੇ ਇਥੇ ਹੀ ਟਿਕਣ ਲਈ ਉਤਾਵਲਿਆਂ ਕਰ ਛੱਡਿਆ। ਪਰ ਸੰਤਾਂ ਦੀ ਮੰਡਲੀ ਨੇ ਕਿਧਰੇ ਅਗਾਂਹ ਜਾਣਾ ਸੀ, ਸੋ ਮਜਬੂਰੀ ਵੱਸ ਆਪ ਜੀ ਨੂੰ ਵੀ ਨਾਲ ਈ ਟੁਰਨਾ ਪਿਆ। ਕੁਝ ਵਕਤ ਬਾਅਦ ਸੰਤ ਬਾਬਾ ਰਾਮ ਸਿੰਘ ਜੀ ਅੱਲ੍ਹਾ ਨੂੰ ਪਿਆਰੇ ਹੋ ਗਏ ਤਾਂ ਬਾਬਾ ਸ਼ਾਮ ਸਿੰਘ ਜੀ ਦੀ ਹਾਲਾਤ ਆਪ ਜੀ ਬਗੈਰ ਅਨਾਥਾਂ ਜੇਹੀ ਹੋ ਗਈ। ਸੋ ਆਪ ਜੀ ਅਤਿ ਦੀ ਉਦਾਸੀਨਤਾ ਕਾਰਨ ਮੁੜ ਸ੍ਰੀ ਅੰਮ੍ਰਿਤਸਰ ਵਿਖੇ ਹੀ ਪੁੱਜ ਗਏ। ਧੰਨ ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਜੀ ਦੇ ਚਰਨਾਂ ਵਿਚ ਆਪ ਜੀ ਦਾ ਅਜੇਹਾ ਚਿੱਤ ਲੱਗਾ

ਕਿ ਆਪ ਇਥੋਂ ਦੇ ਹੀ ਹੋ ਕੇ ਰਹਿ ਗਏ। ਗੁਰੂ ਕੀ ਪਵਿੱਤਰ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਆਟਾ ਮੰਡੀ ਵਿਚ ਆਪ ਜੀ ਨੇ ਰਹਿਣਾ ਸ਼ੁਰੂ ਕਰ ਦਿੱਤਾ ਜਿਥੇ ਕਿ ਅੱਜਕਲ ਡੇਰਾ ਬਾਬਾ ਸ਼ਾਮ ਸਿੰਘ ਜੀ ਕਰਕੇ ਪ੍ਰਸਿੱਧ ਹੈ। ਇਸੇ ਹੀ ਮੁਕਾਮ 'ਤੇ ਬਾਬਾ ਸ਼ਾਮ ਸਿੰਘ ਜੀ ਨੇ ਲੱਗਭੱਗ ਪੰਜਾਬ ਵਰ੍ਹਿਆਂ ਤੱਕ ਨਿਵਾਸ ਕੀਤਾ। ਆਪ ਜੀ ਨੇ ਆਪਣੀ ਜ਼ਿੰਦਗੀ ਦੇ ਨੌਂ ਕੁ ਦਹਾਕੇ (ਨੱਬ੍ਹੇ ਵਰ੍ਹੇ) ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੀ ਗੁਜ਼ਾਰਦਿਆਂ ਹੋਇਆਂ ਉਸ ਵਿਚੋਂ ਸੱਤ ਦਹਾਕੇ (ਸੱਤ਼ਰ ਸਾਲ) ਲਗਾਤਾਰ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਅੰਦਰ ਬਤੌਰ ਹਜ਼ੂਰੀ ਰਾਗੀ ਜਥੇ ਹਾਜ਼ਰੀ ਭਰਦਿਆਂ ਤਨਦੇਹੀ ਨਾਲ ਸੇਵਾ ਨਿਭਾਈ। ਸ਼ਾਇਦ ਹੀ ਕਿਸੇ ਹੋਰ ਗੁਰੂ-ਸਵਾਰੇ ਕੀਰਤਨੀਏਂ ਨੇ ਇਤਨਾਂ ਲੰਮਾਂ ਸਮਾਂ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਹਾਜ਼ਰੀ ਭਰੀ ਹੋਵੇ ਤੇ ਉਹ ਵੀ ਸਿਰਫ਼ ਤੇ ਸਿਰਫ਼ ਸਾਰੰਦੇ ਨਾਲ (ਜੋ ਇਕ ਤੰਤੀ ਸਾਜ਼ ਹੈ)

ਬਾਬਾ ਸ਼ਾਮ ਸਿੰਘ ਜੀ ਕਹਿਣੀ ਕਥਨੀ ਦੇ ਸੂਰੇ ਅਤੇ ਰਾਗ ਸੰਗੀਤ ਵਿਦਿਆ 'ਚ ਲੋਹੜੇ ਦੇ ਨਿਪੁੰਨ ਤੇ ਘਾਗ ਕੀਰਤਨੀਏਂ ਸਨ। ਗੁਰਬਾਣੀ ਕੀਰਤਨ ਦੀਆਂ ਅਤਿ ਪੁਰਾਣੀਆਂ ਬੰਦਸ਼ਾਂ ਦੇ ਗਿਆਤਾ ਅਤੇ ਗੁਰਬਾਣੀ ਗਾਇਣ ਸ਼ੈਲੀ ਦੀਆਂ ਪੇਚੀਦਗੀਆਂ ਦੇ ਨਾਲ ਨਾਲ ਇਕ ਵਧੀਆਂ ਵਿਆਖਿਆਕਾਰ, ਗੂਹੜ ਗਿਆਨੀ ਤੇ ਰੂਹਾਨੀ ਰਮਜ਼ਾਂ ਦੀ ਚੰਗੇਰੀ ਸੂਝ ਰੱਖਦੇ ਸਨ। ਮੁੱਖ ਰੂਪ 'ਚ ਆਪ ਜੀ ਸ੍ਰੀ ਦਰਬਾਰ ਸਾਹਿਬ ਜੀ ਦੇ ਪ੍ਰਮੁੱਖ ਕੀਰਤਨੀਏਂ ਸਨ ਅਤੇ ਆਤਮਿਕ ਤੌਰ ਉੱਤੇ ਵੀ ਆਪ ਜੀ ਦੀ ਪਦਵੀ ਉੱਚਤਮ ਅਸਥਾਨ ਨੂੰ ਛੂੰਹਦੀ ਸੀ। ਸੰਗਤਾਂ ਆਪ ਜੀ ਨੂੰ ਬ੍ਰਹਮ ਗਿਆਨੀ ਆਖ ਕੇ ਵੀ ਪੁਕਾਰਦੀਆਂ ਸਨ। ਆਪ ਜੀ ਸੇਵਾ ਪੰਥੀ ਸੰਪਰਦਾਇ ਵਿਚੋਂ ਸਤਿਕਾਰਤ ਮਹਾਂਪੁਰਸ਼ ਸਨ। ਆਪ ਜੀ ਦੀ ਪ੍ਰਣਾਲੀ ਅੱਡਣ ਸ਼ਾਹੀਆਂ ਨਾਲ ਜਾ ਜੁੜਦੀ ਹੈ। ਆਪ ਜੀ ਖ਼ਾਮਖ਼ਾਹੀ ਤੇ ਲੋੜ ਤੋਂ ਵਧੀਕ ਮਾਇਆ ਤੋਂ ਨਿਰਲੇਪ ਸਨ ਅਤੇ ਹਮੇਸ਼ਾਂ ਗਰੀਬ ਗੁਰਬਿਆਂ, ਲੋੜਵੰਦਾਂ ਅਤੇ ਦੀਨ-ਦੁਖੀਆਂ ਦੀ ਸੇਵਾ ਲਈ ਤੱਤਪਰ ਰਹਿੰਦੇ ਸਨ। ਆਪ ਜੀ ਨੇ ਸਮਾਜ ਦੇ ਅਨੇਕਾਂ ਹੀ ਪ੍ਰਾਣੀਆਂ ਨੂੰ ਪ੍ਰਮਾਰਥ ਦੇ ਰਸਤੇ ਉੱਤੇ ਵੀ ਤੋਰਿਆ। ਆਟਾ ਮੰਡੀ ਦੇ ਪ੍ਰੇਮੀਆਂ ਅਤੇ ਸਿੱਖ ਸੰਗਤਾਂ ਦੀ ਪ੍ਰੇਰਣਾ ਤੇ ਉੱਦਮ ਨਾਲ ਆਪ ਜੀ ਨੇ ਇਕ ਧਰਮਸ਼ਾਲਾ ਦੀ ਸਥਾਪਨਾ ਵੀ ਕੀਤੀ ਜੋ ਅੱਜ ਤੱਕ ਮੌਜੂਦ ਏ। ਡੇਰੇ ਵਿਚ ਆਈਆਂ ਸੰਗਤਾਂ ਪਾਸੋਂ ਆਪ ਜੀ ਨੇ ਕਦੀ ਵੀ ਆਪਣੇ ਪੈਰਾਂ ਉੱਤੇ ਮੱਥਾ ਨਾ ਟੇਕਣ ਦਿੱਤਾ ਤੇ ਹਮੇਸ਼ਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗਣ ਦੀ ਹੀ ਪ੍ਰੇਰਨਾ ਦੇਂਦੇ ਰਹੇ ਨਾ ਕਿ ਅੱਜ ਦੇ ਪਾਖੰਡੀ ਤੇ ਢੌਂਗੀ ਬਾਬਿਆਂ (ਸਾਧਾਂ) ਵਾਂਗ ਆਪਣੀ ਹੀ ਪੂਜਾ ਕਰਾਉਣ ਦਾ ਤਮਾਸ਼ਾ ਕਰਦੇ। ਗੁਰੂ ਰਾਮਦਾਸ ਜੀ ਦੇ ਇਸ ਮਹਾਨ ਕੀਰਤਨੀਏਂ ਬਾਬਾ ਸ਼ਾਮ ਸਿੰਘ ਜੀ ਦੇ ਕੁਝ ਨਸੀਹਤੀ ਬਚਨ ਇਸ ਵੰਨਗੀ ਦੇ ਸਨ। ਨਾਮ ਸਿਮਰਨ ਕਰੋ, ਬੱਸ ਨਾਮ ਸਿਮਰਨ ਕਰੋ, ਆਪਣੇ ਅੰਦਰ ਧਰਮ ਧੀਰਜ, ਸਰਬ, ਸੰਤੋਖ, ਵਿਵੇਕ, ਗਿਆਨ, ਵੈਰਾਗ ਲਿਆਵੋ, ਖ਼ਿਮਾ ਦੇ ਧਾਰਣੀ ਹੋਵੋ, ਮਿੱਠਾ ਬੋਲੋ, ਕਪਟ ਤੋਂ ਬਚੋ, ਬੀਮਾਰਾਂ ਅਤੇ ਬਿਰਧਾਂ ਦੀ ਟਹਿਲ ਸੇਵਾ ਕਰੋ, ਸਤਿਸੰਗਤ ਵਿਚ ਬੈਠਣਾ, ਕਥਾ ਕੀਰਤਨ ਕਰਨਾ ਤੇ ਸ੍ਰਵਣ ਕਰਨਾ ਇਹ ਸਭ ਹਰੀ ਭਜਨ ਦਾ ਹੀ ਰੂਪ ਹੈ।

1899 ਵਿਚ ਜਦੋਂ ਕਾਲ ਪੈ ਗਿਆ ਤਾ ਆਪ ਜੀ ਨੇ ਲੋੜਵੰਦਾਂ ਦੀ ਸੇਵਾ ਬਿਨਾ ਕਿਸੇ ਵਿਤਕਰੇ ਤੇ ਦਿਖਾਵੇ ਰਹਿਤ ਗੁਪਤ ਹੀ ਕੀਤੀ। ਬਾਬਾ ਸ਼ਾਮ ਸਿੰਘ ਜੀ ਜਦੋਂ ਸ੍ਰੀ

ਦਰਬਾਰ ਸਾਹਿਬ ਜੀ ਵਿਖੇ ਵੱਜਦ 'ਚ ਆ ਕੇ ਸਾਰੰਦੇ ਨਾਲ ਪ੍ਰਭੂ ਉਸਤਤਿ ਵਿਚ ਮਗਨ ਹੁੰਦੇ ਸਨ ਤਾਂ ਸੰਗਤਾਂ ਸੁੱਧ-ਬੁੱਧ ਖੋ ਬੈਠਦੀਆਂ। ਆਪ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਵੀ ਹਾਜ਼ਰੀਆਂ ਭਰਦੇ ਹੀ ਰਹਿੰਦੇ ਸਨ। ਆਟਾ ਮੰਡੀ ਦੀ ਧਰਮਸ਼ਾਲਾ ਵਿਖੇ ਵੀ ਆਪ ਜੀ ਕੀਰਤਨ ਦੀ ਹਾਜ਼ਰੀ ਭਰਦੇ ਅਤੇ ਜਦੋਂ ਕੋਈ ਪ੍ਰਸਿੱਧ ਤੇ ਗੁਣੀ-ਜਨ ਰਾਗੀ ਜੱਥਾ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਪੁੱਜਦਾ ਤਾਂ ਆਪ ਜੀ ਉਹਨਾਂ ਨੂੰ ਸਤਿਕਾਰ ਸਹਿਤ ਬੁਲਾਵਾ ਭੇਜ ਕੇ ਡੇਰੇ ਵਿਚ ਵੀ ਕੀਰਤਨ ਸਰਵਣ ਕਰਿਆ ਕਰਦੇ ਅਤੇ ਗੁਰੂ ਕੇ ਕੀਰਤਨੀਆਂ ਦਾ ਅਥਾਹ ਮਾਣ ਵੀ ਕਰਦੇ। ਬਾਬਾ ਸ਼ਾਮ ਸਿੰਘ ਜੀ ਸਿਮਰਨ ਤਾਂ ਕਰਦੇ ਹੀ ਸਨ, ਪਰ ਖ਼ੁਦ ਹੱਥੀਂ ਸੇਵਾ ਕਰਨਾ ਉਹਨਾਂ ਦਾ ਨਿਤ ਕਰਮ ਸੀ। ਸ੍ਰੀ ਦਰਬਾਰ ਸਾਹਿਬ ਜੀ ਦੇ ਧੁਰ ਅੰਦਰ ਸਫਾਈ ਤੇ ਇਸ਼ਨਾਨ ਦੀ ਸੇਵਾ ਕਰਨੀ, ਗੁਰੂ ਕੇ ਲੰਗਰ ਲਈ ਲਕੜਾਂ ਕੱਟਣੀਆਂ ਤੇ ਪਾੜਣੀਆਂ, ਪਾਥੀਆਂ ਪੱਥਣੀਆਂ, ਬਰਤਨ ਸਾਫ ਕਰਨੇ ਇਤਿਆਦਿਕ, ਇੰਜ ਹੀ ਗੁਰਦੁਆਰਾ ਸ੍ਰੀ ਸੰਤੋਖਸਰ ਸਾਹਿਬ (ਪਾਤਸ਼ਾਹੀ ਪੰਜਵੀਂ) ਜੀ ਦੀ ਸੇਵਾ, ਤਰਨ ਤਾਰਨ ਸਾਹਿਬ ਜੀ ਦੀ ਹੰਸਲੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਲੇਠੀ ਸੇਵਾ ਦੌਰਾਨ ਆਪ ਜੀ ਨੇ ਹੱਥੀਂ ਸੇਵਾ ਕੀਤੀ ਅਤੇ ਸਿੱਖ ਸੰਗਤਾਂ ਨੂੰ ਵੀ ਪ੍ਰੇਰਿਆ। ਸੰਨ 1923 ਦੌਰਾਨ ਸ੍ਰੀ ਦਰਬਾਰ ਸਾਹਿਬ ਜੀ ਦੇ ਅੰਮ੍ਰਿਤ ਸਰੋਵਰ ਦੀ ਜੋ ਕਾਰ ਸੇਵਾ ਸ਼ੁਰੂ ਹੋਈ ਉਸ ਨੂੰ ਸ਼ੁਰੂ ਕਰਾਉਣ ਵਿਚ ਬਾਬਾ ਜੀ ਦਾ ਬਹੁਤ ਵੱਡਾ ਯੋਗਦਾਨ ਸੀ ਤੇ ਇਸ ਗੁਰੂ ਕੇ ਮਹਾਨ ਕੀਰਤਨੀਏਂ ਦੀ ਆਯੂ ਉਸ ਵਕਤ 120 ਸਾਲ ਦੀ ਹੋ ਚੁੱਕੀ ਸੀ।

ਬਾਬਾ ਸ਼ਾਮ ਸਿੰਘ ਜੀ ਨੇ ਆਪਣੀ ਜ਼ਿੰਦਗੀ ਵਿਚ ਹਜ਼ਾਰਾਂ ਹੀ ਪ੍ਰਾਣੀਆਂ ਨੂੰ ਗੁਰੂ ਦੇ ਲੜ ਲਾਇਆ। ਭਾਈ ਸਾਹਿਬ ਵੀਰ ਸਿੰਘ ਜੀ ਪਦਮ ਸ੍ਰੀ ਅਤੇ ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਆਪ ਜੀ ਪਾਸੋਂ ਹੀ ਅੰਮ੍ਰਿਤਪਾਨ ਕੀਤਾ ਸੀ। ਬਾਬਾ ਸ਼ਾਮ ਸਿੰਘ ਜੀ ਅਤੇ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣਿਆਂ ਦੀ ਮਿਲਣੀ ਵੀ ਇਕ ਇਤਿਹਾਸਿਕ ਸੀ। ਬਾਬਾ ਸ਼ਾਮ ਸਿੰਘ ਜੀ ਦੀ ਪ੍ਰੇਰਨਾ ਸਦਕਾ ਹੀ ਸੰਤ ਬਾਬਾ ਅਤਰ ਸਿੰਘ ਜੀ ਹੁਰਾਂ ਨੇ ਧਰਮ ਪ੍ਰਚਾਰ ਦੀ ਪ੍ਰਚੰਡ ਲਹਿਰ ਚਲਾਈ ਅਤੇ ਅਤਿਅੰਤ ਪ੍ਰਾਣੀਆਂ ਤੇ ਰਾਜਿਆਂ-ਮਹਾਂਰਾਜਿਆਂ ਨੂੰ ਵੀ ਧਰਮ ਦੀ ਦੁਨੀਆਂ ਨਾਲ ਜੋੜਿਆ। ਅੱਜ ਕੱਲ ਆਟਾ ਮੰਡੀ ਧਰਮਸ਼ਾਲਾ ਸ੍ਰੀ ਅੰਮ੍ਰਿਤਸਰ ਵਿਖੇ ਆਪ ਜੀ ਦੀ ਇਕ ਹੱਥ ਲਿਖਤ "ਪੋਥੀ" ਹਰਿ ਭਗਤ ਪ੍ਰੇਮ ਪ੍ਰਕਾਸ਼ ਸਸ਼ੋਭਤ ਹੈ। ਰੂਹਾਨੀਅਤ, ਪਰਮਾਰਥਿਕ, ਇਤਿਹਾਸਿਕ ਅਤੇ ਸਾਹਿਤਕ ਪੱਖੋਂ ਇਸ ਪੋਥੀ ਵਿਚ ਭਰਪੂਰ ਤੇ ਬਹੁ-ਪੱਖੀ ਗਿਆਨ ਹੈ। ਗੁਰੂ ਸਾਹਿਬ ਜੀ ਦੀਆਂ ਸਾਖੀਆਂ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਦਾ ਵਿਸ਼ੇਸ਼ ਜ਼ਿਕਰ ਹੈ ਤੇ ਇਹਨਾਂ ਦੇ ਬਿਰਤਾਂਤ ਆਪ ਜੀ ਨੇ ਨਿੱਕੀਆਂ-ਨਿੱਕੀਆਂ ਸਿਖਿਆਦਾਇਕ ਸਾਖੀਆਂ ਦੇ ਰੂਪ ਵਿਚ ਦਰਜ ਕੀਤੀਆਂ ਹਨ। ਔਰ ਇਸ ਪੋਥੀ ਵਿਚ ਬਾਬਾ ਸ਼ਾਮ ਸਿੰਘ ਜੀ ਦੇ ਸਮਕਾਲੀਆਂ ਜਿਵੇਂ ਕਿ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ, ਬਾਬਾ ਖੜਗ ਸਿੰਘ ਅਤੇ ਬਾਬਾ ਸਾਹਿਬ ਸਿੰਘ ਜੀ ਬੇਦੀ ਦੀਆਂ ਗਾਥਾਵਾਂ ਮੌਜੂਦ ਨੇ।

ਉਪਰੋਕਤ ਪੋਥੀ ਵਿਚ ਸੀ ਦਰਬਾਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਜੀ ਦੀ ਰੋਜ਼ਾਨਾ

ਦੀ ਮਰਿਯਾਦਾ, ਗ੍ਰੰਥੀ ਸਾਹਿਬਾਨਾਂ, ਗੁਰੂ ਕੇ ਕੀਰਤਨੀਆਂ, ਰਬਾਬੀ ਤੇ ਰਾਗੀ ਸਿੰਘਾਂ ਦਾ ਵੀ ਵਰਣਨ ਹੈ। ਚੂੰਕਿ ਬਾਬਾ ਸ਼ਾਮ ਸਿੰਘ ਜੀ ਖ਼ੁਦ ਕੀਰਤਨੀਏਂ ਹੋਣ ਨਾਤੇ ਰਾਗਾਂ ਅਤੇ ਸੰਗੀਤ ਵਿਦਿਆ ਵਿਚ ਨਿਪੁੰਨ ਅਤੇ ਪ੍ਰਬੀਨ ਸਨ ਇਸ ਲਈ ਆਪ ਜੀ ਨੇ ਅਨੇਕਾਂ ਹੀ ਰਾਗੀ ਸਿੰਘਾਂ ਅਤੇ ਰਾਗਾਂ ਆਦਿਕ ਦੀ ਚੋਖੀ ਜਾਣਕਾਰੀ ਵੀ ਦਿੱਤੀ ਹੈ। ਇਸ ਪੋਥੀ ਵਿਚਲੀ ਜਾਣਕਾਰੀ ਨਾਲ ਬਾਬਾ ਸ਼ਾਮ ਸਿੰਘ ਜੀ ਦੀ ਜ਼ਹਾਨਤ ਦਾ ਪਤਾ ਚਲਦਾ ਹੈ ਤੇ ਇਹ ਇਕ ਇਤਿਹਾਸਿਕ ਤੇ ਅਸਚਰਜਤਾ ਵਾਲੀ ਗੱਲ ਹੈ ਕਿ ਬਾਬਾ ਸ਼ਾਮ ਸਿੰਘ ਜੀ ਨੇ ਲੱਗਭਗ 123 ਸਾਲ ਦੀ ਲੰਮੀ ਉਮਰ ਭੋਗੀ। ਸਰੀਰ ਤਾਂ ਪਹਿਲਾਂ ਹੀ ਬਹੁਤ ਨਿਰਬਲ ਹੋ ਚੁੱਕਾ ਸੀ, ਸੋ ਆਪ ਜੀ ਨੂੰ ਆਖ਼ਰੀ ਸੁਆਸਾਂ ਤੋਂ ਪਹਿਲਾਂ ਡਬਲ ਨਮੂਨੀਏਂ ਨੇ ਆ ਘੇਰਿਆ ਤੇ ਅਖ਼ੀਰ ਆਪ ਜੀ 23 ਅਪ੍ਰੈਲ 1926 ਵਾਲੇ ਦਿਨ ਸ. ਬਸ਼ੇਸਰ ਸਿੰਘ ਗਰੇਵਾਲ, ਡਾਕਟਰ ਹਿਦਾਇਤ-ਉੱਲਾ ਸਿਵਲ ਸਰਜਨ ਤੇ ਪ੍ਰਿੰਸੀਪਲ ਮੈਡੀਕਲ ਕਾਲਜ ਦੀ ਦੇਖ-ਰੇਖ ਹੇਠ ਚਲਦੇ ਇਲਾਜ ਸਮੇਂ ਹੀ ਵਾਹਿਗੁਰੂ-ਵਾਹਿਗੁਰੂ ਕਰਦਿਆਂ ਹੋਇਆਂ ਸਭਨਾਂ ਦੇ ਸਾਹਵੇਂ ਮੌਤ ਦੀ ਆਗੋਸ਼ ਵਿਚ ਸਦਾ ਲਈ ਹੀ ਸਮਾ ਗਏ ਤੇ ਇੰਜ ਕਰਕੇ ਸਿੱਖ ਪੰਥ ਦੇ ਇਕ ਮਹਾਨ ਕੀਰਤਨੀਏਂ ਤੇ ਵਿਦਵਿਤਾ ਦੇ ਸਤੰਭ ਸਾਥੋਂ ਸਦਾ ਲਈ ਹੀ ਵਿਛੜ ਗਏ। ਪੰਥ ਲਈ ਅਜੇਹਾ ਘਾਟਾ ਤੇ ਸਦੀਵੀ ਵਿਛੋੜਾ ਅਸਹਿ ਸੀ, ਪਰ ਭਾਣਾ ਮੰਨਣਾ ਤੇ ਰਜ਼ਾ 'ਚ ਰਹਿਣਾ ਸਾਡੇ ਗੁਰੂਆਂ ਦਾ ਇਲਾਹੀ ਫ਼ੁਰਮਾਨ ਹੈ। ਆਪ ਜੀ ਦੀ ਯਾਦਗਾਰੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲਗਾਈ ਹੋਈ ਹੈ। ਸੋ ਇਸ ਅਤਿ ਮਹਾਨ ਅਤੇ ਦੁਰਲੱਭ ਗੁਰੂ ਕੇ ਕੀਰਤਨੀਏਂ ਸਾਹਵੇਂ ਸਾਡਾ ਸਭਨਾਂ ਦਾ ਹੀ ਸਿਰ ਸ਼ਰਧਾ ਤੇ ਸਤਿਕਾਰ ਨਾਲ ਝੁੱਕਦਾ ਹੋਇਆ ਲੱਖ-ਲੱਖ ਪ੍ਰਣਾਮ ਕਰਦਾ ਹੈ ਜੀ।

# ਮਹੰਤ ਗੱਜਾ ਸਿੰਘ

ਸ੍ਰੀਮਾਨ ਮਹੰਤ ਗੱਜਾ ਸਿੰਘ ਜੀ ਪੰਜਾਬ ਸੰਗੀਤ ਘਰਾਣੇ ਦੇ ਇਕ ਅਜੇਹੇ ਭੀਮ ਤੇ ਮਹਾਨ ਪਰਪੱਕ ਗਵੱਈਏ ਤੇ ਵਜੰਤਰੀ ਸਨ ਜਿਹਨਾਂ ਦਾ ਕੋਈ ਸਾਨੀ ਹੀ ਨਹੀਂ ਸੀ। ਇਹ ਇਕੋ ਇਕ ਅਜਿਹਾ ਸੰਗੀਤਕਾਰ ਸੀ ਜਿਸ ਨੂੰ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਉੱਤੇ ਵੀ ਪ੍ਰਬੀਨਤਾ ਹਾਸਿਲ ਸੀ। ਪੰਜਾਬ ਦੇ ਵਕਤੀ ਤੇ ਸਮਕਾਲੀ ਗਵੱਈਏ ਸਭ ਹੀ ਮਹੰਤ ਜੀ ਦੀ ਅਥਾਹ ਇੱਜ਼ਤ ਕਰਦੇ ਸਨ। ਮਹੰਤ ਗੱਜਾ ਸਿੰਘ ਜੀ ਦਰਵੇਸ਼ ਕਿਸਮ ਦੇ ਫ਼ਕੀਰ ਤੇ ਨਿਮਰ ਸੁਭਾਅ ਦੇ ਵਿਅਕਤੀ ਸਨ ਅਤੇ ਸਦਾ ਹੀ ਗੰਭੀਰ ਮੁਦਰਾ 'ਚ ਰਹਿਣਾ ਉਹਨਾਂ ਦੇ ਠਹਿਰੇ ਹੋਏ ਵਿਅਕਤੀਤਵ ਦੀ ਨਿਸ਼ਾਨੀ ਸੀ। ਆਪ ਜੀ ਦੇ ਚਹੇਤੇ ਤੇ ਅੰਤਾਂ ਦੇ ਗੁਣੀ ਸ਼ਗਿਰਦ ਭਾਈ ਹਰਨਾਮ ਸਿੰਘ ਜੀ ਦਿਲਰੁਬਾ ਵਾਦਕ ਅਨੁਸਾਰ ਮਹੰਤ ਜੀ ਸੰਗੀਤ ਨੂੰ ਹੀ ਜੀਵਨ ਮੰਨਦੇ ਸਨ, ਯਾਨੀ ਕਿ ਮਹੰਤ ਜੀ ਸੰਗੀਤ ਅਤੇ ਸੰਗੀਤ ਹੀ ਮਹੰਤ ਜੀ ਸਨ। ਮਹੰਤ ਗੱਜਾ ਸਿੰਘ ਜੀ ਨੇ ਸ਼ਾਸਤਰੀ ਸੰਗੀਤ ਦੀ ਸਿੱਖਿਆ ਬਹੁਤ ਹੀ ਵੱਡੇ-2 ਪ੍ਰਸਿੱਧ ਉਸਤਾਦਾਂ ਮੀਰ ਰਹਿਮਤ ਅਲੀ ਖਾਂ ਤੇ ਵਾਦਨ ਦੀ ਸਿਖਿਆ ਗੋਸੁਆਮੀ ਗੰਗਾਸਿਰੀ ਜਿਹਿਆਂ ਤੋਂ ਪ੍ਰਾਪਤ ਕੀਤੀ। ਮਹੰਤ ਗੱਜਾ ਸਿੰਘ ਜੀ ਨੂੰ ਤਾਊਸ ਵਜਾਉਣ ਦੀ ਬੇਹੱਦ ਮੁਹਾਰਤ ਹਾਸਿਲ ਸੀ ਜੋ ਕਿ ਉਨਾਂ ਵੇਲਿਆਂ 'ਚ ਤਾਊਸ ਸਮਰਾਟ ਹੀ ਕਹੇ ਜਾ ਸਕਦੇ ਨੇ। ਤਾਊਸ ਵਜਾਉਂਦੇ ਸਮੇਂ ਆਪ ਜੀ ਅਕਹਿ ਰਸ ਦੀਆਂ ਛੱਲਾਂ ਦੇ ਆਤਮਿਕ ਹੁਲਾਰਿਆਂ 'ਚ ਗਵਾਚ ਕੇ ਹੀ ਰਹਿ ਜਾਂਦੇ ਤੇ ਇੰਜ ਕਰਕੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਆਪ ਜੀ ਦੇ ਸਿਰ ਉੱਪਰ ਪੂਰਾ ਪੂਰਾ ਹੱਥ ਸੀ, ਕਿਉਂਕਿ ਤਾਊਸ ਸਾਜ਼ ਨੂੰ ਈਜਾਦ ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਜੀ ਨੇ ਹੀ ਕੀਤਾ ਸੀ।

ਪਟਿਆਲੇ ਦੇ ਦਰਿਆ-ਦਿਲ ਮਹਾਰਾਜਾ ਭੁਪਿੰਦਰ ਸਿੰਘ ਜੀ ਆਪ ਜੀ ਦੇ ਵੱਡੇ ਕਦਰਦਾਨਾਂ 'ਚੋਂ ਇਕ ਸਨ ਅਤੇ ਆਪ ਜੀ ਦਾ ਬੇਹੱਦ ਮਾਣ-ਸਤਿਕਾਰ ਕਰਦੇ ਸਨ, ਕਿਉਂਕਿ ਪਟਿਆਲਾ ਰਿਆਸਤ ਦੇ ਜਿਤਨੇ ਵੀ ਰਾਜੇ ਮਹਾਰਾਜੇ ਹੋਏ ਨੇ ਸਭਨਾਂ ਨੂੰ ਹੀ ਸੰਗੀਤ ਦੀ ਭਲੀ ਸੋਝੀ ਸੀ ਤੇ ਇਹ ਹੀ ਕਾਰਨ ਹੈ ਕਿ ਪਟਿਆਲੇ ਘਰਾਣੇ ਨਾਲ ਸਬੰਧਤ ਉੱਚ ਕੋਟੀ ਦੇ ਗਾਇਕਾਂ ਦੀ ਦੁਨੀਆਂ ਭਰ 'ਚ ਤੂਤੀ ਬੋਲਦੀ ਸੀ। ਪਟਿਆਲੇ ਦੀ ਰਿਆਸਤ ਦੇ ਭਲਵਾਨਾਂ ਅਤੇ ਗਾਇਕਾਂ ਦੀਆਂ ਗਾਥਾਵਾਂ ਸਦਾ ਹੈਰਾਨ ਕਰਨ ਵਾਲੀਆਂ ਹੀ ਰਹੀਆਂ ਨੇ ਪਰ ਅਫ਼ਸੋਸ ਕਿ ਪਟਿਆਲਾ ਰਿਆਸਤ ਅਤੇ ਕਪੂਰਥਲਾ ਰਿਆਸਤ ਦੀਆਂ ਸ਼ਾਮਾਂ ਪੈਣ ਦੇ ਨਾਲ ਹੀ ਉੱਚ ਕੋਟੀ ਦੇ ਗਵੱਈਆਂ, ਭਲਵਾਨਾਂ ਅਤੇ ਕਲਾਕਾਰਾਂ ਦਾ ਪਾਰਖੂ ਵੀ ਕੋਈ ਨਾ ਰਿਹਾ। ਉਸਤਾਦ ਭਾਈ ਹਰਨਾਮ ਸਿੰਘ ਜੀ ਅਤੇ ਪ੍ਰੋਫੈਸਰ ਤਾਰਾ ਸਿੰਘ ਜੀ ਦੀ ਜਾਣਕਾਰੀ ਮੁਤਾਬਿਕ, ਮਹੰਤ ਗੱਜਾ ਸਿੰਘ ਜੀ ਨਾਲ ਸਬੰਧਤ ਇਕ ਵਾਦਨ ਪ੍ਰਬੀਨਤਾ ਦੀ ਘਟਨਾ ਕਾਫੀ ਪ੍ਰਸਿੱਧ

ਤੇ ਇਤਿਹਾਸਿਕ ਵੀ ਹੈ। ਹਿੰਦੁਸਤਾਨ ਦੀ ਸੁਪ੍ਰਸਿੱਧ ਗਾਇਕਾ ਕਲਕੱਤੇ ਵਾਲੀ ਗੌਹਰ ਜਾਨ ਦਾ ਗਾਣਾ ਸੁਨਣ ਲਈ ਹਰ ਕੋਈ ਬੇਤਾਬ ਰਹਿੰਦਾ ਸੀ। ਪਟਿਆਲਾ ਰਿਆਸਤ ਦੇ ਮਹਾਰਾਜਾ ਨੇ ਗੌਹਰ ਜਾਨ ਦਾ ਗਾਇਨ ਸੁਨਣ ਦੀ ਇੱਛਾ ਪ੍ਰਗਟ ਕੀਤੀ ਤੇ ਬਹੁਤ ਨਾਜ਼-ਮਾਣ ਨਾਲ ਸੱਦਾ ਪੱਤਰ ਭੇਜਿਆ ਪਰ ਉਸ ਮੂੜੀ ਤੇ ਫਕੀਰ ਤਬੀਅਤ ਦੀ ਮਾਲਿਕ ਗੌਹਰ ਜਾਨ ਨੇ ਆਉਣ ਤੋਂ ਨਾਂਹ ਕਰ ਦਿਤੀ। ਮਹਾਰਾਜਾ ਪਟਿਆਲਾ ਨੇ ਇਸ ਨੂੰ ਆਪਣੀ ਤੌਹੀਨ ਸਮਝਦਿਆਂ ਆਪਣੇ ਆਪ ਨੂੰ ਡਾਹਢਾ ਬੇਇਜ਼ਤ ਮਹਿਸੂਸ ਕੀਤਾ, ਕਿਉਂਕਿ ਗੌਹਰ ਜਾਨ ਦੇ ਆਉਣ ਸਬੰਧੀ ਆਪ ਸਭ ਸਨੇਹੀਆਂ ਨੂੰ ਫ਼ਖਰ ਨਾਲ ਦੱਸ ਜੋ ਬੈਠੇ ਸਨ। ਆਪ ਜੀ ਨੇ ਮਹੰਤ ਗੱਜਾ ਸਿੰਘ ਜੀ ਨੂੰ ਗੁਜ਼ਾਰਿਸ਼ ਕੀਤੀ ਕਿ ਮਹੰਤ ਜੀ ਇਸ ਸਮੱਸਿਆ ਦਾ ਹੱਲ ਆਪ ਹੀ ਲੱਭ ਸਕਦੇ ਹੋ। ਮਹੰਤ ਜੀ ਨੇ ਸਤਿ ਬਚਨ ਕਹਿੰਦਿਆਂ ਹੋਇਆਂ ਕਿਹਾ ਕਿ ਮੈਂ ਖ਼ੁਦ ਹੀ ਜਾਵਾਂਗਾ, ਉਹ ਬਹੁਤ ਵੱਡੀ ਗਾਇਕਾ ਹੈ, ਕਿਸੇ ਹੋਰ ਦੇ ਆਖੇ ਨਹੀਂ ਆਵੇਗੀ। ਮਹੰਤ ਜੀ ਲੰਮਾ ਸਫ਼ਰ ਤਹਿ ਕਰਕੇ ਖ਼ੁਦ ਕਲਕੱਤੇ ਪੁੱਜ ਗਏ ਅਤੇ ਗੌਹਰ ਜਾਨ ਦੇ ਰਿਹਾਇਸ਼ੀ ਨਿਵਾਸ ਅਸਥਾਨ ਦੇ ਸਾਹਮਣੇ ਪਾਰਕ 'ਚ ਬੈਠ ਕੇ ਆਪਣੀ ਹੀ ਮਸਤੀ 'ਚ ਗੜੂੰਦ ਹੋ ਕੇ ਤਾਊਸ ਵਜਾਉਣਾ ਆਰੰਭ ਕਰ ਦਿਤਾ। ਜਦੋਂ ਗੌਹਰ ਜਾਨ ਦੇ ਕੰਨਾਂ ਵਿਚ ਤਾਊਸ ਦੇ ਸੱਚੇ ਸੁਰ ਦੀ ਆਵਾਜ਼ ਪਈ ਤਾਂ ਉਸਨੇ ਆਪਣਾ ਨੌਕਰ ਭੇਜਿਆ ਕਿ ਜਾਹ ਵੇਖ ਵਾਦਨ ਕੌਣ ਕਰ ਰਿਹੈ? ਨੌਕਰ ਨੇ ਆ ਕੇ ਕਿਹਾ ਕਿ ਇਕ ਫ਼ਕੀਰ ਤਬੀਅਤ ਇਨਸਾਨ ਹੈ, ਜੋ ਆਪਣੀ ਹੀ ਧੁਨ 'ਚ ਮਦਮਸਤ ਹੈ। ਗੌਹਰ ਜਾਨ ਵੀ ਅਤਿ ਦੇ ਸਲੀਕੇ ਨਾਲ ਮਹੰਤ ਗੱਜਾ ਸਿੰਘ ਜੀ ਦੇ ਸਾਹਵੇਂ ਬੈਠ ਕੇ ਚਿਰੋਕਣੇ ਸਮੇਂ ਤੱਕ ਤਾਊਸ ਦਾ ਲੁਤਫ਼ ਉਠਾਉਂਦੀ ਰਹੀ ਅਤੇ ਦਾਦ ਦੇਣੋਂ ਨਾ ਰਹਿ ਸਕੀ। ਫਿਰ ਆਪ ਜੀ ਨੇ ਬੜੇ ਹੀ ਸਤਿਕਾਰ ਸਹਿਤ ਮਹੰਤ ਜੀ ਨੂੰ ਆਪਣੇ ਗ੍ਰਿਹਿ ਵਿਖੇ ਪ੍ਰਵੇਸ਼ ਕਰਨ ਲਈ ਗੁਜ਼ਾਰਿਸ਼ ਕੀਤੀ। ਗੌਹਰ ਜਾਨ ਨੇ ਕਿਹਾ ਕਿ ਮੈਂ ਆਪ ਜੀ ਦੀ ਕੀ ਖ਼ਿਦਮਤ ਕਰ ਸਕਦੀ ਹਾਂ? ਕਿਉਂਕਿ ਤੁਸੀਂ ਬਹੁਤ ਹੀ ਮਹਾਨ ਵਿਦਵਾਨ ਹੋ। ਮਹੰਤ ਜੀ ਨੇ ਨਿੰਮ੍ਰਤਾ ਸਹਿਤ ਕਿਹਾ ਕਿ ਗੌਹਰ ਜਾਨ ਜੀ, ਪਟਿਆਲਾ ਰਿਆਸਤ ਦੇ ਪ੍ਰਸਿੱਧ ਮਹਾਰਾਜਾ ਭੁਪਿੰਦਰ ਸਿੰਘ ਜੀ ਆਪਣੇ ਦਰਬਾਰ ਵਿਚ ਆਪ ਜੀ ਦਾ ਗਾਇਨ ਸੁਨਣ ਦੇ ਇੱਛੁਕ ਨੇ, ਪਰ ਆਪ ਜੀ ਤੇ ਕਿਸੇ ਕਾਰਨ ਨਾਂਹ ਕਰ ਚੁੱਕੇ ਹੋ ਅਤੇ ਮੈਂ ਆਪ ਜੀ ਨੂੰ ਲੈਣ ਲਈ ਆਇਆ ਹਾਂ। ਗੌਹਰ ਜਾਨ ਨੇ ਮਹੰਤ ਜੀ ਦੀ ਕਲਾ ਦੀ ਦੀਵਾਨਗੀ ਤੋਂ ਪ੍ਰਭਾਵਿਤ ਹੁੰਦਿਆਂ ਹੁਕਮ ਨੂੰ ਸਵੀਕਾਰ ਕਰਦਿਆਂ ਆਪਣੇ ਧੰਨ ਭਾਗ ਦਰਸਾਏ ਅਤੇ ਨਾਲ ਹੀ ਪਟਿਆਲਾ ਰਿਆਸਤ ਵੱਲ ਨੂੰ ਮੁਹਾਰਾਂ ਮੋੜ ਲਈਆਂ।

ਉਸਤਾਦ ਭਾਈ ਹਰਨਾਮ ਸਿੰਘ ਜੀ ਦੇ ਕਥਨ ਅਨੁਸਾਰ ਗੌਹਰ ਜਾਨ ਨੇ ਪਹਿਲੀ ਹੀ ਮਹਿਫਿਲ 'ਚ ਕਾਮੋਦ ਰਾਗ ਦੀ ਬੰਦਸ਼ ਨੂੰ ਇਕ ਤਾਲ ਵਿਚ ਪੇਸ਼ ਕਰਕੇ ਸਭਨਾਂ ਦੀ ਵਾਹ ਵਾਹ ਲੁੱਟ ਲਈ। ਮਹੰਤ ਗੱਜਾ ਸਿੰਘ ਜੀ ਨੇ ਆਪਣੇ ਚਹੇਤੇ ਸ਼ਗਿਰਦ ਭਾਈ ਹਰਨਾਮ ਸਿੰਘ ਨੂੰ ਆਸ਼ੀਰਵਾਦ ਦੇਂਦਿਆਂ ਗੌਹਰ ਜਾਨ ਨਾਲ ਦਿਲਰੁਬਾ ਵਜਾਉਣ ਲਈ ਕਿਹਾ। ਗੌਹਰ ਜਾਨ ਇਸ ਦਿਲਰੁਬਾ ਦੇ ਵਾਦਨ ਤੋਂ ਬੇਹੱਦ ਪ੍ਰਭਾਵਿਤ ਹੋਈ ਅਤੇ ਭਰੀ ਸਭਾ ਵਿਚ ਇਸ ਸਰਦਾਰ ਦੀ ਰੱਜ ਕੇ ਤਾਰੀਫ਼ ਕੀਤੀ। ਇੰਜ ਹੀ ਇਕ ਵੇਰਾਂ ਮਹਾਰਾਜਾ ਪਟਿਆਲਾ ਦੇ ਦਰਬਾਰ ਵਿਚ ਮੌਜੂਦ ਵਾਇਸਰਾਏ ਦੀ ਹਾਜ਼ਰੀ 'ਚ ਮਹੰਤ ਜੀ ਨੇ ਅਜਿਹਾ ਤਾਊਸ

ਵਜਾਇਆ ਕਿ ਵਾਇਸਰਾਏ ਨੇ ਮਹੰਤ ਗੱਜਾ ਸਿੰਘ ਜੀ ਨੂੰ ਸਮੁੱਚੇ ਭਾਰਤ ਵਿਚ ਰੇਲ ਗੱਡੀ 'ਚ ਮੁਫ਼ਤ ਸਫਰ ਕਰਨ ਦਾ ਸਰਕਾਰੀ ਪ੍ਰਵਾਨਾ ਦੇ ਕੇ ਕਲਾ ਦੇ ਪ੍ਰਚਾਰ ਪਾਸਾਰ ਕਰਨ ਲਈ ਵੀ ਬੇਨਤੀ ਕੀਤੀ। ਮਹੰਤ ਗੱਜਾ ਸਿੰਘ ਜੀ ਦੇ ਸ਼ਾਗਿਰਦ ਗ੍ਰੰਥ ਮਹਾਨ ਕੋਸ਼ ਰਚਿੱਤ ਵਿਚ ਪ੍ਰਸਿੱਧ ਭਾਈ ਕਾਨ੍ਹ ਸਿੰਘ ਨਾਭਾ ਨੇ ਆਪ ਜੀ ਲਈ ਕਾਫ਼ੀ ਕੁਝ ਲਿਖਿਆ ਹੈ। ਮਹੰਤ ਗੱਜਾ ਸਿੰਘ ਜੀ ਨੇ ਆਪਣਾ ਸਮੁੱਚਾ ਜੀਵਨ ਸ਼ਾਸ਼ਤਰੀ ਸੰਗੀਤ ਦੀ ਮਿਹਨਤ ਉੱਪਰ ਲਗਾ ਦਿਤਾ ਅਤੇ ਗੁਰਬਾਣੀ ਸੰਗੀਤ ਦੇ ਖੇਤਰ 'ਚ ਆਪ ਜੀ ਨੇ ਬਹੁਤ ਹੀ ਜ਼ਿਆਦਾ ਯੋਗਦਾਨ ਪਾਇਆ ਅਤੇ ਗੁਰੂ ਸਾਹਿਬਾਨਾਂ ਦੀ ਸੱਚੀ ਅਸੀਸ ਦੇ ਪਾਤਰ ਵੀ ਬਣੇ। ਮਹੰਤ ਗੱਜਾ ਸਿੰਘ ਜੀ ਕੀਰਤਨ ਜਗਤ ਵਿਚ ਗੁਰਮਤਿ ਸੰਗੀਤ ਨੂੰ ਸਮਰਪਿਤ ਸਿਖਆਰਥੀਆਂ ਲਈ ਬਹੁਤ ਹੀ ਵੱਡੇ ਪ੍ਰੇਰਨਾ ਸਰੋਤ ਹਨ ਜੋ ਕਿ ਸਾਡਾ ਸਦਾ ਹੀ ਮਾਰਗ ਦਰਸ਼ਨ ਕਰਦੇ ਰਹਿਣਗੇ।

ਮਹੰਤ ਗੱਜਾ ਸਿੰਘ ਜੀ ਇਤਨੇ ਧਨੰਤਰ ਗਵੱਈਏ ਤੇ ਆਹਲਾ ਕਿਸਮ ਦੇ ਮਹਾਨ ਕਲਾਕਾਰ ਸਨ ਕਿ ਪ੍ਰਸਿੱਧ ਅੰਗਰੇਜ਼ ਵਿਦਵਾਨ ਮੈਕਾਲਿਫ਼ ਆਪ ਜੀ ਨੂੰ ਸਿੱਖਾਂ ਦਾ ਸਭ ਤੋਂ ਵੱਡਾ ਕਲਾਕਾਰ ਮੰਨਦਾ ਹੈ। ਮਹੰਤ ਗੱਜਾ ਸਿੰਘ ਜੀ ਦਾ ਜਨਮ 1849 ਈ: ਨੂੰ ਪਿੰਡ ਬਦਰ ਸਿਆਸਤ ਫਰੀਦਕੋਟ ਵਿਖੇ ਹੋਇਆ ਸੀ। ਮਹਾਨ ਕੋਸ਼ ਦੇ ਰਚੈਤਾ ਭਾਈ ਕਾਨ੍ਹ ਸਿੰਘ ਜੀ ਨ੍ਹਾਭਾ ਆਪ ਜੀ ਬਾਰੇ ਇੰਜ ਅੰਕਿਤ ਕਰਦੇ ਨੇ, "ਫਿਰੋਜ਼ਪੁਰ ਦੇ ਜ਼ਿਲ੍ਹੇ ਮੇਹਰਾਜ ਪਿੰਡ ਦੀ ਹੱਦ ਵਿਚ ਛੇਵੇਂ ਪਾਤਸ਼ਾਹ ਜੀ ਦਾ ਤਾਲ ਜਿਸਦੇ ਕਿਨਾਰੇ ਡੇਰਾ ਜਮਾ ਕੇ ਸ਼ਾਹੀ ਸੈਨਾ ਨਾਲ ਤੀਜਾ ਜੰਗ ਗੁਰੂ ਸਾਹਿਬ ਜੀ ਨੇ ਕੀਤਾ, ਜਿਸ ਥਾਂ ਗੁਰੂ ਸਾਹਿਬ ਜੀ ਦਾ ਤੰਬੂ ਸੀ ਉਥੇ ਮਹਾਰਾਜਾ ਹੀਰਾ ਸਿੰਘ ਨਾਭਾਪਤੀ ਨੇ ਬਹੁਤ ਸੁੰਦਰ ਗੁਰਦੁਆਰਾ ਬਣਾਇਆ ਹੈ, ਇਸ ਥਾਂ 'ਤੇ ਮਹੰਤ ਭਾਈ ਗੱਜਾ ਸਿੰਘ ਜੀ ਸਿੱਖਾਂ ਵਿਚ ਅਦੁੱਤੀ ਰਾਗ ਵਿਦਿਆ ਦੇ ਪੰਡਿਤ ਹੁੰਦੇ ਸਨ। ਜਿਹਨਾਂ ਨੇ ਵੀ ਤਾਊਸ ਅਲਾਪ ਸੁਣਿਆ ਹੈ ਉਹ ਕਦੇ ਉਨ੍ਹਾਂ ਨੂੰ ਨਹੀਂ ਭੁੱਲਦੇ।" (ਭਾਈ ਕਾਨ੍ਹ ਸਿੰਘ ਨਾਭਾ, ਮਹਾਨਕੋਸ਼, ਸਫਾ 421)

ਇਥੇ ਹੀ ਬੱਸ ਨਹੀਂ ਹਿੰਦੁਸਤਾਨੀ ਸੰਗੀਤ ਦੇ ਇਤਿਹਾਸ ਵਿਚ ਇਹ ਘਟਨਾ ਕੋਈ ਮਾਮੂਲੀ ਨਹੀਂ ਵਾਪਰੀ ਕਿ ਕਸੂਰ ਘਰਾਣੇ ਦੇ ਪ੍ਰਸਿੱਧ ਉਸਤਾਦ ਬੜੇ ਗ਼ੁਲਾਮ ਅਲੀ ਖਾਂ ਸਾਹਿਬ ਜੀ ਦੇ ਅੱਬਾ ਜਾਨ ਅਲੀ ਬਖਸ਼ (1870-1941 ਈ:) ਆਪਣੇ ਭਾਈ ਜਾਨ ਕਾਲੇ ਖਾਂ ਨਾਲ (1872-1919-20) ਦੋਵੇਂ ਪਟਿਆਲਾ ਵਿਖੇ ਪੁੱਜ ਕੇ "ਤਾਊਸ ਦੇ ਇਸ ਤਾਜਦਾਰ" ਅਤੇ ਦਿਲਰੁਬਾ ਦੇ ਸਮਰਾਟ ਸਰਦਾਰ ਮਹੰਤ ਭਾਈ ਗੱਜਾ ਸਿੰਘ ਜੀ ਦੀ ਪੂਰੀ ਵਿਧੀ ਨਾਲ ਸ਼ਾਗਿਰਦੀ ਕਰਨ। ਖ਼ੈਰ! ਮਹੰਤ ਭਾਈ ਗੱਜਾ ਸਿੰਘ ਜੀ ਬਾਰੇ ਕੀ ਲਿਖੀਏ ਤੇ ਕੀ ਨਾ ਲਿਖੀਏ, ਆਪ ਜੀ ਸਿੱਖ ਕੌਮ ਦੇ ਬੇਤਾਜ਼ ਸੰਗੀਤਕਾਰ ਤੇ ਕੀਰਤਨੀਏਂ ਸਨ, ਜਿਹਨਾਂ ਉਪਰ ਤਮਾਮ ਹੀ ਸਿੱਖ ਰਿਆਸਤਾਂ ਤੇ ਸਿਖ ਪੰਥ ਅਤੇ ਸਮੁੱਚੇ ਪੰਜਾਬੀਆਂ ਨੂੰ ਅੰਤਾਂ ਦਾ ਨਾਜ਼ ਸੀ। ਇਥੋਂ ਤੱਕ ਕਿ ਹਿੰਦੁਸਤਾਨ ਭਰ ਦੇ ਤਮਾਮ ਹੀ ਸੰਗੀਤ ਘਰਾਣਿਆਂ ਦੇ ਸੰਗੀਤ ਪ੍ਰੇਮੀ ਅਤੇ ਹਰ ਪ੍ਰਾਂਤ ਦੇ ਸੁਘੜ ਸਰੋਤੇ ਮਹੰਤ ਗੱਜਾ ਸਿੰਘ ਜੀ ਦੇ ਕਲਾਤਮਿਕ ਫ਼ਨ ਦੇ ਕਾਇਲ ਤਾਂ ਸਨ ਹੀ, ਨਾਲ ਹੀ ਪਟਿਆਲਾ ਘਰਾਣੇ ਦੇ ਵੱਡੇ ਜੌਹਰੀ ਤੇ ਪਾਰਖੂ ਮਹਾਰਾਜਾ ਪਟਿਆਲਾ ਦੀਆਂ ਤਾਰੀਫ਼ਾਂ ਦੇ ਪੁੱਲ ਬੰਨਦੇ ਹਨ। ਇਕ ਹੋਰ ਵਿਸ਼ੇਸ਼ ਜ਼ਿਕਰ ਕਰਨ ਯੋਗ ਹੈ ਕਿ ਮਹੰਤ ਭਾਈ ਗੱਜਾ ਸਿੰਘ ਜੀ ਪੂਰਨ ਅੰਮ੍ਰਿਤਧਾਰੀ ਸਿੰਘ ਸਨ ਅਤੇ

ਪੱਕੇ ਨਿਤਨੇਮੀ ਵੀ ਸਨ। ਇਹਨਾਂ ਧਾਰਮਿਕ ਪਰਵਿਰਤੀਆਂ ਦੇ ਕਾਰਣ ਤਮਾਮ ਹੀ ਸਿੱਖ ਰਾਜੇ ਮਹਾਰਾਜੇ ਡਾਹਢੇ ਪ੍ਰਭਾਵਿਤ ਸਨ ਅਤੇ ਆਪ ਜੀ ਦੇ ਹਰ ਬਚਨ ਨੂੰ ਸਤਿ ਕਰਕੇ ਮੰਨਿਆ ਕਰਦੇ ਸਨ। ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੇ ਸਰਬਰਾਹ ਗਿਆਨੀ ਸਾਹਿਬਾਨ, ਪ੍ਰਬੰਧਕ ਜਨ ਅਤੇ ਸਮੁੱਚੇ ਹੀ ਰਬਾਬੀ ਰਾਗੀ ਸਿੰਘ ਵੀ ਆਪ ਜੀ ਦੀ ਬੇਹੱਦ ਇਜ਼ਤ ਕਰਦੇ ਹੋਏ ਨਤਮਸਤਕ ਹੁੰਦੇ ਸਨ। ਭਾਰਤ ਭਰ 'ਚ ਹੰਨੇ ਹੰਨੇ ਰਿਆਸਤਾਂ ਸਨ ਤੇ ਤਕਰੀਬਨ ਹਰ ਰਿਆਸਤ ਦੇ ਰਾਜੇ ਮਹਾਰਾਜੇ ਤੇ ਨਵਾਬਜ਼ਾਦੇ ਸ਼ਾਸਤਰੀ ਸੰਗੀਤ ਦੇ ਗਾਇਣ ਤੇ ਵਾਦਨ ਮੁਕਾਬਲੇ ਕਰਵਾਉਂਦੇ ਹੀ ਰਹਿੰਦੇ ਸਨ। ਸੋ ਕੋਈ ਅਜੇਹੀ ਸਟੇਟ ਨਹੀਂ ਹੁੰਦੀ ਸੀ ਜਿਥੋਂ ਇਸ ਦਬੰਗ ਗਵੱਈਏ ਮਹੰਤ ਭਾਈ ਗੱਜਾ ਸਿੰਘ ਨੂੰ ਸੱਦਾ ਪੱਤਰ ਨਾ ਆਵੇ, ਯਾਨੀ ਕਿ ਹਰ ਵੱਡੀ ਤੋਂ ਵੱਡੀ ਮਹਿਫ਼ਲ ਦੇ ਆਪ ਸ਼ਿੰਗਾਰ ਹੋਇਆ ਕਰਦੇ ਸਨ ਤੇ ਹਰ ਕੋਈ ਮਹੰਤ ਭਾਈ ਗੱਜਾ ਸਿੰਘ ਜੀ ਨੂੰ ਬੁਲਾ ਕੇ ਤੇ ਫਖ਼ਰ ਮਹਿਸੂਸ ਕਰਦਾ ਸੀ, ਮਹਾਰਾਜਾ ਸਾਹਿਬ ਪਟਿਆਲਾ ਆਪ ਜੀ ਦਾ ਵਿਸ਼ੇਸ਼ ਧਿਆਨ ਰੱਖਦੇ ਸਨ ਅਤੇ ਮਾਇਕੀ ਤੌਰ 'ਤੇ ਹਰ ਤਰੀਕੇ ਦੀ ਲੋੜ ਪੂਰੀ ਕਰਨੀ ਆਪਣੀ ਡਿਊਟੀ ਸਮਝਦੇ ਸਨ। ਉਹਨਾਂ ਵਕਤਾਂ ਵਿਚ ਰਿਆਸਤ ਪਟਿਆਲਾ ਵੱਲੋਂ ਢਾਈ ਸੌ ਰੁਪਏ ਮਾਸਿਕ ਤਨਖਾਹ, ਸ਼ਾਹੀ ਰਿਹਾਇਸ਼ ਦੇ ਨਾਲ ਹਰ ਪ੍ਰਕਾਰ ਦੀਆਂ ਸਹੂਲਤਾਂ ਤੇ ਜਾਗੀਰ ਵੀ ਦਿੱਤੀ ਹੋਈ ਸੀ। ਇਹ ਹੀ ਇਕ ਕਾਰਣ ਸੀ ਕਿ ਬਹੁਤ ਸਾਰੇ ਸੰਗੀਤ ਘਰਾਣਿਆਂ ਦੇ ਉੱਚ ਕੋਟੀ ਦੇ ਕਲਾਕਾਰ ਪਟਿਆਲਾ ਰਿਆਸਤ ਦੇ ਦਰਬਾਰੀ ਗਵੱਈਏ ਕਹਾਉਣ 'ਚ ਲੋਹੜੇ ਦਾ ਮਾਣ ਮਹਿਸੂਸ ਕਰਦੇ ਸਨ, ਕਿਉਂਕਿ ਰਿਆਸਤ ਤੇ ਪਟਿਆਲਾ ਦੇ ਬਾਨੀ ਆਲਾ ਸਿੰਘ ਜੀ ਤੋਂ ਲੈ ਕੇ, ਕਾਇਮ ਮੁਕਾਇਮ ਰਿਆਸਤ ਤੱਕ ਦੇ ਰਾਜੇ ਮਹਾਰਾਜੇ ਸਿਖਰੀ ਮੌਸੀਕੀ ਦੇ ਕੁਝ ਵਧੇਰੇ ਹੀ ਕਦਰਦਾਨ ਰਹੇ ਹਨ, ਇਸੇ ਕਰਕੇ ਦੁਨੀਆਂ ਦੇ ਨਾਮੀ ਕਨਾਮੀ ਸੰਗੀਤਕਾਰਾਂ ਦਾ ਨਾਮ ਪਟਿਆਲਾ ਘਰਾਣੇ ਨਾਲ ਜਾ ਜੁੜਦਾ ਹੈ। ਜ਼ਿਕਰਯੋਗ ਹੈ ਕਿ ਅੱਜ ਦੇ ਪਾਕਿਸਤਾਨ ਸਥਿੱਤ ਜਿਤਨੇ ਵੀ ਹੋ ਚੁੱਕੇ ਮਰਹੂਮ ਤੇ ਮੌਜੂਦਾ ਸਮਰਾਟ ਤੇ ਲੋਹੜੇ ਦੇ ਜੋ ਸੁਰੀਲੇ ਉਸਤਾਦ ਗਵੱਈਏ ਨੇ, ਚਾਹੇ ਉਹ ਕਲਾਸੀਕਲ/ਗਜ਼ਲ/ਕਵਾਲੀ/ਲੋਕ ਧੁਨਾਂ ਤੇ ਸੂਫੀ ਕਲਾਮ ਕਿਸੇ ਵੀ ਸੰਗੀਤਕ ਖਿੱਤੇ ਨਾਲ ਸਬੰਧਤ ਕਿਉਂ ਨਾ ਹੋਵਣ, ਸਭਨਾਂ ਦੀ ਪੁਖਤਾ ਗਾਇਕੀ ਉੱਪਰ ਪਟਿਆਲਾ ਸੰਗੀਤ ਘਰਾਣੇ ਦੀ ਮੁਹਰ ਤੇ ਚਾਸ਼ਨੀ ਚੜ੍ਹੀ ਹੋਈ ਹੈ, ਕੀ ਲਹਿੰਦੇ ਪੰਜਾਬ ਜਾਂ ਚੜ੍ਹਦੇ ਪੰਜਾਬ ਦਾ ਕੋਈ ਵੀ ਜੋ ਸੁਰੀਲਾ ਆਰਟਿਸਟ ਗਾਉਂਦਾ ਦਿਸਦਾ ਹੈ, ਉਸ ਦੀਆਂ ਸੁਰਾਂ ਵਿਚੋਂ ਸਿਰਫ਼ ਤੇ ਸਿਰਫ਼ ਪਟਿਆਲਾ ਗਾਇਕੀ ਦੀ ਹੂਕ ਹੀ ਸੁਣਾਈ ਦੇਂਦੀ ਹੈ ਤੇ ਸੱਚ ਤਾਂ ਫਿਰ ਇਹ ਵੇ ਕਿ ਜਿਸ ਦੇ ਗਾਣੇ ਵਿਚੋਂ ਮੇਰੇ ਮਾਣਮੱਤੇ ਪੰਜਾਬ ਦੇ ਪਟਿਆਲਾ ਸੰਗੀਤ ਘਰਾਣੇ ਦੀ ਹਿਨਾਅ ਜਿਹੀ ਮਹਿਕ ਨਾ ਆਵੇ ਉਹ ਗਾਣਾ ਤੇ ਕਿਸੇ ਬਨਾਵਟੀ ਫੁੱਲਾਂ ਜਿਹਾ ਈ ਲਗਦਾ ਏ। ਇਹ ਵੀ ਦਰੁਸਤ ਹੈ ਕਿ ਮੇਰੇ ਸ਼ਾਸਤਰੀ ਸੰਗੀਤ ਗਾਇਣ ਦੇ ਪਸੰਦੀਦਾ ਗਾਇਕ ਮਰਹੂਮ ਉਸਤਾਦ ਸਲਾਮਤ ਅਲੀ ਖਾਂ ਸਾਹਿਬ ਤੇ ਨਜ਼ਾਕਤ ਅਲੀ ਸਾਹਿਬ ਜੀ ਨੇ ਜੋ ਕਿ ਸ਼ਾਮ ਚੁਰਾਸੀ ਘਰਾਣੇ ਨਾਲ ਸਬੰਧਤ ਸਨ ਪਰ ਸ਼ਾਮ ਚੁਰਾਸੀ ਪਟਿਆਲਾ ਤੋਂ ਦੂਰ ਜਾਂ ਪੰਜਾਬ ਦੀ ਹੱਦ ਤੋਂ ਬਾਹਰ ਤੇ ਨਹੀਂ ਨਾ। ਮੈਂ ਸਮਝਦਾ ਹਾਂ ਕਿ ਪੰਜਾਬ ਦੀ ਮਿੱਟੀ ਹੀ ਸ਼ੀਰੀ ਏ ਜਿਸ ਵੀ ਮਾਂ ਜਾਏ ਗਾਇਕ ਨੇ ਪੰਜਾਬ ਦੀ ਮਿੱਟੀ ਦੀ ਨਾਭੀ ਚੋਂ ਜਨਮ ਲਿਆ

ਹੋਵੇ ਉਹ ਕਦੀ ਫਿੱਕਾ ਹੋ ਨਹੀਂ ਜੇ ਸਕਦਾ। ਕੀ ਹੋਇਆ ਜੇਕਰ ਅੱਜ ਪੰਜਾਂ ਦਰਿਆਵਾਂ ਵਾਲੇ ਪੰਜਾਬ ਦੇ ਕਮਰ ਦੀ ਅੱਧ ਚੋਂ ਕੱਟ ਵੱਢ ਹੋ ਕੇ ਜ਼ਮੀਨੀ ਵੰਡਾਂ ਪੈ ਗਈਆਂ ਨੇ, ਪਰ ਮਜਾਲ ਏ ਕਿ ਕੋਈ ਪੰਜਾਬ ਦੀਆਂ ਇਹਨਾਂ ਵਿਸਮਾਦੀ ਸੁਰਾਂ ਵਿਚ ਵੰਡੀਆਂ ਪਾ ਸਕੇ? ਗੱਲ ਪਟਿਆਲਾ ਰਿਆਸਤ ਦੇ ਸੰਗੀਤ ਘਰਾਣੇ ਦੀ ਚਲ ਰਹੀ ਸੀ, ਅੱਜ ਵੀ ਰਿਆਸਤ ਪਟਿਆਲਾ ਦੇ ਜਾਨਸ਼ੀਨ ਸੰਗੀਤ ਦੀ ਚੋਖੀ ਮੱਸ ਰੱਖਦੇ ਨੇ, ਇਸ ਗੱਲ ਦਾ ਮੈਨੂੰ ਉਦੋਂ ਪਤਾ ਚਲਿਆ ਜਦੋਂ ਇਕੇਰਾਂ ਚੰਡੀਗੜ੍ਹ ਸਥਿੱਤ ਸ. ਬੀਰਦਵਿੰਦਰ ਸਿੰਘ ਦੀ ਕੋਠੀ 'ਚ ਇਕ ਸਮਾਗਮ ਦੌਰਾਨ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨਾਲ ਨਿੱਘੀ ਮੁਲਾਕਾਤ ਹੋਈ ਤਾਂ ਆਪ ਜੀ ਨਾਲ ਜੋ ਢੇਰ ਸਾਰੀਆਂ ਗੱਲਾਂ ਹੋਈਆਂ ਉਹ ਸਭ ਪਟਿਆਲਾ ਸੰਗੀਤ ਘਰਾਣੇ ਨਾਲ ਹੀ ਸਬੰਧਤ ਸਨ। ਪ੍ਰੰਤੂ ਪਹਿਲਾਂ ਵਾਲੀਆਂ ਗੱਲਾਂ ਤੇ ਜ਼ਮਾਨਾ ਹੁਣ ਬਹੁਤ ਪਿੱਛੇ ਰਹਿ ਗਿਆ ਹੈ, ਬੱਸ ਰਹਿ ਗਈਆਂ ਨੇ ਕੁਝ ਅਭੁੱਲ ਤੇ ਤਵਾਰੀਖ਼ੀ ਯਾਦਾਂ, ਖ਼ੈਰ! ਮਾਨਯੋਗ ਮਹੰਤ ਭਾਈ ਗੱਜਾ ਸਿੰਘ ਜੀ ਦਾ ਵਿਛੋੜਾ ਪਟਿਆਲੇ ਦੀ ਰਿਆਸਤ ਲਈ ਬਹੁਤ ਹੀ ਝਟਕੇ ਭਰਪੂਰ ਤੇ ਦੁਰਭਾਗ ਪੂਰਨ ਵੀ ਸੀ ਜਦੋਂ ਸਾਡੇ ਮਾਣਮੱਤੇ ਸੰਗੀਤ ਦਾ ਇਹ ਮਹਾਨ ਪੰਡਤ ਵਿਦਵਾਨ ਤੇ ਤਾਊਸ ਦਾ ਸੁਰ ਸਮਰਾਟ 1916 ਈ: ਨੂੰ ਇਥੋਂ ਸਦਾ ਲਈ ਤੁਰ ਗਿਆ।

# ਭਾਈ ਬੂੜਾ ਭਾਈ ਰੂੜਾ

ਗੁਰੂ ਦੇ ਅਤਿ ਸੁਰੀਲੇ ਰਬਾਬੀ ਤੇ ਮਹਾਨ ਧਨੰਤਰ ਗਵੱਈਏ ਭਾਈ ਬੂੜਾ ਤੇ ਰੂੜਾ ਦੋਵੇਂ ਹੀ ਸਕੇ ਭਰਾਤਾ 1870 ਵਿਆਂ ਦੇ ਆਸ-ਪਾਸ ਪੈਦਾ ਹੋਏ, ਜਿਹਨਾਂ ਦੀ ਬੰਸਾਵਲੀ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਦੇ ਹਜ਼ੂਰੀ ਕੀਰਤਨੀਏਂ ਪ੍ਰਸਿੱਧ ਰਬਾਬੀ ਭਾਈ ਬਾਬਕ ਨਾਲ ਜਾ ਮਿਲਦੀ ਹੈ। ਦੋਵੇਂ ਭਰਾ ਅੰਤਾਂ ਦੇ ਪ੍ਰਸਿੱਧ ਕੀਰਤਨੀਏ ਤੇ ਚੋਟੀ ਦੇ ਗਵੱਈਏ ਵੀ ਸਨ, ਇਹਨਾਂ ਵਿਚੋਂ ਭਾਈ ਰੂੜਾ ਤਾਂ ਅੰਤਰਰਾਸ਼ਟਰੀ ਪ੍ਰਸਿੱਧੀ ਦਾ ਨਾਮਣਾ ਖੱਟ ਚੁੱਕਾ ਸੀ। ਭਾਈ ਰੂੜੇ ਦੀ ਪੁਖਤਾ ਤੇ ਉੱਚ ਪੱਧਰ ਦੀ ਗਾਇਕੀ ਦਾ ਇਥੋਂ ਹੀ ਪਤਾ ਲੱਗ ਜਾਂਦਾ ਹੈ ਕਿ ਆਪ ਜੀ ਦੇ ਸਮਕਾਲੀ ਦੁਨੀਆਂ ਦੇ ਮਹਾਨ ਸਮਰਾਟ ਗਵੱਈਏ ਉਸਤਾਦ ਬੜੇ ਗੁਲਾਮ ਅਲੀ ਖਾਂ ਸਾਹਿਬ ਜੀ ਵਰਗੇ ਕੱਦਾਵਰ ਗਾਇਕ ਭਾਈ ਰੂੜਾ ਜੀ ਨੂੰ ਚਾਚਾ ਕਹਿ ਕੇ ਬੁਲਾਉਂਦੇ ਤੇ ਪੈਰੀ ਹੱਥ ਲਗਾਉਂਦੇ ਸਨ। ਪੰਡਤ ਦਲੀਪ ਚੰਦਰ ਬੇਦੀ ਅਤੇ ਪੰਡਤ ਭਾਸਕਰ ਰਾਉ ਵਰਗੇ ਭੀਮ ਗਵੱਈਏ ਵੀ ਭਾਈ ਰੂੜੇ ਦੀ ਗਾਇਕੀ ਦਾ ਲੋਹਾ ਮੰਨਦੇ ਸਨ।

1890 ਵਿਆਂ ਦੌਰਾਨ ਇਹਨਾਂ ਦੋਹਾਂ ਭਰਾਵਾਂ ਦੀ ਜੋੜੀ ਨੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਕੀਰਤਨ ਦੀ ਸੇਵਾ ਨਿਭਾਉਣੀ ਸ਼ੁਰੂ ਕੀਤੀ। ਜਦੋਂ ਤੇ ਜਿਸ ਵਕਤ ਵੀ ਆਪ ਜੀ ਦੀ ਚੌਂਕੀ ਹੁੰਦੀ·ਤਾਂ ਆਪ ਜੀ ਲਈ ਸਿੱਖ ਸੰਗਤਾਂ ਦੇ ਨਾਲ-ਨਾਲ ਬਹੁਤ ਸਾਰੇ ਸੰਗੀਤ ਦੀ ਸਮਝ ਰੱਖਣ ਵਾਲੇ ਸੂਝਵਾਨ ਸਰੋਤਿਆਂ ਅਤੇ ਗਾਇਕਕਾਰਾਂ ਦਾ ਵੀ ਜਮਾਵੜਾ ਹੋ ਜਾਂਦਾ ਅਤੇ ਇਹ ਅਨੋਖੀ ਜੋੜੀ ਸਭਨਾਂ ਪਾਸੋਂ ਖੂਬ ਵਾਹ-ਵਾਹ ਲੁੱਟਦੀ। ਬੇਸ਼ੱਕ ਉਹਨਾਂ ਭਲੇ ਵਕਤਾਂ ਦੌਰਾਨ ਕਮੇਟੀਆਂ ਵੱਲੋਂ ਤਨਖਾਹ ਤਾਂ ਜ਼ਿਆਦਾ ਨਹੀਂ ਸੀ ਮਿਲਦੀ ਪਰ ਸਿੱਖ ਸੰਗਤਾਂ ਅਤੇ ਕਦਰਦਾਨ ਸਰੋਤੇ ਇਹਨਾਂ ਰਬਾਬੀਆਂ ਦੀ ਦਿਲ ਖੋਲਕੇ ਮੱਦਦ ਕਰਦੇ। ਭਾਈ ਰੂੜਾ ਤੇ ਬੂੜਾ ਹਿੰਦੁਸਤਾਨ ਦੀਆਂ ਵੱਡੀਆਂ ਛੋਟੀਆਂ ਸਭਨਾਂ ਹੀ ਮਹਿਫਲਾਂ ਦੇ ਵਿਸ਼ੇਸ਼ ਸ਼ਿੰਗਾਰ ਵੀ ਹੁੰਦੇ ਜੋ ਹਰ ਤਰ੍ਹਾਂ ਦੀ ਗਾਇਕੀ ਨੂੰ ਗਾ ਕੇ ਆਪਣਾ ਲੋਹਾ ਮੰਨਵਾ ਆਉਂਦੇ, ਜਿਵੇਂ ਕਿ ਬੜਾ ਖਿਆਲ, ਧਰੁਪਦ, ਧਮਾਰ, ਠੁਮਰੀ ਆਦਿਕ। ਜ਼ਿਕਰਯੋਗ ਹੈ ਕਿ ਰਬਾਬੀ ਭਾਈ ਲਾਲ (ਪਹਿਲੇ) ਵੀ ਇਸੇ ਹੀ ਜੋੜੀ ਦੇ ਸਕੇ ਭਰਾ ਸਨ ਜੋ ਕਿ ਭਾਰਤ ਦੇ ਸਮਰਾਟ ਗਵੱਈਏ ਪੰਡਿਤ ਭਸਕਰ ਰਾਉ ਦੇ ਸ਼ਾਗਿਰਦ ਵੀ ਸਨ। ਹੋਲੀਆਂ ਦੇ ਮਹੀਨੇ ਹਿੰਦੂ ਤੀਰਥ ਦੁਰਗਿਆਣਾ ਮੰਦਰ ਵਿਖੇ ਹਰਬੱਲਭ ਸੰਗੀਤ ਸੰਮੇਲਨ ਦੀ ਤਰਜ਼ 'ਤੇ ਹੀ ਇਕ ਸੰਗੀਤ ਸੰਮੇਲਨ ਹੁੰਦਾ ਸੀ ਜਿਥੇ ਕਿ ਦੁਨੀਆਂ ਭਰ ਤੋਂ ਗੁਣੀ ਜਨ ਵਹੀਰਾਂ ਘੱਤ ਕੇ ਪੁੱਜਦੇ ਤੇ ਆਪਣੇ ਫਨ ਦਾ ਬਾਖੂਬੀ ਮਜ਼ਾਹਰਾ ਕਰਦੇ। ਉਹਨਾਂ ਹੀ ਵੇਲਿਆਂ ਵਿਚ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਕੋਈ ਵੀ ਗੁਣੀ-ਜਨ ਗਾਇਕ ਆਗਿਆ ਲੈ ਕੇ ਸ਼ਬਦ ਕੀਰਤਨ ਦੀ ਹਾਜ਼ਰੀ ਭਰ ਸਕਦਾ ਸੀ ਅਤੇ ਗ਼ਾਹੇ ਬਗ਼ਾਹੇ ਅਜਿਹਾ ਹੁੰਦਾ ਵੀ ਰਿਹਾ, ਪਰ ਹਾਜ਼ਰੀ ਭਰਨ ਤੋਂ ਪਹਿਲਾਂ

ਵੱਡੇ ਤੋਂ ਵੱਡਾ ਗਵੱਈਆ ਸੌ ਵਾਰੀ ਸੋਚਦਾ ਤੇ ਝਿਜਕਦਾ ਸੀ ਕਿ ਸ੍ਰੀ ਦਰਬਾਰ ਸਾਹਿਬ ਜੀ ਦੇ ਰਬਾਬੀਆਂ ਤੇ ਰਾਗੀਆਂ ਸਾਹਵੇਂ ਗਾ ਵੀ ਸਕਾਂਗਾ, ਕਿਉਂਕਿ ਅਕਸਰ ਸ੍ਰੀ ਦਰਬਾਰ ਸਾਹਿਬ ਜੀ ਦੇ ਰਾਗੀਆਂ ਦਾ ਸੰਗੀਤਕ ਮਿਆਰ ਬਹੁਤ ਹੀ ਉਚੇਰਾ ਹੁੰਦਾ ਸੀ ਜਿਸ ਦੇ ਸਾਹਵੇਂ ਵੱਡੇ-ਵੱਡੇ ਦਬੰਗ ਤੇ ਖੱਬੀ ਖਾਂ ਵੀ ਆਪਣੇ ਆਪ ਨੂੰ ਬੌਣਾਂ ਸਮਝਦੇ ਹੋਏ ਕੰਬਦੇ ਸਨ ਅਤੇ ਹਮੇਸ਼ਾਂ ਪੰਡਤ ਭਾਸਕਰ ਰਾਉ ਤੇ ਪੰਡਤ ਓਕਾਂਰ ਨਾਥ ਠਾਕੁਰ ਜਿਹੇ ਦਰਵੇਸ਼ ਗਾਇਕ ਕੰਨਾਂ ਨੂੰ ਹੱਥ ਲਾ ਕੇ ਕਹਿੰਦੇ ਸੁਣੇ ਗਏ, "ਅਰੇ ਨਾ ਬਾਬਾ ਨਾ, ਸਵਰਣ ਮੰਦਿਰ ਕੇ ਰਾਗੀਉਂ ਕੇ ਸਾਮਨੇ ਗਾਨਾ ਹਮਾਰੇ ਬਸ ਕੀ ਬਾਤ ਨਹੀਂ, ਉਨ ਪਰ ਤੋ ਭਗਵਾਨ ਔਰ ਸਰਸਵਤੀ ਕੀ ਕੁਛ ਜ਼ਿਆਦਾ ਹੀ ਕ੍ਰਿਪਾ ਹੈ।" ਲੇਕਿਨ ਤਰਸ ਆਉਂਦਾ ਹੈ ਅੱਜ ਦੀ ਹਾਲਤ ਉੱਤੇ ਕਿ ਜਿਸ ਦਰਬਾਰ ਸਾਹਿਬ ਜੀ ਦੇ ਰਾਗੀਆਂ ਦਾ ਡੰਕਾ ਤੇ ਲੋਹਾ ਦੁਨੀਆਂ ਭਰ ਦੇ ਗਵੱਈਆਂ ਨੂੰ ਚੇਤੰਨ ਕਰ ਦੇਂਦਾ ਸੀ, ਪਰ ਅੱਜ ਅਵੇਸਲੇ ਪ੍ਰਬੰਧਕੀ ਢਾਂਚੇ ਦੇ ਕਾਰਣ ਸਭ ਕੁਝ ਬਿਖਰਕੇ ਬੀਤੇ ਸਮੇਂ ਦੀ ਗਲ ਬਣ ਕੇ ਰਹਿ ਗਿਆ ਹੈ। ਗੱਲ ਭਾਈ ਰੂੜਾ ਤੇ ਭਾਈ ਬੂੜਾ ਦੀ ਚੱਲ ਰਹੀ ਸੀ ਆਪ ਜੀ ਦੋਵੇਂ ਹੀ ਭਰਾਤਾ ਸੱਚਖੰਡ ਦਰਬਾਰ ਸਾਹਿਬ ਜੀ ਵਿਖੇ ਕੁਝ ਕੁ ਦਹਾਕੇ ਨਿਰੰਤਰ ਸੇਵਾ ਕਰਦੇ ਰਹੇ, ਗੁਰੂ ਅਤੇ ਸਿੱਖ ਸੰਗਤਾਂ ਦੀਆਂ ਅਸੀਸਾਂ ਲੈਂਦੇ ਰਹੇ ਅਤੇ ਬਾਅਦ ਵਿਚ ਭਾਈ ਰੂੜਾ ਤੇ ਭਾਈ ਬੂੜਾ ਹਿੰਦੁਸਤਾਨ ਦੀਆਂ ਵੱਡੀਆਂ ਵੱਡੀਆਂ ਸ਼ਾਸਤਰੀ ਸੰਗੀਤ ਦੀਆਂ ਸਟੇਜ਼ਾਂ ਦਾ ਸ਼ਿੰਗਾਰ ਬਨਣ ਲਗ ਪਏ ਅਤੇ ਆਪ ਜੀਆਂ ਨੇ ਚੋਖਾ ਨਾਮਣਾ ਖੱਟਿਆ। ਭਾਈ ਰੂੜਾ ਤੇ ਭਾਈ ਬੂੜਾ ਪੰਜਾਬ ਦੇ ਨਾਮੀ ਤੇ ਸਿਰੇ ਦੇ ਗਵੱਈਆਂ ਵਿੱਚੋਂ ਇਕ ਸਨ। ਰਾਗ ਅਤੇ ਰਾਗਨੀਆਂ ਉੱਤੇ ਆਪ ਜੀਆਂ ਦੀ ਅਤਿ ਚੰਗੇਰੀ ਪਕੜ ਸੀ ਅਤੇ ਭਾਰਤ ਭਰ 'ਚੋਂ ਬਹੁਤ ਸਾਰੇ ਸ਼੍ਰੋਮਣੀ ਪੁਰਸਕਾਰ ਵੀ ਇਹਨਾਂ ਦੀ ਹੀ ਝੋਲੀ ਵਿਚ ਪਏ। ਇਹਨਾਂ ਵੱਡੇ ਗਾਇਕ, ਰਬਾਬੀਆਂ ਦੀ ਕਾਬਲੀਅਤ ਤੇ ਧਾਂਕ ਨੂੰ ਤੱਕਦਿਆਂ ਉਸ ਵਕਤ ਦੀ ਮਸ਼ਹੂਰ ਗ੍ਰਾਮੋਫੋਨ ਕੰਪਨੀ ਆਫ਼ ਇੰਡੀਆ ਕਲਕੱਤਾ ਨੇ ਤਵੇ ਵੀ ਤਿਆਰ ਕੀਤੇ। ਕਰੀਬ 1908-09 ਦਰਮਿਆਨ ਗੁਰਬਾਣੀ ਦੇ ਸ਼ਬਦਾਂ ਦੇ ਕੁਝ ਰੀਕਾਰਡ ਕਰਨ ਦੀ ਗੱਲ ਸੁਣੀਦੀ ਹੈ। ਇਸ ਤੋਂ ਇਲਾਵਾ ਦੇਰ ਬਾਅਦ ਕੁਝ ਗਜ਼ਲਾਂ ਵੀ ਗਾਇਨ ਕੀਤੀਆਂ ਗਈਆਂ। ਇੰਜ ਕਰਕੇ ਭਾਈ ਰੂੜਾ ਤੇ ਭਾਈ ਬੂੜਾ ਲੰਮੇ ਸਮੇਂ ਤੀਕਰ ਪੰਜਾਬ ਦੇ ਲੋਕਾਂ ਦੇ ਦਿਲਾਂ ਉੱਪਰ ਰਾਜ ਕਰਦੇ ਰਹੇ ਤੇ ਇਹਨਾਂ ਰਬਾਬੀ ਹੀਰਿਆਂ ਦਾ ਡੰਕਾ ਸ੍ਰੀ ਦਰਬਾਰ ਸਾਹਿਬ ਜੀ ਤੋਂ ਲੈ ਕੇ ਸਾਂਝੇ ਹਿੰਦੁਸਤਾਨ ਦੀਆਂ ਸਰਹੱਦੀ ਕੰਧਾਂ ਤੱਕ ਵੱਜਦਾ ਰਿਹਾ। ਸਮੁੱਚੀ ਸਿੱਖ ਕੌਮ ਨੂੰ ਇਸ ਗੱਲ ਦਾ ਫ਼ਖਰ ਹੋਣਾ ਚਾਹੀਦਾ ਹੈ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਏਡੇ-ਏਡੇ ਵੱਡੇ ਘਾਗ ਰਬਾਬੀ ਸੰਗਤਾਂ ਦੀ ਸੇਵਾ 'ਚ ਹਾਜ਼ਰ ਰਹੇ ਨੇ ਕਿ ਜਿਹਨਾਂ ਉਪਰ ਗੁਰੂ ਨਾਨਕ ਦੇ ਘਰ ਦੀ ਡਾਢੀ ਅਪਾਰ ਰਹਿਮਤ ਬਣੀ ਰਹਿੰਦੀ ਸੀ। ਸੋ ਸਾਡੇ ਸਭਨਾਂ ਵੱਲੋਂ ਐਸੇ ਗੁਣੀ ਜਨ ਮਹਾਨ ਰਬਾਬੀ ਕੀਰਤਨੀਆਂ ਨੂੰ ਵਾਰ-ਵਾਰ ਸਲਾਮ ਹੈ।

# ਭਾਈ ਸ਼ੇਰ ਗਿੱਡੂ

ਗੱਲ ਕੋਈ ਸੱਤ-ਅੱਠ ਦਹਾਕੇ ਪਹਿਲਾਂ ਦੀ ਹੈ ਜਦੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸੁਪ੍ਰਸਿੱਧ ਹਸਤੀ ਭਾਈ ਸ਼ੇਰ ਗਿੱਡੂ ਨਾਮਕ ਰਬਾਬੀ ਨੇ ਆਪਣੀ ਆਵਾਜ਼ ਅਤੇ ਪਖਾਵਜੀ ਕਲਾ ਦੇ ਜੌਹਰ ਨਾਲ ਸਿੱਖ ਸੰਗਤਾਂ ਅਤੇ ਹਿੰਦੁਸਤਾਨ ਦੇ ਮੰਨੇ ਪ੍ਰਮੰਨੇ ਗਵੱਈਆਂ 'ਚ ਵੀ ਥਾਂ ਬਣਾ ਲਈ। ਗੱਲ ਕੀ ਹਿੰਦੁਸਤਾਨ ਦੀ ਹਰ ਨੁੱਕਰ ਅਤੇ ਦਿਹਾਤੀ ਸੱਥਾਂ ਵਿਚ ਭਾਈ ਸ਼ੇਰ ਗਿੱਡੂ ਦੀ ਹੀ ਚਰਚਾ ਹੁੰਦੀ ਸੀ ਕਿਉਂਕਿ ਭਾਈ ਸ਼ੇਰ ਗਿੱਡੂ ਇਕ ਹਰਫਨ ਮੌਲਾ ਕੀਰਤਨੀਆਂ, ਗਵੱਈਆ ਤੇ ਵਜੰਤਰੀ ਵੀ ਸੀ। ਭਾਈ ਸ਼ੇਰ ਗਿੱਡੂ ਤੰਤੀ ਸਾਜ਼ਾਂ ਦਾ ਸਿਰੇ ਦਾ ਮਾਹਿਰ ਸੀ। ਆਪ ਜੀ ਰਬਾਬ ਤੋਂ ਇਲਾਵਾ ਤਾਨਪੂਰੇ ਅਤੇ ਦੋਤਾਰੇ ਦੀ ਵੀ ਵਰਤੋਂ ਕਰਿਆ ਕਰਦੇ ਸਨ ਜਿਥੇ ਆਪ ਚੋਟੀ ਦੇ ਗਾਇਕ ਅਤੇ ਸੁਰੀਲੇ ਰਾਗੀ ਸਨ, ਉਥੇ ਨਾਲ-ਨਾਲ ਕਲਾਤਮਿਕ ਸਾਜ਼ਿੰਦੇ ਵੀ ਸਨ। ਗੱਲ ਕੀ, ਹਰ ਤਰੀਕੇ ਦੇ ਸੰਗੀਤਕ ਫਨ ਉਪਰ ਆਪ ਜੀ ਦੀ ਬੇਹੱਦ ਮਜ਼ਬੂਤ ਪਕੜ ਸੀ, ਆਪ ਜੀ ਦੇ ਸਹਾਇਕ (ਸਾਥੀ) ਵੀ ਕੋਈ ਘੱਟ ਨਹੀਂ ਸੀ, ਜਿਥੇ ਆਪ ਜੀ ਰਾਗੀ ਜੱਥੇ ਦੇ ਮੁੱਖੀ ਸਨ ਉਥੇ ਆਪ ਜੀ ਦੇ ਸਪੁੱਤਰ ਭਾਈ ਲੱਭੂ ਅਤੇ ਭਾਈ ਸਾਈਂ ਦਿਤਾ ਜੀ ਆਪ ਜੀ ਦੇ ਦੋ ਥੰਮ ਸਨ ਜੋ ਕਿ ਸਿਖਰੀ ਗਾਇਕੀ ਦੇ ਚਮਕਦੇ ਸਿਤਾਰੇ ਸਨ। ਜਦੋਂ ਵੀ ਆਪ ਜੀ ਕੀਰਤਨ ਦੀ ਸ਼ੁਰੂਆਤ ਕਰਦੇ ਤਾਂ ਸਾਹਵੇਂ ਬੈਠੀਆਂ ਸੰਗਤਾਂ ਅਤੇ ਸੰਗੀਤਕ ਰਸੀਏ ਆਪਣੇ ਸਾਹ ਹੀ ਸੂਤ ਲੈਂਦੇ। ਆਪ ਜੀ ਪੁਰਾਤਨ ਰੀਤਾਂ ਅਤੇ ਬੰਦਸ਼ਾਂ ਦੇ ਅਮੁੱਕ ਖਜ਼ਾਨੇ ਸਨ। ਐਸੀਆਂ-ਐਸੀਆਂ ਸ਼ਬਦੀ ਬੰਦਸ਼ਾਂ ਸ਼ੁਰੂ ਕਰਦੇ ਕਿ ਬੱਸ ਸਰੋਤਿਆਂ ਨੂੰ ਕਿਸੇ ਖਲਾਅ ਵਿਚ ਲੈ ਜਾਂਦੇ ਤੇ ਸੰਗਤਾਂ ਆਪ ਮੁਹਾਰੇ ਹੀ ਵਾਹ-ਵਾਹ ਕਰ ਉਠਦੀਆਂ ਅਤੇ ਭਾਈ ਸ਼ੇਰ ਗਿੱਡੂ ਨੂੰ ਢੇਰ ਸਾਰੀਆਂ ਅਸੀਸਾਂ ਅਤੇ ਜੀਵਨ ਨਿਰਬਾਹ ਲਈ ਮਾਇਆ ਵੀ ਭੇਟ ਕਰ ਜਾਂਦੀਆਂ। ਭਾਈ ਸ਼ੇਰ ਗਿੱਡੂ ਜੀ ਸਿਰੇ ਦੇ ਰਿਆਜ਼ੀ ਅਤੇ ਮਿਹਨਤੀ ਸਨ ਅਤੇ ਬਿਖੜੀਆਂ ਤੋਂ ਬਿਖੜੀਆਂ ਰੀਤਾਂ ਨੂੰ ਹੱਥ ਪਾਉਣਾ ਆਪ ਜੀ ਦਾ ਸੁਭਾਅ ਸੀ। ਭਾਈ ਸ਼ੇਰ ਗਿੱਡੂ ਵਿਚ ਇਕ ਹੋਰ ਪ੍ਰਮੁਖੀ ਗੁਣ ਸੀ ਉਹ ਇਹ ਸੀ ਕਿ ਆਪ ਜੀ ਪਖਾਵਜ ਦੇ ਧਨੀ ਉਸਤਾਦ ਮੰਨੇ ਜਾਂਦੇ ਸਨ, ਇਸ ਕਰਕੇ ਉਸ ਜ਼ਮਾਨੇ ਵਿਚ ਆਪ ਜਿਹਾ ਲੈਅਕਾਰ ਕੋਈ ਵਿਰਲਾ ਹੀ ਸੀ ਅਤੇ ਤਾਹੀਉਂ ਹੀ ਵਕਤੀ ਗੁਣੀ ਲੋਗ ਆਪ ਜੀ ਨੂੰ ਪਖਾਵਜ ਦਾ ਅਵਤਾਰ ਮੰਨਿਆ ਕਰਦੇ ਸਨ। ਆਪ ਜੀ ਦਾ ਸਪੁੱਤਰ ਭਾਈ ਲੱਭੂ ਵੀ ਜੋੜੀ (ਤਬਲੇ) ਦਾ ਸਮਰਾਟ ਮੰਨਿਆ ਜਾਂਦਾ ਸੀ। ਆਮ ਤੌਰ ਉੱਤੇ ਇਹ ਰਾਗੀ ਜੱਥਾ ਦੁਪਹਿਰ ਵੇਲੇ ਦੀ ਚਰਨ ਕੰਵਲ ਦੀ ਡਿਊਟੀ ਹੀ ਕਰਿਆ ਕਰਦਾ ਸੀ ਔਰ ਕੋਈ ਨਿਰੰਤਰ ਦਸ ਬਾਰਾਂ ਸਾਲਾਂ ਤੀਕਰ ਆਪ ਜੀ ਦਾ ਜੱਥਾ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਨੂੰ ਸਮਰਪਿਤ ਰਿਹਾ ਹੈ ਭਾਵੇਂ ਸ਼ੇਰ ਗਿੱਡੂ ਦਾ ਜਨਮ ਪੰਜਾਬ ਦੇ ਪ੍ਰਸਿੱਧ ਸ਼ਹਿਰ ਲਾਹੌਰ ਵਿਖੇ ਹੀ ਹੋਇਆ,

ਪਰ ਜ਼ਿਆਦਾ ਤੌਰ 'ਤੇ ਆਪ ਜੀ ਅੰਮ੍ਰਿਤਸਰ ਵਿਖੇ ਹੀ ਰਹੇ ਅਤੇ ਇਥੋਂ ਹੀ ਪ੍ਰਸਿੱਧੀ ਹਾਸਿਲ ਕੀਤੀ ਆਪ ਜੀ ਦੇ ਹੋਣਹਾਰ ਸਪੁੱਤਰ ਭਾਈ ਸਾਈਂ ਦਿੱਤੇ ਨੇ, ਆਪਣੇ ਅੱਬਾ ਜਾਨ (ਬਾਪ) ਭਾਈ ਸ਼ੇਰ ਗਿੱਡੂ ਜੀ ਪਾਸੋਂ ਹਰ ਉਹ ਸੰਗੀਤਕ ਬਾਰੀਕੀਆਂ ਸਿੱਖ ਲਈਆਂ ਜਿਹੜੀਆਂ ਇਕ ਕਾਮਲ ਉਸਤਾਦ ਵਿਚ ਹੋਣੀਆਂ ਚਾਹੀਦੀਆਂ ਨੇ ਔਰ ਭਾਈ ਸਾਈਂ ਦਿਤੇ ਨੇ ਆਪਣੇ ਜੀਵਨ ਕਾਲ ਦੌਰਾਨ ਇਤਨੀ ਜ਼ਿਆਦਾ ਮਿਹਨਤ ਤੇ ਰਿਆਜ਼ ਕੀਤਾ ਕਿ ਜਿਸਦੇ ਫਲਸਰੂਪ ਆਪ ਜੀ ਨੇ ਵੀ ਉਹ ਨਾਮ ਕਮਾਇਆ ਕਿ ਜਿਸਦਾ ਦਾ ਕੋਈ ਤੋੜ ਹੀ ਨਾ ਰਿਹਾ ਅਤੇ ਇਹ ਸਭ ਸੰਗੀਤਕ ਗੁੜ੍ਹਤੀ, ਆਪ ਜੀ ਦੇ ਪਿਤਾ ਭਾਈ ਸ਼ੇਰ ਗਿੱਡੂ ਦੀ ਹੀ ਦਿਤੀ ਹੋਈ ਸੀ। ਅੱਜ ਦੇ ਕੀਰਤਨੀਆਂ/ਰਾਗੀਆਂ ਅਤੇ ਪਹਿਲਾਂ ਦੇ ਕੀਰਤਨੀਆਂ/ਰਾਗੀਆਂ ਵਿਚ ਇਕ ਵੱਡਾ ਅੰਤਰ ਦੇਖਣ ਵਿਚ ਇਹ ਮਿਲਦਾ ਹੈ ਕਿ ਅੱਜ ਤੋਂ ਸੱਤ-ਅੱਠ ਦਹਾਕੇ ਤੋਂ ਪਹਿਲਾਂ ਤੱਕ ਜਿਤਨੇ ਵੀ ਰਬਾਬੀ/ਰਾਗੀ/ਕੀਰਤਨੀਏਂ ਹੋਏ ਹਨ। ਸਭ ਹੀ ਪਹਿਲਾਂ ਚਿਰੋਕਣੇ ਸਮੇਂ ਤੱਕ ਉਸਤਾਦਾਂ ਦੀ ਮਾਰ ਖਾਂਦੇ ਹੋਏ ਦੱਬ ਕੇ ਰਿਆਜ਼ ਅਤੇ ਮਿਹਨਤ ਕਰਦੇ ਅਤੇ ਗਾਇਣ ਦੇ ਨਾਲ ਨਾਲ ਤਾਲ ਦੀ ਵੀ ਮੁਹਾਰਤ ਹਾਸਿਲ ਕਰਦੇ ਸਨ ਅਤੇ ਵਰ੍ਹਿਆਂ ਬਾਅਦ ਫਿਰ ਕਿਧਰੇ ਜਾ ਕੇ ਕੀਰਤਨ ਕਰਨਾ ਆਰੰਭ ਕਰਦੇ ਪਰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਦੇ ਕੀਰਤਨੀਏਂ ਰਿਆਜ਼ ਜਾਂ ਮਿਹਨਤ ਨੂੰ ਜਰਾ ਵੀ ਤਰਜੀਹ ਨਹੀਂ ਦੇਂਦੇ ਅਤੇ ਨਾ ਹੀ ਰਾਗ ਤਾਲ ਦੀ ਤਾਲੀਮ ਲੈਣੀ ਜ਼ਰੂਰੀ ਸਮਝਦੇ ਨੇ, ਬੱਸ ਕੰਮ ਚਲਾਉਣ ਵਾਸਤੇ ਦੋ ਚਾਰ ਤਰਜਾਂ ਕੱਢ ਲੈਣ ਨੂੰ ਹੀ ਸਭ ਕੁਝ ਸਮਝ ਬੈਠਦੇ ਨੇ ਜੋ ਕਿ ਖ਼ੁਦ ਆਪਣੇ ਨਾਲ ਅਤੇ ਗੁਰੂ ਨਾਲ ਵੀ ਸਰਾਸਰ ਧੋਖਾ ਤੇ ਫਰੇਬ ਹੈ ਪਰ ਗ਼ੌਰ ਕਰਨਾ ਅਜੇਹਾ ਸਦਾ ਨਹੀਂ ਜੇ ਚਲਦਾ ਮੈਂ ਆਪਣੇ ਅੰਦਰ ਸਦਾ ਹੀ ਇਮਾਨਦਾਰੀ ਨਾਲ ਜਦੋਂ ਝਾਤੀ ਮਾਰਦਾ ਹਾਂ ਤਾ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ ਕਿ ਕਿਥੇ ਪੁਰਾਤਨ ਕੀਰਤਨੀਏ ਤੇ ਕਿਥੇ ਮੇਰੇ ਜਿਹੇ ਕੰਮ ਚਲਾਊ ਕੀਰਤਨੀਏਂ? ਭਾਈ ਸ਼ੇਰ ਗਿੱਡੂ ਜਿਹੇ ਉਸਤਾਦ ਕੀਰਤਨੀਏਂ ਸਾਡੇ ਸਭਨਾਂ ਅਤੇ ਕੀਰਤਨ ਜਗਤ ਲਈ ਉੱਚ ਆਦਰਸ਼ ਹਨ, ਜ਼ਰਾ ਕੁ ਆਪਣੀ ਅਨੁਭਵੀ ਉਡਾਰੀ ਨਾਲ ਸੋਚੀਏ ਕਿ ਉਹ ਕਿਹੋ ਜਿਹਾ ਸਿਖਰੀ ਵਕਤ ਹੋਵੇਗਾ ਜਦੋਂ ਭਾਈ ਸ਼ੇਰ ਗਿੱਡੂ ਦੇ ਨਾਲ ਭਾਈ ਸਾਈਂ ਦਿਤਾ ਅਤੇ ਭਾਈ ਲੱਭੂ ਜਿਹੇ ਸੰਗਤ ਕਰਦੇ ਹੋਣਗੇ। ਸ਼ਾਇਦ ਅਜੇਹੀਆਂ ਪੇਚੀਦਗੀ ਭਰੀਆਂ ਸੰਗੀਤਕ ਪੇਸ਼ਕਾਰੀਆਂ ਤੇ ਇਲਾਹੀ ਮੌਕਾ ਫਿਰ ਕਦੋਂ ਭੌਂਅ ਕੇ ਆਵੇਗਾ? ਭਾਈ ਸ਼ੇਰ ਗਿੱਡੂ ਨੂੰ ਸੁਨਣਾ ਭਾਵੇਂ ਸਾਡੇ ਨਸੀਬਾਂ ਵਿਚ ਤੇ ਨਹੀਂ ਸੀ, ਪਰ ਸੀਨਾ ਬਸੀਨਾ ਜੋ ਸੁਣੀਦਾ ਹੈ, ਉਹ ਸਭ ਕੁਝ ਹੈਰਾਨ ਕਰ ਦੇਣ ਵਾਲਾ ਹੈ। ਕਹਿੰਦੇ ਨੇ ਇਸ ਰਾਗੀ ਜੱਥੇ ਦੀ ਜੁਗਲਬੰਦੀ ਸੁਨਣ ਖਾਤਿਰ ਪੂਰੇ ਹਿੰਦੁਸਤਾਨ ਵਿਚੋਂ ਚੋਟੀ ਦੇ ਗਾਇਕ ਵੀ ਸ੍ਰੀ ਦਰਬਾਰ ਸਾਹਿਬ ਜੀ ਅੰਦਰ ਬੈਠੇ ਝੂਮਦੇ ਦੇਖੇ ਜਾ ਸਕਦੇ ਸਨ, ਕਿਉਂਕਿ ਉਹਨਾਂ ਭਲੇ ਵਕਤਾਂ ਵਿਚ ਆਪਸੀ ਭਾਈਚਾਰਾ ਵੀ ਆਪਣੇ ਸ਼ਬਾਬ 'ਤੇ ਸੀ। ਕੀ ਹਿੰਦੂ ਕੀ ਮੁਸਲਮਾਨ ਹਰ ਤਰੀਕੇ ਦੇ ਉਸਤਾਦ ਲੋਗ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਵਿਖੇ ਸਿਰਫ ਤੇ ਸਿਰਫ਼ ਰਬਾਬੀਆਂ/ਰਾਗੀਆਂ ਨੂੰ ਸੁਨਣ ਲਈ ਰੋਜ਼ ਕਈ-ਕਈ ਪ੍ਰਕਰਮਾਂ ਕਰਦੇ ਤੱਕੇ ਜਾ ਸਕਦੇ ਸਨ। (ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਦੀ ਹੱਥ ਲਿਖਤ ਪੁਸਤਕ, ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ) ਮੁਤਾਬਿਕ ਭਾਈ ਸ਼ੇਰ ਗਿੱਡੂ ਦੇ ਵਕਤ ਜੇਹੜੇ ਹੋਰ ਹਰਿਮੰਦਰ ਸਾਹਿਬ

ਜੀ ਵਿਖੇ ਰਬਾਬੀ/ਰਾਗੀ ਕੀਰਤਨੀਏਂ ਸੇਵਾਂ ਕਰਦੇ ਸਨ, ਜੋ ਕਿ ਸਭ ਹੀ ਇਕ ਦੂਸਰੇ ਤੋਂ ਘੱਟ ਨਹੀਂ ਸਨ ਉਹਨਾਂ ਦਾ ਸੰਖੇਪ ਜਿਹਾ ਵੇਰਵਾ ਇਸ ਪ੍ਰਕਾਰ ਹੈ। ਰਬਾਬੀਆਂ ਵਿਚੋਂ ਭਾਈ ਬੂੜਾ, ਭਾਈ ਅਤਰਾ, ਭਾਈ ਬੋਹਨਾ, ਭਾਈ ਕਾਹਨਾ, ਭਾਈ ਦਿੱਤੂ, ਭਾਈ ਅਮੀਰਾ, ਭਾਈ ਹੀਰਾ ਸ਼ਿਕਾਰਪੁਰੀਆ, ਭਾਈ ਲਾਲ, ਭਾਈ ਸਰਦਾਰੀ, ਭਾਈ ਖੁਸ਼ੀਆ ਆਦਿਕ, ਇੰਜ ਹੀ ਰਾਗੀਆਂ ਵਿਚੋਂ ਭਾਈ ਮਿਸ਼ਰਾ ਸਿੰਘ ਜੀ, ਭਾਈ ਲਹਿਣਾ ਸਿੰਘ ਜੀ, ਭਾਈ ਮਾਨ ਸਿੰਘ ਅਤੇ ਦੇਵਾ ਸਿੰਘ ਜੀ, ਭਾਈ ਰਤਨ ਸਿੰਘ ਸੂਰਮਾ, ਭਾਈ ਗੰਡਾ ਸਿੰਘ ਜੀ, ਭਾਈ ਬਿਸ਼ਨ ਸਿੰਘ ਜੀ, ਭਾਈ ਆਗਿਆ ਸਿੰਘ ਜੀ, ਭਾਈ ਬੋਧ ਸਿੰਘ ਜੀ, ਇਤਿਆਦਿਕ। ਇਹ ਸਭ ਹੀ ਸ੍ਰੀ ਦਰਬਾਰ ਸਾਹਿਬ ਜੀ ਦੇ ਅਨਮੋਲ ਰਤਨਾਂ ਵਿਚੋਂ ਸਨ, ਜਿਹਨਾਂ ਨੇ ਕਿ ਗੁਰੂ ਸਾਹਿਬਾਂ ਵੱਲੋਂ ਬਖਸ਼ੀ ਹੋਈ ਉੱਚਤਮ ਗੁਰਮਤਿ ਕੀਰਤਨ ਸ਼ੈਲੀ ਨੂੰ ਆਂਚ ਤੱਕ ਨਾ ਆਉਣ ਦਿੱਤੀ ਅਤੇ ਹਮੇਸ਼ਾਂ ਰੂਹਾਨੀਅਤ ਭਰਪੂਰ ਇਸ ਸ਼ੈਲੀ ਨੂੰ ਪ੍ਰਫੁਲਤ ਕਰਨ ਵਿਚ ਆਪਣਾ ਖ਼ੂਬ ਯੋਗਦਾਨ ਪਾਇਆ। ਕੁਝ ਲੋਗਾਂ ਦਾ ਕਹਿਣਾ ਹੈ ਕਿ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਰਬਾਬੀਆਂ ਅਤੇ ਸਿੱਖ ਰਾਗੀਆਂ ਦੀ ਆਪਸ ਵਿਚੀਂ ਹਮੇਸ਼ਾਂ ਖਹਿਬਾਜ਼ੀ ਰਹੀ ਹੈ। ਮੈਂ ਇਸ ਨਾਲ ਕਤੱਈ ਵੀ ਸਹਿਮਤ ਨਹੀਂ ਹਾਂ। ਉਸ ਵਕਤ ਦੇ ਰਬਾਬੀਆਂ/ਰਾਗੀਆਂ ਵਿਚ ਐਸਾ ਕੁਝ ਵੀ ਨਹੀਂ ਸੀ, ਸਭ ਆਪਸ ਵਿਚ ਪਿਆਰ ਮੁਹੱਬਤ ਨਾਲ ਰਹਿੰਦੇ ਸਨ। ਹਾਂ ਜੇਹੜੀ ਖਹਿਬਾਜ਼ੀ ਸੀ ਉਹ ਤਾਂ ਇਹ ਸੀ ਕਿ ਰਾਗੀ ਤੇ ਰਬਾਬੀ ਇਕ ਦੂਜੇ ਨਾਲੋਂ ਵੱਧ ਚੜ੍ਹਕੇ ਰਿਆਜ਼ ਅਤੇ ਮਿਹਨਤ ਕਰਨ ਵਿਚ ਹੀ ਮਸਰੂਫ ਰਹਿੰਦੇ ਸਨ ਤੇ ਇਸ ਨੂੰ ਕੋਈ ਖੈਹਬਾਜ਼ੀ ਜਾਂ ਜ਼ਿਦਬਾਜ਼ੀ ਨਹੀਂ ਕਿਹਾ ਜਾ ਸਕਦਾ, ਇਹ ਤਾਂ ਇਕ ਚੰਗਾ ਪੱਖ ਸੀ। ਇਕ ਹੋਰ ਖਾਸ ਗੱਲ ਇਹ ਹੈ ਕਿ ਅੱਜ ਤੋਂ ਸੱਤ-ਅੱਠ ਦਹਾਕੇ ਪਿਛਾਂਹ ਵੱਲ ਨੂੰ ਮੁੜ ਕੇ ਦੇਖਿਆ ਜਾਵੇ ਤਾਂ ਰਬਾਬੀਆਂ ਅਤੇ ਰਾਗੀਆਂ ਦੇ ਕੀਰਤਨ ਕਰਨ ਦੇ ਢੰਗ ਤਰੀਕੇ ਤੇ ਸ਼ੈਲੀ ਵਿਚ ਕੋਈ ਬਹੁਤਾ ਅੰਤਰ ਨਹੀਂ ਸੀ, ਕਿਉਂਕਿ ਬਹੁਤ ਸਾਰੇ ਰਾਗੀਆਂ ਨੇ ਰਬਾਬੀਆਂ ਦੀ ਸ਼ਾਗਿਰਦੀ ਕਰਕੇ ਹੀ ਕੀਰਤਨ ਲਾਈਨ ਵਿਚ ਕਦਮ ਰੱਖਿਆ ਸੀ, ਇਸ ਕਰਕੇ ਰਾਗੀਆਂ ਦੀ ਕੀਰਤਨ ਗਾਇਨ ਸ਼ੈਲੀ ਵਿਚ ਰਬਾਬੀਆਂ ਦੀ ਹੀ ਗਾਇਕੀ ਦੀ ਝਲਕ, ਪਰਤ ਤੇ ਖੁਸ਼ਬੂ ਰਹੀ ਹੈ, ਸੋ ਜੇਕਰ ਰਬਾਬੀਆਂ ਅਤੇ ਰਾਗੀਆਂ ਦੀ ਕੋਈ ਖਹਿਬਾਜ਼ੀ ਜਾਂ ਰੰਜਿਸ਼ ਹੁੰਦੀ ਤਾਂ ਕਦੀ ਆਪਸੀ ਉਸਤਾਦੀ ਸ਼ਾਗਿਰਦੀ ਨਾ ਹੁੰਦੀ ਸੋ ਅਜਿਹੀਆਂ ਗੱਲਾਂ ਉੱਕਾ ਹੀ ਨਿਰਮੂਲ ਤੇ ਤੱਥਹੀਣ ਹੀ ਜਾਪਦੀਆਂ ਨੇ। ਭਾਈ ਸ਼ੇਰ ਗਿੱਡੂ ਜੀ ਆਪਣੇ ਜੱਥੇ ਸਮੇਤ ਲਗਭਗ ਇਕ ਦਹਾਕਾ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਤਨਦੇਹੀ ਨਾਲ ਕੀਰਤਨ ਦੀ ਸੇਵਾ ਕਰਦੇ ਰਹੇ। ਅੰਤ ਵਿਚ ਆਪ ਜੀ ਨੇ ਕਾਫੀ ਲੰਮੀ ਉਮਰ ਬਿਤਾਉਣ ਮਗਰੋਂ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਹੀ ਪ੍ਰਾਣ ਤਿਆਗੇ ਅਤੇ ਇੰਜ ਕਰਕੇ ਵੀਹਵੀਂ ਸਦੀ ਦਾ ਇਹ ਧਰੂ ਤਾਰਾ ਸਾਡੇ ਵਿਚੋਂ ਸਦਾ ਲਈ ਹੀ ਅਲੋਪ ਹੋ ਗਿਆ।

# ਭਾਈ ਗੁਰਮੁਖ ਸਿੰਘ ਭਾਈ ਸਰਮੁਖ ਸਿੰਘ ਫੱਕਰ

ਜਦੋਂ ਗੁਰਮਤਿ ਸੰਗੀਤ ਦੇ ਰੂਹਾਨੀ ਰੰਗ 'ਚ ਰੰਗੀ ਸ਼ੈਲੀ ਦੀ ਗੱਲ ਟੁੱਰਦੀ ਹੈ ਤਾਂ ਇਕ ਦਮ ਸਹਿਜੇ ਹੀ ਸੁਰ ਤਾਲ ਦੇ ਧਨੀ ਦੋ ਅਜਿਹੇ ਨਾਵਾਂ ਦੀ ਆਵਾਜ਼ ਕੰਨੀ ਪੈਂਦੇ ਹੀ ਜਿਸਮ ਵਿਚ ਸੁਰ-ਮਈ ਝਰਨਾਹਟ ਛਿੜਣੀ ਯਕੀਨੀ ਹੈ। ਮੇਰੀ ਮੁਰਾਦ ਦੋ ਉਹਨਾ ਮਰਹੂਮ ਰੂਹਾਂ ਭਾਈ ਗੁਰਮੁਖ ਸਿੰਘ ਜੀ ਤੇ ਭਾਈ ਸਰਮੁਖ ਸਿੰਘ ਜੀ ਤੋਂ ਹੈ, ਜਿਹਨਾਂ ਦੀ ਗਾਇਕੀ ਦਾ ਜਾਦੂ ਕਦੀ ਅੰਬਰਾਂ ਤੱਕ ਗੂੰਜਦਾ ਸੀ। ਭਾਈ ਗੁਰਮੁਖ ਸਿੰਘ ਜੀ ਦਾ ਜਨਮ ਸੰਨ 1875-76 ਵਿਖੇ ਪਿੰਡ ਮਹਾਣਾ (ਨਜ਼ਦੀਕ ਪਿੰਡ ਸ਼ਾਮ ਸਿੰਘ ਅਟਾਰੀ ਦੇ) ਜਿਲ੍ਹਾ ਅੰਮ੍ਰਿਤਸਰ ਪੰਜਾਬ ਵਿਚ ਮਾਤਾ ਬੁੱਢਾਂ ਜੀ ਦੀ ਕੁੱਖੋਂ ਪਿਤਾ ਬਾਬਾ ਹੀਰਾ ਸਿੰਘ ਜੀ ਦੇ ਗ੍ਰਿਹਿ ਵਿਚ ਹੋਇਆ। ਇਸ ਪਿੰਡ ਵਿਚ ਇਕੋ ਹੀ ਘਰ ਰਬਾਬੀਆਂ ਦਾ ਸੀ, ਉਸੇ ਹੀ ਪਿੰਡ ਦੀ ਸਤਿਕਾਰਤ ਸਖਸ਼ੀਅਤ ਬਾਬਾ ਠਾਕੁਰ ਜੀ ਨਾਲ ਬਾਬਾ ਹੀਰਾ ਜੀ ਦਾ ਬੈਹਣ ਉੱਠਣ ਸੀ। ਬਾਬਾ ਹੀਰਾ ਜੀ ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਵਿਖੇ ਸ਼ਬਦ ਚੌਂਕੀ ਨਾਲ ਆ ਕੇ ਸੇਵਾ ਦੇ ਤੌਰ 'ਤੇ ਢੋਲਕੀ ਵੀ ਵਜਾਉਂਦੇ ਸਨ ਤੇ ਇੰਜ ਕਰਕੇ ਗੁਰੂ ਰਾਮਦਾਸ ਪਾਤਸ਼ਾਹ ਜੀ ਦੇ ਦਰ ਤੋਂ ਕੀਰਤਨ ਦੀ ਦਾਤ ਵੀ ਝੋਲੀ ਪੈ ਗਈ ਸੋ ਬਚਪਨ ਵਿਚ ਹੀ ਭਾਈ ਗੁਰਮੁਖ ਸਿੰਘ ਜੀ ਅਤੇ ਭਾਈ ਸਰਮੁਖ ਸਿੰਘ ਜੀ ਦੋਹਾਂ ਹੀ ਵੀਰਾਂ ਨੂੰ ਕੀਰਤਨ ਦੀ ਦਾਤ ਪਿਤਾ ਪੁਰਖੀ ਹੀ ਪ੍ਰਾਪਤ ਹੋ ਗਈ ਸੀ। ਥੋੜ੍ਹੀ ਸੁਰਤ ਸੰਭਾਲੀ ਤਾਂ ਪਿਤਾ ਸ੍ਰੀ ਬਾਬਾ ਹੀਰਾ ਜੀ ਨੇ ਆਪਣੇ ਹੋਣਹਾਰ ਪੁੱਤਰ ਭਾਈ ਗੁਰਮੁਖ ਸਿੰਘ ਜੀ ਨੂੰ ਪਟਿਆਲਾ ਘਰਾਣੇ ਦੇ ਸੰਸਾਰ ਪ੍ਰਸਿੱਧ ਗਵੱਈਏ ਆਸ਼ਕ ਅਲੀ ਖਾਂ ਪਾਸੋਂ ਸੰਗੀਤ ਦੀ ਤਾਲੀਮ ਹਾਸਿਲ ਕਰਨ ਲਈ ਸ਼ਾਗਿਰਦ ਪਾ ਦਿੱਤਾ। ਭਾਈ ਗੁਰਮੁਖ ਸਿੰਘ ਜੀ ਨੇ ਸਾਲਾਂ ਬੱਧੀ ਉਸਤਾਦ ਦੀ ਤਾਬਿਆ 'ਚ ਰਹਿ ਕੇ ਚੋਖਾ ਸਾਰਾ ਖਜ਼ਾਨਾ ਹਾਸਿਲ ਕਰ ਲਿਆ ਤੇ ਫਿਰ ਉਸਤਾਦ ਦੇ ਅਸ਼ੀਰਵਾਦ ਨਾਲ ਸ੍ਰੀ ਨਨਕਾਣਾ ਸਾਹਿਬ ਜਾ ਕੇ ਬਤੌਰ ਹਜ਼ੂਰੀ ਕੀਰਤਨੀਏਂ ਸੇਵਾ ਨਿਭਾਉਂਣੀ ਸ਼ੁਰੂ ਕਰ ਦਿੱਤੀ ਜਿਥੇ ਜਾ ਕੇ ਆਪ ਜੀ ਨੇ ਖੂਬ ਰਿਆਜ਼ ਕਰਦਿਆਂ ਹੋਇਆਂ ਗੁਰਮਤਿ ਸੰਗੀਤ ਦੀ ਪਰਪੱਕਤਾ ਪ੍ਰਾਪਤ ਕਰ ਲਈ ਅਤੇ ਫਿਰ ਇਸ ਜਥੇ ਦੀਆਂ ਕੰਨਸੋਆਂ ਦੇਸ਼ ਭਰ ਵਿਚ ਫੈਲਣ ਲੱਗ ਪਈਆਂ। 10-15 ਸਾਲਾਂ ਬਾਅਦ ਆਸ਼ਕ ਅਲੀ ਖਾਂ ਸਾਹਿਬ ਪਾਸ ਬੜੇ ਗੁਲਾਮ ਅਲੀ ਖਾਂ ਸ਼ਾਗਿਰਦ ਹੋਣ ਲਈ ਪੁੱਜੇ ਤਾਂ ਆਸ਼ਕ ਅਲੀ ਖਾਂ ਨੇ ਬੜੇ ਗੁਲਾਮ ਅਲੀ ਨੂੰ ਕਿਹਾ ਕਿ ਸ਼ਾਗਿਰਦ ਹੋਣ ਤੋਂ ਪਹਿਲਾਂ ਨਨਕਾਣੇ ਜਾ ਕੇ ਮੇਰੇ ਸ਼ਗਿਰਦ ਗੁਰਮੁਖ ਨੂੰ ਸੁਣ ਕੇ ਆ। ਭਾਈ ਸਰਮੁਖ ਸਿੰਘ ਜੀ ਭਾਈ ਗੁਰਮੁਖ ਸਿੰਘ ਜੀ ਤੋਂ ਬਹੁਤ ਛੋਟੇ ਸਨ ਇਸ ਕਰਕੇ ਆਪ ਜੀ ਬਾਅਦ ਵਿਚ ਜੱਥੇ ਵਿਚ ਸ਼ਾਮਲ ਹੋਏ। ਭਾਈ ਸਰਮੁਖ ਸਿੰਘ ਜੀ ਨੇ ਕਿਰਾਨਾ ਘਰਾਣੇ ਦੇ ਸੰਸਾਰ ਪ੍ਰਸਿੱਧ ਮਹਾਨ ਗਵੱਈਏ, ਪੰਡਤ ਉਮਕਾਰ ਨਾਥ ਠਾਕੁਰ ਜੀ ਦੇ ਚਹੇਤੇ ਸ਼ਗਿਰਦ ਭਾਈ

ਲਾਲ ਜੀ ਪਾਸੋਂ ਸੰਗੀਤ ਦੀ ਤਾਲੀਮ ਹਾਸਿਲ ਕੀਤੀ ਸੋ ਇਸ ਰਾਗੀ ਜੱਥੇ ਦੀ ਇਹ ਇਕ ਵਿਲੱਖਣ ਗੱਲ ਸੀ ਕਿ ਆਪਣੀ ਕੀਰਤਨ ਗਾਇਕੀ ਦੌਰਾਨ ਆਪ ਜੀ ਪਟਿਆਲਾ ਘਰਾਣੇ ਤੇ ਕਿਰਾਨਾ ਘਰਾਣੇ ਦੇ ਸੁਮੇਲ ਦੁਆਰਾ ਫਨ ਦਾ ਮੁਜ਼ਾਹਰਾ ਕਰਦੇ ਸਨ। ਆਪ ਜੀ ਦੀ ਸਮੁੱਚੀ ਕੀਰਤਨ ਗਾਇਕੀ ਵਿਚ ਬਹੁਤ ਸਾਰੀਆਂ ਪੇਸ਼ਕਾਰੀਆਂ ਵਿਚੋਂ ਜਿਵੇਂ ਕਿ ਪਹਿਲਾਂ ਸ਼ੁਰੂ 'ਚ ਸ਼ਾਨ ਵਜਾਉਣੀ ਅਤੇ ਤਬਲੇ ਉਤੇ ਬਾਬਾ ਨਿਹਾਲਾ ਜੀ ਸਾਥ ਦੇਂਦੇ ਸਨ ਤੇ ਫਿਰ ਧਰੁਪਦ ਅੰਗ ਖਿਆਲ, ਤਰਾਨਾ, ਰੀਤਾਂ ਅਤੇ ਕੱਵਾਲੀ ਵੀ ਬਾਖੂਬੀ ਗਾ ਲੈਂਦੇ ਸਨ ਅਤੇ ਇਕੋ ਸਮੇਂ ਕਈ-ਕਈ ਤਬਲੇ ਵੀ ਵਜਾਏ ਜਾਂਦੇ ਸਨ। ਜਿਵੇਂ ਕਿ ਖਿਆਲ ਗਾਇਕੀ ਵੇਲੇ ਭਾਈ ਉੱਤਮ ਸਿੰਘ ਜੀ ਬਾਬਾ ਲਟੂਨੀ ਜੀ ਅਤੇ ਕੱਵਾਲੀ ਨਾਲ ਬਾਬਾ ਮਸਤਾਨਾ ਜੀ ਆਦਿਕ ਸੰਗਤ ਕਰਦੇ ਸਨ। ਭਾਈ ਗੁਰਮੁਖ ਸਿੰਘ ਸਰਮੁਖ ਸਿੰਘ ਦੀ ਜੋ ਖਾਸ ਗੱਲ ਸੀ ਕਿ ਆਪ ਜੀ ਗੁਰਮਤਿ ਸੰਗੀਤ ਨੂੰ ਮੁੱਖ ਰੱਖ ਕੇ ਗੁਰਬਾਣੀ ਦਾ ਕੀਰਤਨ ਨਿਰਧਾਰਤ ਤਰੀਕੇ ਨਾਲ ਗਾਇਣ ਕਰਨ ਨੂੰ ਹੀ ਜ਼ਿਆਦਾ ਪਹਿਲ ਦੇਂਦੇ ਸਨ। ਆਪ ਜੀ ਦਾ ਰਾਗੀ ਜੱਥਾ ਜਿਥੇ ਬਹੁਤਾ ਸਮਾਂ ਸ੍ਰੀ ਨਨਕਾਣਾ ਸਾਹਿਬ ਵਿਖੇ ਹੀ ਰਿਹਾ ਉਥੇ ਸ੍ਰੀ ਪੰਜਾ ਸਾਹਿਬ, ਸ੍ਰੀ ਤਰਨਤਾਰਨ ਸਾਹਿਬ ਅਤੇ ਫਤਹਿਗੜ੍ਹ ਸਾਹਿਬ ਵਿਖੇ ਵੀ ਡਿਊਟੀ ਕਰਦੇ ਰਹੇ ਪਰ ਚੋਖਾ ਸਮਾਂ ਆਜ਼ਾਦ ਤੌਰ 'ਤੇ ਵੀ ਵਿਚਰਦੇ ਰਹੇ ਨੇ। ਆਪ ਜੀ ਨੇ ਭਾਈ ਸ਼ੇਰ ਸਿੰਘ ਜੀ ਦੇ ਵਕਤਾਂ 'ਚ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਵੀ ਕੀਰਤਨ ਕੀਤਾ ਹੈ। ਪਰ ਸੰਨ 1947 ਤੋਂ ਪਹਿਲਾਂ ਹੀ 4-5 ਸਾਲ ਮਹਾਰਾਜਾ ਪਟਿਆਲਾ ਆਪ ਜੀ ਨੂੰ ਆਪਣੇ ਪਾਸ ਪਟਿਆਲਾ ਲੈ ਆਏ ਸਨ ਕਿਉਂਕਿ ਪਟਿਆਲੇ ਦੇ ਮਹਾਰਾਜਾ ਸਾਹਿਬ ਖੁਦ ਵੀ ਆਪ ਜੀ ਦਾ ਕੀਰਤਨ ਸੁਣ ਕੇ ਅਤਿ ਪ੍ਰਸੰਨ ਹੁੰਦੇ ਸਨ ਅਤੇ ਆਪ ਜੀ ਦੇ ਕੀਰਤਨ ਦੀ ਕਦਰ ਕਰਦਿਆਂ ਮਹਾਰਾਜਾ ਪਟਿਆਲਾ ਨੇ ਸਰਹੰਦ ਵਿਖੇ ਆਪ ਜੀ ਨੂੰ ਪੰਜ ਕਿਲੇ ਜ਼ਮੀਨ ਵੀ ਅਲਾਟ ਕੀਤੀ ਸੀ। ਭਾਈ ਗੁਰਮੁਖ ਸਿੰਘ ਜੀ ਬਹੁਤ ਹੀ ਭਰਵੀਂ ਤੇ ਤਿਆਰ ਆਵਾਜ਼ ਦੇ ਮਾਲਕ ਸਨ। ਆਪ ਜੀ ਦੇ ਗਾਇਣ ਸਮੇਂ ਤਾਨ, ਅਲਾਪ, ਮੀਂਡਾਂ, ਗ਼ਮਕਾਂ, ਖੱਟਕੇ, ਮੁਰਕੀਆਂ, ਬੋਲ-ਤਾਨਾਂ, ਤਿਹਾਈਆਂ ਆਦਿਕ ਬਾ-ਕਮਾਲ ਸਨ। ਇੰਜ ਹੀ ਭਾਈ ਸਰਮੁਖ ਸਿੰਘ ਜੀ ਵੀ ਕੋਈ ਘੱਟ ਨਹੀਂ ਸਨ। ਭਾਈ ਸਰਮੁਖ ਸਿੰਘ ਤਿੰਨਾਂ ਹੀ ਸਪਤਕਾਂ ਵਿਚ ਸਹਿਜ ਭਾਵ ਨਾਲ ਘੁੰਮ ਫਿਰ ਜਾਂਦੇ ਸਨ ਅਤੇ ਆਪ ਵੀ ਦਿਲ ਖਿਚਵੀਂ ਆਵਾਜ਼ ਨਾਲ ਸਰੋਤੇ ਦੇ ਅੰਦਰੀ ਧੂਹਾਂ ਪਾ ਦੇਂਦੇ ਸਨ ਅਤੇ ਆਪ ਜੀ ਤਬਲਾ ਵੀ ਬਹੁਤ ਵਧੀਆ ਵਜਾਉਂਦੇ ਸਨ ਕਿਉਂਕਿ ਤਬਲੇ ਦੇ ਉਸਤਾਦ ਆਪ ਜੀ ਦੇ ਮੀਆਂ ਕਾਦਰ ਬਖਸ਼ ਜੋ ਸਨ। ਮਹਾਰਾਜਾ ਪਟਿਆਲਾ ਤਰਫ਼ੋਂ ਹਰ ਸਾਲ ਰਾਗ ਬਸੰਤ ਨਾਲ ਸਬੰਧਤ ਕਿਲਾ ਮੁਬਾਰਕ ਵਿਖੇ ਮਹਾਨ ਸੰਗੀਤ ਸਮਾਗਮ ਹੁੰਦਾ ਹੈ ਜੋ ਕਿ ਅੱਜ ਵੀ ਹੁੰਦਾ ਹੈ ਅਤੇ ਇਸ ਹਰ ਬਸੰਤ ਰਾਗ ਸਮੇਂ ਭਾਈ ਸਾਹਿਬ ਜੀ ਦਾ ਜੱਥਾ ਹਿੱਸਾ ਲੈਂਦਾ ਸੀ। ਇਕ ਵਾਰ ਦੀ ਗਾਥਾ ਹੈ ਕਿ ਭਾਈ ਗੁਰਮੁਖ ਸਿੰਘ ਜੀ ਨੇ ਮਹਾਰਾਜੇ ਨੂੰ ਗੁਜਾਰਿਸ਼ ਕੀਤੀ ਕਿ ਬਸੰਤ ਸਮਾਗਮ ਸਮੇਂ ਜਿਤਨੇ ਵੀ ਗੁਰਸਿੱਖ ਸ਼ਾਮਲ ਹੋਣ ਸਭ ਹੀ ਆਪਣੀਆਂ ਦਸਤਾਰਾਂ (ਪੱਗਾਂ) ਸਫੈਦ (ਚਿੱਟੀਆਂ) ਸਜਾ ਕੇ ਆਉਣ ਸੋ ਮਹਾਰਾਜਾ ਸਾਹਿਬ ਜੀ ਦੇ ਹੁਕਮ ਨਾਲ ਅਜੇਹਾ ਹੀ ਕੀਤਾ ਗਿਆ। ਸੋ ਜਦੋਂ ਭਾਈ ਗੁਰਮੁਖ ਸਿੰਘ ਜੀ ਦੇ ਜੱਥੇ ਵੱਲੋਂ ਗੁਰ-ਸ਼ਬਦ ਦੁਆਰਾ ਰਾਗ ਬਸੰਤ ਵਿਚ ਅਤਿ ਵੱਜਦ ਨਾਲ ਗਾਇਣ

ਕੀਤਾ ਗਿਆ ਤਾਂ ਸਭ ਦੀਆਂ ਦਸਤਾਰਾਂ ਬਸੰਤੀ ਰੰਗ ਦੀਆਂ ਪੀਲੀਆਂ ਹੀ ਪੀਲੀਆਂ ਦਿਖਾਈ ਦੇਣ ਲੱਗੀਆਂ ਅਤੇ ਮਹਾਰਜਾ ਸਾਹਿਬ ਅਸ਼-ਅਸ਼ ਕਰ ਉੱਠੇ। ਇੰਜ ਹੀ ਆਪ ਜੀ ਇਕੇਰਾਂ ਫਰੂਖ਼ਾਬਾਦ (ਪਾਕਿਸਤਾਨ) ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁਰਬ ਤੇ ਕੀਰਤਨ ਕਰਨ ਲਈ ਪੁੱਜੇ ਤਾਂ ਉਥੇ ਵਿਸ਼ਵ ਪ੍ਰਸਿਧ ਗਵੱਈਏ ਸੋਮਨਾਥ ਕੱਥਕ ਵੀ ਆਪਣੀ ਕਲਾ ਦਾ ਮੁਜ਼ਾਹਰਾ ਕਰਨ ਲਈ ਪੁੱਜਾ ਹੋਇਆ ਸੀ ਅਤੇ ਪ੍ਰਬੰਧਕਾਂ ਵੱਲੋਂ ਇਹ ਕੀਰਤਨ ਦਰਬਾਰ ਇਨਾਮੀ ਰੱਖਿਆ ਹੋਇਆ ਸੀ ਜਦੋਂ ਭਾਈ ਗੁਰਮੁਖ ਸਿੰਘ ਅਤੇ ਸਰਮੁਖ ਸਿੰਘ ਨੇ ਨਿਰਧਾਰਤ ਰਾਗ ਵਿਚ ਕੇਦਾਰਾ ਗਾਇਆ ਤਾਂ ਪਹਿਲਾ ਇਨਾਮ ਭਾਈ ਸਾਹਿਬ ਜੀ ਦੀ ਝੋਲੀ ਹੀ ਪਿਆ। ਇਸੇ ਤਰ੍ਹਾਂ ਲਗਭਗ 18 ਸਾਲ ਲਗਾਤਾਰ ਮੰਜੀ ਸਾਹਿਬ ਹਾਲ ਦੀਵਾਨ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੁੰਦੇ ਰਾਗ ਦਰਬਾਰ ਸਮੇਂ ਵੀ ਹਿੱਸਾ ਲੈਂਦੇ ਰਹੇ ਅਤੇ ਸਦਾ ਹੱਥ ਉੱਤੇ ਹੀ ਰਿਹਾ। ਇਕ ਵਾਰ ਬੰਬੇ ਵਿਖੇ ਫਿਲਮ ਇੰਡਸਟਰੀ ਵਿਚ ਕੀਰਤਨ ਕਰਨ ਲਈ ਡਾ. ਜੌਲੀ ਨੇ ਸਪੈਸ਼ਲ ਤੌਰ 'ਤੇ ਸੱਦਾ ਪੱਤਰ ਭੇਜਿਆ ਸੋ ਜਦੋਂ ਭਾਈ ਸਾਹਿਬ ਜੀ ਨੇ ਕੀਰਤਨ ਦੀ ਆਰੰਭਤਾ ਕੀਤੀ ਤਾਂ ਉਸ ਵਕਤ ਸੰਗਤਾਂ ਦਰਮਿਆਨ ਸਾਹਮਣੇ ਲਤਾ ਜੀ, ਮੁਹੰਮਦ ਰਫੀ ਜੀ, ਮਿਊਜ਼ਿਕ ਡਾਇਰੈਕਟਰ ਹੁਸਨ ਲਾਲ, ਭਗਤ ਲਾਲ, ਪੰਡਤ ਭੀਮ ਸੈਨ ਜੋਸ਼ੀ, ਐਸ. ਮਹਿੰਦਰ, ਪੰਡਤ ਜਸਰਾਜ ਅਤੇ ਨੌਸ਼ਾਦ ਜਿਹੀਆਂ ਸਖਸ਼ੀਅਤਾਂ ਵੀ ਹਾਜ਼ਿਰ ਸਨ। ਭਾਈ ਸਾਹਿਬ ਜੀ ਨੇ ਇਸ ਸਮਾਗਮ ਸਮੇਂ ਮਾਲ ਕੌਂਸ ਤੋਂ ਲੈ ਕੇ ਹੋਰ ਬਹੁਤ ਸਾਰੀਆਂ ਰੀਤਾਂ ਗਾਵੀਆਂ ਔਰ ਉਸ ਵਕਤ ਇਹਨਾਂ ਸਾਰੇ ਹੀ ਕਲਾਕਾਰਾਂ ਨੇ ਕਿਹਾ ਕਿ ਇਨਕੇ ਗਾਨੇ ਕੇ ਬਾਅਦ ਕੁਛ ਗਾਨਾ ਤੋ ਮੁਸ਼ਕਿਲ ਬਾਤ ਹੈ ਭਾਈ, ਅਤੇ ਫਿਰ ਬਹੁਤ ਸਾਰਾ ਮਾਨ ਸਨਮਾਨ ਤੇ ਪਿਆਰ ਵੀ ਮਿਲਿਆ। ਜੇਕਰ ਭਾਈ ਸਾਹਿਬਾਂ ਦੇ ਸ਼ਾਗਿਰਦਾਂ ਦੀ ਗੱਲ ਕਰੀਏ ਤਾਂ ਉਹਨਾਂ 'ਚੋਂ ਭਾਈ ਜੋਗਿੰਦਰ ਸਿੰਘ, ਭਾਈ ਸੰਤੋਖ ਸਿੰਘ, ਭਾਈ ਜੀਵਨ ਸਿੰਘ, ਗੌਹਰ ਅਲੀ ਜੀ, ਭਾਈ ਕਲਿਆਣ ਸਿੰਘ ਲਖਨਊ ਵਾਲੇ, ਬਾਬਾ ਮੋਹਣ ਦੇ ਭਾਣਜੇ ਕਾਨਪੁਰ ਵਾਲੇ, ਇਤਿਆਦਿਕ ਸ਼ਾਮਿਲ ਨੇ। ਉਂਜ ਆਪ ਜੀ ਭਾਈ ਗੁਰਮੁਖ ਸਿੰਘ ਜੀ ਸਖ਼ਤ ਤਬੀਅਤ ਦੇ ਮਾਲਕ ਸਨ ਅਤੇ ਜਣੇ-ਖਣੇ ਦੀ ਪਰਵਾਹ ਵੀ ਘੱਟ ਹੀ ਕਰਦੇ ਸਨ। ਪ੍ਰਸਿੱਧ ਕੀਰਤਨੀਏਂ ਭਾਈ ਉੱਤਮ ਸਿੰਘ ਜੀ ਪਤੰਗ ਨਾਲ ਆਪ ਜੀ ਦਾ ਬਹੁਤ ਹੀ ਨੇੜ ਤੇ ਪਿਆਰ ਵੀ ਸੀ। ਭਾਈ ਸਰਮੁੱਖ ਸਿੰਘ ਜੀ ਆਪਣੇ ਆਪ 'ਚ ਅੰਤਾਂ ਦੇ ਗੁਣੀ ਪੁਰਸ਼ ਸਨ। ਆਪ ਜੀ ਸੰਨ 1975-76 ਵਿਚ ਗੁਰਮਤਿ ਕਾਲਜ ਰਿਸ਼ੀਕੇਸ਼ ਹੇਮਕੁੰਟ ਮੈਨੇਜਮੈਂਟ ਟਰਸਟ ਵਿਚ ਬਤੌਰ ਸੰਗੀਤ ਅਧਿਆਪਕ ਵੀ ਰਹੇ। ਆਪ ਜੀ ਦੇ ਬਹੁਤ ਸਾਰੇ ਸ਼ਗਿਰਦਾਂ ਵਿਚੋਂ ਭਾਈ ਕੰਵਰਪਾਲ ਸਿੰਘ ਡੇਹਰਾਦੂਨ ਵੀ ਸ਼ਾਮਿਲ ਨੇ। ਭਾਈ ਗੁਰਮੁਖ ਸਿੰਘ ਜੀ ਦੇ ਆਪਣੇ ਘਰ ਤਾਂ ਕੋਈ ਔਲਾਦ ਨਹੀਂ ਸੀ ਪਰ ਭਾਈ ਸਰਮੁਖ ਸਿੰਘ ਫੱਕਰ ਦੇ ਅਗਾਂਹ ਪੁੱਤਰ ਪੋਤਰੇ ਤੇ ਪੜਪੋਤਰੇ ਵੀ ਅੰਤਾਂ ਦੇ ਸੁਰੀਲੇ ਨੇ। ਜਿਹਨਾਂ ਵਿਚੋਂ ਸਵਰਗਵਾਸੀ ਭਾਈ ਜਗਤਾਰ ਸਿੰਘ ਫੱਕਰ ਦਾ ਨਾਮ ਜ਼ਿਕਰਯੋਗ ਹੈ। ਆਪ ਜੀ ਪਟਿਆਲੇ ਵਿਖੇ ਹੀ ਨਿਵਾਸ ਰੱਖਦੇ ਸਨ। ਅਗਾਂਹ ਭਾਈ ਜਗਤਾਰ ਸਿੰਘ ਜੀ ਦੇ ਫਰਜ਼ੰਦ ਭਾਈ ਹਰਿੰਦਰ ਸਿੰਘ ਜੀ ਅਤਿ ਦੇ ਸੁਰੀਲੇ ਨੇ। ਜਿਥੇ ਆਪ ਕੀਰਤਨ ਕਰਨ 'ਚ ਮਾਹਿਰ ਨੇ ਉਥੇ ਗਜ਼ਲ ਵੀ ਸਿਰੇ ਦੀ ਗਾਉਂਦੇ ਨੇ। ਇੰਜ ਹੀ ਆਂਪ ਜੀ ਦੇ ਭਰਾਤਾ ਭਾਈ ਇੰਦਰਜੀਤ ਸਿੰਘ, ਭਾਈ ਹਿੰਮਤ ਸਿੰਘ, ਭਾਈ ਦਲੀਪ ਸਿੰਘ

# ਭਾਈ ਹੀਰਾ ਸਿੰਘ

ਭਾਈ ਹੀਰਾ ਸਿੰਘ ਜੀ ਸਹੀ ਮਾਇਨਿਆਂ ਵਿਚ ਸਿੱਖ ਪੰਥ ਦੇ ਅਨਮੋਲ ਤੇ ਬੇਸ਼ਕੀਮਤੀ ਦੁਰਲੱਭ ਹੀਰੇ ਸਨ। ਕਹਿਣੀ, ਕਥਨੀ ਦੇ ਸੂਰੇ, ਇਨਸਾਨੀ ਮੰਜ਼ਿਲ ਦੇ ਅਣਥੱਕ ਮੁਸਾਫਿਰ ਅਤੇ ਕੀਰਤਨ ਨਿਰਮੋਲਕ ਹੀਰਾ 11 ਦੇ ਮਜੀਠੜੇ ਰੰਗ ਵਿਚ ਰੰਗੇ ਹੋਏ ਸ਼ਾਂਤ ਚਿਤ ਵਿਅਕਤੀ ਸਨ। ਆਪ ਜੀ ਦਾ ਜਨਮ ਲਹਿੰਦੇ ਪੰਜਾਬ (ਅੱਜ ਦੇ ਪਾਕਿਸਤਾਨ) ਵਿਚ ਝੰਗ ਸ਼ਾਹਪੁਰ ਦੇ ਇਲਾਕੇ ਪਿੰਡ ਫੇਰੂਕਾ ਵਿਖੇ ਪਿਤਾ ਸਰਦਾਰ ਭਾਗ ਸਿੰਘ ਜੀ ਦੇ ਘਰ ਸੰਨ 1879 ਵਿਚ ਹੋਇਆ। ਭਾਈ ਹੀਰਾ ਸਿੰਘ ਜੀ ਦੇ ਪਿਤਾ ਸ੍ਰੀ ਭਾਈ ਭਾਗ ਸਿੰਘ ਜੀ ਉੱਚ ਕੋਟੀ ਦੇ ਗੁਰਮਤੀਏ ਕੀਰਤਨੀਏਂ ਸਨ ਜੋ ਕਿ ਸਾਰੰਗੀ, ਸਿਤਾਰ ਤੇ ਤਾਊਸ ਨਾਲ ਕੀਰਤਨ ਕਰਦੇ ਸਨ। ਭਾਈ ਭਾਗ ਸਿੰਘ ਜੀ ਨੇ ਸੰਗੀਤ ਦੀ ਮੁੱਢਲੀ ਤਾਲੀਮ ਉਹਨਾਂ ਵਕਤਾਂ ਦੇ ਮਸ਼ਹੂਰ ਹਸਨਾ ਨਾਮੇ ਮਿਰਾਸੀ ਪਾਸੋਂ ਪ੍ਰਾਪਤ ਕੀਤੀ ਤੇ ਇੰਜ ਕਰਕੇ ਭਾਈ ਹੀਰਾ ਸਿੰਘ ਜੀ ਨੇ ਪਿਤਾ ਪੁਰਖੀ ਗੁਣ ਨੂੰ ਗ੍ਰਹਿਣ ਕਰਕੇ ਕੀਰਤਨ ਦੀ ਦੁਨੀਆਂ 'ਚ ਕਦਮ ਰੱਖ ਲਿਆ। ਭਾਈ ਹੀਰਾ ਸਿੰਘ ਜੀ ਇਕ ਅਜਿਹੇ ਗੁਣੀ-ਜਨ ਕੀਰਤਨੀਏਂ ਹੋਏ ਨੇ ਜਿਹਨਾਂ ਨੇ ਤਾਅ ਜ਼ਿੰਦਗੀ ਗੁਰਬਾਣੀ ਉਪਦੇਸ਼ ਦੁਆਰਾ ਤਮਾਮ ਲੋਕਾਈ ਨੂੰ ਜੋੜਣ ਦਾ ਹੀ ਕੰਮ ਕੀਤਾ। ਭਾਈ ਹੀਰਾ ਸਿੰਘ ਦੇ ਚਾਹੁਣ ਵਾਲਿਆਂ ਵਿਚ ਇਕੱਲੇ ਸਿੱਖ ਹੀ ਨਹੀਂ ਸਨ ਬਲਕਿ ਉਸ ਵਕਤ ਦੇ ਕੀ ਹਿੰਦੂ, ਮੁਸਲਮਾਨ ਤੇ ਇਸਾਈ ਸਭ ਹੀ ਭਾਈ ਸਾਹਿਬ ਦੇ ਅਨੰਤ ਗੁਣਾਂ ਦੇ ਦੀਵਾਨੇ ਤੇ ਪਰਵਾਨੇ ਸਨ। ਆਪ ਜੀ ਦੀ ਜੀਵਨ ਜਾਚ ਹੀ ਇਤਨੀ ਉਚੇਰੀ ਤੇ ਪ੍ਰਭਾਵਸ਼ਾਲੀ ਸੀ ਜੋ ਕਿ ਹਰ ਵਿਅਕਤੀ ਉੱਪਰ ਹੀ ਜਾਦੂਈ ਅਸਰ ਛਡ ਦੇਂਦੀ ਸੀ। ਆਪ ਜੀ ਦੀ ਮਧੁਰ ਬਾਣੀ ਤੇ ਕੀਰਤਨ ਵਿਚ ਇਕ ਸ਼ਾਂਤ ਚਿੱਤ ਝੀਲ ਵਰਗਾ ਠਹਿਰਾਉ ਤੇ ਵੇਗ ਸੀ ਅਤੇ ਥੋੜਾ ਸਵੇਂ ਥੋੜ੍ਹਾ ਹੀ ਖਾਵੇ ਦੀ ਤਰਜ਼ ਤੇ ਸਹਿਜ ਤੇ ਪ੍ਰਸੰਨ ਮੁੱਦਰਾ ਵਾਲਾ ਜੀਵਨ ਗੁਜ਼ਾਰਦੇ ਸਨ। ਹਰਮੋਨੀਅਮ ਉੱਪਰ ਕੀਰਤਨ ਕਰਨ ਦਾ ਵੱਲ ਆਪ ਜੀ ਨੇ ਮਹੰਤ ਤਖ਼ਤ ਸਿੰਘ ਜੀ ਛੱਤੇ ਵਾਲਿਆਂ ਪਾਸੋਂ ਸਿੱਖਿਆ ਅਤੇ ਬਹੁਤ ਸਮਾਂ ਆਪ ਆਪਣੇ ਪਿਤਾ ਭਾਗ ਸਿੰਘ ਜੀ ਦੀ ਸਾਈਡ 'ਤੇ ਵੀ ਕੀਰਤਨ ਕਰਦੇ ਰਹੇ। ਗੁਰਪੁਰਵਾਸੀ ਪ੍ਰਸਿੱਧ ਕੀਰਤਨੀਏਂ ਭਾਈ ਸੁੱਧ ਸਿੰਘ ਜੀ ਆਪਣੇ ਇਕ ਲੇਖ (ਖਾਲਸਾ ਸਮਾਚਾਰ 02-09-76) ਵਿਚ ਜ਼ਿਕਰ ਕਰਦੇ ਹਨ ਕਿ 1901 ਵਿਚ ਗੁਜਰਾਂਵਾਲਾ ਸਕੂਲ ਵਿਖੇ ਜਦੋਂ ਭਾਈ ਭਾਗ ਸਿੰਘ ਜੀ ਅਤੇ ਭਾਈ ਹੀਰਾ ਸਿੰਘ ਪੁੱਜੇ ਸਨ ਉਹਨਾਂ ਦੇ ਕੀਰਤਨ ਦਾ ਮਿਆਰ ਉਸ ਵਕਤ ਜੋਬਨ 'ਤੇ ਸੀ। ਭਾਈ ਭਾਗ ਸਿੰਘ ਜੀ ਤੇ ਭਾਈ ਹੀਰਾ ਸਿੰਘ ਜੀ ਸਿੱਖ ਸੰਗਤਾਂ ਨੂੰ ਐਸਾ ਪ੍ਰੇਮ ਰਸ ਵਿਚ ਲਪੇਟਦੇ ਸਨ ਕਿ ਸੁੱਧ ਬੁੱਧ ਹੀ ਭੁਲਾ ਦੇਂਦੇ ਸਨ। ਬਾਪੂ ਭਾਗ ਸਿੰਘ ਜੀ ਦਾ ਗਲਾ ਬਹੁਤ ਹੀ ਉੱਚਾ ਤੇ ਰਸੀਲਾ ਵੀ ਸੀ, ਪਰ ਭਾਈ ਹੀਰਾ ਸਿੰਘ ਜੀ ਦੇ ਗਲੇ ਵਿਚ ਤੇ ਅੰਮ੍ਰਿਤ

ਸਿੰਚਿਆ ਹੋਇਆ ਸੀ ਜੋ ਡਾਹਢਾ ਮਿੱਠਾ ਸ਼ੀਰੀ ਸੀ। ਜਿਵੇਂ ਕਸ਼ਮੀਰ ਦੇ ਅਨੰਤਨਾਗ 'ਚੋਂ ਚਸ਼ਮਿਆਂ ਦਾ ਕੋਈ ਅਗੰਮੀ ਉਮਾਹੂ ਹੋਵੇ, ਪ੍ਰਮਾਣ ਤੇ ਦ੍ਰਿਸ਼ਟਾਂਤ ਆਪਣੇ ਆਪ ਫੱਬਦੇ ਜਾਂਦੇ, ਐਸੀ ਇਬਾਰਤ ਬੱਝਵੀਂ ਸਮੇਂ ਅਨੁਸਾਰ ਵਿਆਖਿਆ ਕਰਦੇ ਕਿ ਹਿਰਦਿਆਂ ਨੂੰ ਧੂਹਾਂ ਪਾ ਦੇਂਦੇ। ਬੱਸ ਫਿਰ ਜਿੱਥੇ ਵੀ ਸਿੱਖ ਸੰਗਤਾਂ ਨੇ ਕੀਰਤਨ ਸੁਣਨਾ, ਤਨ ਮਨ ਧੰਨ ਵਿਛਾ ਦੇਣਾ, ਗੱਲ ਕੀ ਹਰ ਦੀਵਾਨ ਤੇ ਸਮਾਗਮ ਵਿਚ ਭਾਈ ਹੀਰਾ ਸਿੰਘ ਦਾ ਹੋਣਾ ਲਾਜ਼ਮੀ ਸਮਝਿਆ ਜਾਣ ਲੱਗਾ। ਇਸ ਕਰਕੇ ਉਹਨਾਂ ਦੀ ਸਹਿਮਤੀ ਨਾਲ ਹੀ ਤਰੀਕਾਂ ਮਿੱਥੀਆਂ ਜਾਂਦੀਆਂ ਸਨ। ਇਸ ਤੋਂ ਸਾਬਤ ਹੁੰਦਾ ਹੈ ਕਿ ਆਪ ਜੀ 20-22 ਸਾਲ ਦੀ ਉਮਰ ਵਿਚ ਹੀ ਚੰਗੀ ਪ੍ਰਸਿੱਧੀ ਹਾਸਿਲ ਕਰ ਚੁੱਕੇ ਸਨ। ਆਪ ਜੀ ਨੇ ਪ੍ਰਸਿੱਧ ਸੰਸਥਾ ਚੀਫ਼ ਖਾਲਸਾ ਦੀਵਾਨ ਦੀ ਤਾਬਿਆ 'ਚ ਰਹਿ ਕੇ ਸਿੱਖੀ ਦਾ ਬਹੁਤ ਹੀ ਪ੍ਰਚਾਰ ਕੀਤਾ। (ਖਾਲਸਾ ਸਮਾਚਾਰ ਮਿਤੀ 9 ਸਤੰਬਰ 1926) ਦੇ ਮੁੱਖ ਲੇਖ ਵਿਚੋਂ ਕੁਝ ਕੁ ਸਤਰਾਂ ਵਰਣਨਯੋਗ ਨੇ। ਭਾਈ ਹੀਰਾ ਸਿੰਘ ਜੀ ਰਾਗੀ ਸਿੱਖ ਪੰਥ ਦੇ ਜਰਨੈਲ ਦੀ ਹੈਸੀਅਤ ਵਿਚ ਮੈਦਾਨ ਵਿਚ ਪ੍ਰਗਟੇ ਤੇ ਜਿਸ ਤਰ੍ਹਾਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਹੁਕਮ ਨਾਲ ਮਹਾਨ ਜਰਨੈਲ ਸ. ਹਰੀ ਸਿੰਘ ਜੀ ਨੱਲੂਆ ਨੇ ਕਾਬਲ ਤੇ ਕੰਧਾਰ ਦੀਆਂ ਬਰੂਹਾਂ (ਕੰਧਾਂ) ਤੱਕ ਸਿੱਖਾਂ ਦੀ ਸੂਰਬੀਰਤਾ ਦਾ ਸਿੱਕਾ ਵਿਛਾ ਦਿਗ ਵਿਜੈ ਪ੍ਰਾਪਤ ਕਰਕੇ ਖਾਲਸੇ ਦੀ ਸ਼ਾਨ ਨੂੰ ਵਧਾਇਆ ਸੀ, ਇੰਝ ਹੀ ਭਾਈ ਹੀਰਾ ਸਿੰਘ ਜੀ ਰਾਗੀ ਨੇ ਚੀਫ਼ ਖਾਲਸਾ ਦੀਵਾਨ ਦੀ ਅਗਵਾਈ 'ਚ ਪ੍ਰਚਾਰ ਕਰਕੇ ਪੰਜਾਬ ਦੇ ਛੋਟੇ-ਛੋਟੇ ਸ਼ਹਿਰਾਂ, ਕਸ਼ਮੀਰ, ਸਰਹੱਦੀ ਸੂਬਾ, ਯੂ.ਪੀ., ਸਿੰਧ, ਬੰਗਾਲ, ਆਸਾਮ ਤੇ ਬਰਮਾ ਵਿਚ ਸਿੱਖੀ ਦਾ ਉਹ ਸਿੰਘ ਨਾਦ ਵਜਾਇਆ ਕਿ ਦਰੋ ਦੀਵਾਰ ਸਤਿਨਾਮ ਸ੍ਰੀ ਵਾਹਿਗੁਰੂ ਦੀ ਗੂੰਜਾਰ ਨਾਲ ਗੂੰਜ ਉੱਠੇ ਤੇ ਸਿੱਖੀ ਨੂੰ ਚਾਰ ਚੰਨ ਲਗਾ ਦਿੱਤੇ। ਭਾਈ ਹੀਰਾ ਸਿੰਘ ਜੀ ਦੇ ਜੀਵਨ ਨਾਲ ਇਕ ਖਾਸ ਘਟਨਾ ਇਹ ਵੀ ਜੁੜੀ ਹੋਈ ਹੈ ਕਿ ਆਪ ਜੀ ਸੰਨ 1925 ਵਿਚ ਦਸੰਬਰ ਮਹੀਨੇ ਭਰਤਪੁਰ (ਰਾਜਸਥਾਨ) ਵਿਖੇ ਸਰਦਾਰ ਧਰਮ ਸਿੰਘ ਠੇਕੇਦਾਰ ਦੇ ਘਰ ਕੀਰਤਨ ਕਰਨ ਲਈ ਗਏ ਹੋਏ ਸਨ। ਉਥੋਂ ਹੀ ਗਵਾਲੀਅਰ ਦੀ ਸੰਗਤ ਬੇਨਤੀ ਕਰਕੇ ਭਾਈ ਸਾਹਿਬ ਜੀ ਨੂੰ ਆਪਣੇ ਨਾਲ ਲੈ ਗਈ। ਗਵਾਲੀਅਰ ਦੇ ਗੁਰੂ ਘਰ ਵਿਖੇ ਇਕ ਮੁਸਲਮਾਨ ਫ਼ਕੀਰ ਹਾਜੀ ਮੁਹੰਮਦ ਮਸਕੀਨ ਠਹਿਰਿਆ ਹੋਇਆ ਸੀ। ਇਹ ਫਕੀਰ ਅਸਲ ਤਾਂ ਲਾਹੌਰ ਦਾ ਹੀ ਨਿਵਾਸੀ ਸੀ ਪਰ ਆਪਣੀ ਜ਼ਿੰਦਗੀ ਦਾ ਬਹੁਤ ਹਿੱਸਾ ਇਸ ਸਖਸ਼ ਨੇ ਮੁਕੱਦਸ ਅਸਥਾਨ ਮੱਕੇ ਮਦੀਨੇ ਵਿਖੇ ਹੀ ਬਾਤੀਤ ਕੀਤਾ ਸੀ ਜੋ ਕਿ ਪੰਜਾਬੀ ਉਰਦੂ ਤੋਂ ਇਲਾਵਾ ਅਰਬੀ, ਫਾਰਸੀ ਵੀ ਬਾਖੂਬੀ ਬੋਲਦਾ ਸੀ। ਸੋ ਉਥੇ ਗਵਾਲੀਅਰ ਤੋਂ ਹੀ ਇਹ ਦਰਵੇਸ਼ ਭਾਈ ਹੀਰਾ ਸਿੰਘ ਜੀ ਦਾ ਗ਼ੈਬੀ ਕੀਰਤਨ ਤੇ ਵਾਰਤਾ ਸੁਣ ਕੇ ਭਾਈ ਸਾਹਿਬ ਜੀ ਪੁਰ ਫਿਦਾਅ ਹੀ ਹੋ ਗਿਆ ਸੀ ਅਤੇ ਸ੍ਰੀ ਦਰਬਾਰ ਸਾਹਿਬ ਜੀ ਅੰਮ੍ਰਿਤਸਰ ਨਾਲ ਹੀ ਹੋ ਤੁਰਿਆ। ਜ਼ਿਕਰਯੋਗ ਹੈ ਕਿ ਇਸ ਫ਼ਕੀਰ ਸਾਈਂ ਨੇ ਮੱਕੇ ਮਦੀਨੇ ਰਹਿਣ ਦੌਰਾਨ ਆਪਣੇ ਹੱਥੀਂ ਇਕ ਤਿਆਰ ਕੀਤਾ ਹੋਇਆ ਚੰਦਨ ਦਾ ਚੌਰ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਭੇਟ ਕਰਨ ਦੀ ਇੱਛਾ ਜ਼ਾਹਿਰ ਕੀਤੀ। ਭਾਈ ਸਾਹਿਬ ਜੀ ਨੇ ਬੜੇ ਅਦਬ ਨਾਲ ਸਾਈਂ ਨੂੰ ਨਾਲ ਲੈ ਆਂਦਾ। ਅੰਮ੍ਰਿਤਸਰ ਵਿਖੇ ਪੁੱਜ ਕੇ ਹਾਜੀ ਸਾਹਿਬ ਭਾਈ ਹੀਰਾ ਸਿੰਘ ਜੀ ਦੇ ਨਿਵਾਸ ਅਸਥਾਨ

ਚੌਂਕ ਕਰੋੜੀ ਵਿਖੇ ਹੀ ਠਹਿਰੇ। ਇਸੇ ਦੌਰਾਨ ਭਾਈ ਹੀਰਾ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਜੀ ਦੇ ਮੈਨੇਜਰ ਅਤੇ ਕਮੇਟੀ ਦੇ ਅਧਿਕਾਰੀਆਂ ਨਾਲ ਸਲਾਹ ਮਸ਼ਵਰਾ ਕਰਕੇ ਇਸ ਚੌਰ ਨੂੰ ਭੇਟ ਕਰਨ ਲਈ ਇਕ ਉਚੇਚੇ ਸਮਾਗਮ ਦਾ ਪ੍ਰੋਗਰਾਮ ਬਣਾਇਆ। 31 ਦਸੰਬਰ 1925 ਵਾਲੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭਾਰੀ ਦੀਵਾਨ ਸਜਾਇਆ ਗਿਆ, ਜਿਸ ਵਿਚ ਭਾਈ ਹੀਰਾ ਸਿੰਘ ਜੀ ਨੇ ਕੀਰਤਨ ਕਰਨ ਉਪਰੰਤ ਸੰਗਤਾਂ ਨੂੰ ਸੰਬੋਧਨ ਹੁੰਦਿਆਂ ਜ਼ਿਕਰ ਕੀਤਾ ਕਿ ਇਹ ਮੁਸਲਮਾਨ ਫ਼ਕੀਰ ਜੋ ਮੇਰੇ ਨਾਲ ਬੈਠੇ ਹਨ ਦੁਨੀਆਂ ਦਾ ਬੜਾ ਚੱਕਰ ਕੱਟ ਚੁੱਕੇ ਨੇ। ਹੁਣ ਗੁਰੂ ਨਾਨਕ ਦੇਵ ਜੀ ਦੇ ਪ੍ਰੇਮ ਰੰਗ ਵਿਚ ਰੱਤੇ ਇਹ ਇਥੇ ਪੁੱਜੇ ਨੇ। ਇਹਨਾਂ ਨੇ ਪੰਜ ਸਾਲ ਤੇ ਸੱਤ ਮਹੀਨੇ ਦੀ ਲਗਾਤਾਰ ਪ੍ਰੇਮ ਸੇਵਾ ਕਰਦਿਆਂ ਆਪਣੇ ਹੱਥੀਂ ਇਹ ਚੰਦਨ ਦਾ ਚੌਰ ਤਿਆਰ ਕੀਤਾ ਹੈ, ਜਿਸ ਵਿਚ ਵਾਲ ਵਰਗੀਆਂ ਪਤਲੀਆਂ ਇਕ ਲੱਖ ਪੰਜਤਾਲੀ ਹਜ਼ਾਰ ਬਾਰੀਕ ਤਾਰਾਂ ਹਨ ਅਤੇ ਇਹ ਤਾਰਾਂ ਕੁਲ ਨੌਂ-ਮੱਣ ਚੌਦਾਂ ਸੇਰ ਚੰਦਨ ਵਿੱਚੋਂ ਤਿਆਰ ਹੋਈਆਂ ਨੇ। ਸੋ ਹਾਜੀ ਮੁਹੰਮਦ ਸਾਹਿਬ ਮਸਕੀਨ ਜੀ ਇਹ ਚੌਰ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਭੇਟ ਕਰਨ ਲਈ ਪੁੱਜੇ ਨੇ। ਇਸ ਮਗਰੋਂ ਭਾਈ ਸਾਹਿਬ ਜੀ ਨੇ ਆਈਆਂ ਸੰਗਤਾਂ ਨੂੰ ਚੌਰ ਦੇ ਦਰਸ਼ਨ ਦੀਦਾਰੇ ਵੀ ਕਰਵਾਏ, ਫਿਰ ਸ੍ਰੀ ਦਰਬਾਰ ਸਾਹਿਬ ਜੀ ਦੇ ਅਧਿਕਾਰੀਆਂ ਨੇ ਹਾਜੀ ਮੁਹੰਮਦ ਮਸਕੀਨ ਜੀ ਨੂੰ ਸ੍ਰੀ ਦਰਬਾਰ ਸਾਹਿਬ ਜੀ ਵੱਲੋਂ 101 ਮੋਹਰਾਂ 160 ਰੁਪਏ ਕੀਮਤ ਦਾ ਧੁੱਸਾ, ਇਕ ਬਨਾਰਸੀ ਰੇਸ਼ਮੀ ਦੁਪੱਟਾ ਤੇ ਇਕ ਖੱਦਰ ਦਾ ਸਿਰੋਪਾ ਭੇਂਟ ਕੀਤਾ, ਜਿਹਨਾਂ ਨੂੰ ਪ੍ਰਾਪਤ ਕਰਕੇ ਹਾਜੀ ਸਾਹਿਬ ਜੀ ਨੇ ਆਪਣੇ ਦੀਦਿਆਂ ਨਾਲ ਲਗਾ ਲਿਆ। ਸਿਰੋਪਾ ਲੈਣ ਉਪਰੰਤ ਉਸ ਦਰਵੇਸ਼ ਸਾਈਂ ਹਾਜੀ ਸਾਹਿਬ ਨੇ ਖੜ੍ਹੇ ਹੋ ਕੇ ਸਿੱਖ ਸੰਗਤਾਂ ਅਤੇ ਦਰਬਾਰ ਸਾਹਿਬ ਕਮੇਟੀ ਦਾ ਧੰਨਵਾਦ ਕੀਤਾ ਤੇ ਆਖਿਆ ਕਿ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਦੀਦਾਰੇ ਕਰਕੇ ਮੇਰੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ ਹੈ ਤੇ ਆਪਣੇ ਆਪ ਹੀ ਮਨ ਵਿਚੋਂ ਆਵਾਜ਼ ਨਿਕਲ ਉੱਠੀ ਹੈ ਕਿ ਜਿਸ ਧਾਰਮਿਕ ਅਸਥਾਨ ਦੀ ਭਾਲ ਲਈ ਮੈਂ ਦੁਨੀਆਂ ਦਾ ਚੱਕਰ ਕੱਟਿਆ ਸੀ ਚੰਗੇ ਭਾਗਾਂ ਨੂੰ ਸ੍ਰੀ ਅੰਮ੍ਰਿਤਸਰ ਆ ਕੇ ਉਸਦੇ ਦਰਸ਼ਨ ਹੋ ਗਏ ਨੇ ਅਤੇ ਸ੍ਰੀ ਦਰਬਾਰ ਸਾਹਿਬ ਹੀ ਸਹੀ ਅਰਥਾਂ ਵਿਚ ਹਰੀ ਦਾ ਮੰਦਰ ਹੈ। ਸੋ ਇਹ ਬੇਸ਼ਕੀਮਤੀ ਚੰਦਨ ਦਾ ਚੌਰ ਅੱਜ ਵੀ ਸ੍ਰੀ ਦਰਬਾਰ ਸਾਹਿਬ ਜੀ ਸਥਿੱਤ ਸਾਹਵੇਂ ਦਰਸ਼ਨੀ ਡਿਓਢੀ ਵਿਖੇ ਤੋਸ਼ੇਖਾਨੇ ਵਿਚ ਸਸ਼ੋਭਤ ਹੈ ਜੋ ਕਿ ਗੁਰਪੁਰਬਾਂ ਸਮੇਂ ਲਾਏ ਜਾਂਦੇ ਜਲੌਅ ਵੇਲੇ ਸਜਾਇਆ ਜਾਂਦਾ ਹੈ ਤੇ ਸੰਗਤਾਂ ਖੁਲ੍ਹੇ-ਆਮ ਦਰਸ਼ਨ ਕਰਦੀਆਂ ਨੇ। ਸੋ ਇਸ ਪ੍ਰਾਪਤੀ ਵਿਚ ਵੀ ਭਾਈ ਹੀਰਾ ਸਿੰਘ ਜੀ ਦਾ ਹੀ ਯੋਗਦਾਨ ਹੈ। ਭਾਈ ਹੀਰਾ ਸਿੰਘ ਜੀ ਇਕ ਅਜੇਹੀ ਖਿੱਚ ਭਰਪੂਰ ਸਖਸ਼ੀਅਤ ਸੀ ਜਿਸ ਦਾ ਕਿ ਸਿੱਖ ਰਿਆਸਤਾਂ ਦੇ ਤਮਾਮ ਹੀ ਰਾਜੇ, ਮਹਾਰਾਜੇ, ਨਵਾਬਜ਼ਾਦੇ, ਸਿੱਖ ਸਰਦਾਰ ਅਤੇ ਧਾਰਮਿਕ ਸ਼ਖਸ਼ੀਅਤਾਂ ਵੀ ਅੰਤਾਂ ਦਾ ਸਤਿਕਾਰ ਕਰਦੀਆਂ ਸਨ, ਜਿਥੇ ਆਪ ਜੀ ਗੁਰਮਤਿ ਸੰਗੀਤ, ਕੀਰਤਨ ਤੇ ਸ਼ਾਸਤਰੀ ਸੰਗੀਤ ਦੇ ਪ੍ਰਬੀਨ ਗਿਆਤਾ ਸਨ, ਉਥੇ ਆਪ ਜੀ ਦੇ ਵਿਆਖਿਆ ਦੇ ਅਨਮੋਲ ਬਚਨਾਂ ਦਾ ਵੀ ਕੋਈ ਸਾਨੀ ਨਹੀਂ ਸੀ। ਆਪ ਜੀ ਦੀ ਗੁਫਤਗੂ ਵਿਚ ਇਕ ਗ਼ੈਬੀ ਖਿੱਚ ਸੀ ਤੇ ਇਹ ਸਭ ਆਪ ਜੀ ਦੇ ਅਮਲੀ ਜੀਵਨ ਦੀ ਹੀ ਘਾਲਣਾ ਜਾਪਦੀ ਹੈ।

ਆਪ ਜੀ ਨੇ ਕੀਰਤਨ ਕਰਦੇ ਹੋਏ ਹਮੇਸ਼ਾਂ ਗੁਰੂ ਦੇ ਹੁਕਮਾਂ ਦੀ ਤਾਮੀਲ (ਪਾਲਣਾ) ਕਰਦਿਆਂ ਨਿਰਧਾਰਤ ਰਾਗਾਂ ਵਿਚ ਕੀਰਤਨ ਗਾਇਣ ਕਰਨ ਦੀ ਪਿਰਤ ਨੂੰ ਹੀ ਆਧਾਰ ਬਣਾਈ ਰੱਖਿਆ ਤੇ ਕਦੀ ਵੀ ਕਿਸੇ ਕੰਨਰਸੀ ਸਰੋਤੇ ਸਿੱਖ ਨੂੰ ਪ੍ਰਸੰਨ ਕਰਨ ਲਈ ਹਲਕੀਆਂ ਫੁਲਕੀਆਂ ਤਰਜ਼ਾਂ ਦਾ ਸਹਾਰਾ ਤੱਕ ਨਾ ਲਿਆ। ਜਿਥੇ ਆਪ ਜੀ ਨੂੰ ਚੀਫ਼ ਖਾਲਸਾ ਦੀਵਾਨ ਦੇ ਤਮਾਮ ਹੀ ਅਹੁਦੇਦਾਰਾਂ ਤੇ ਮਜੀਠੀਆ ਸਾਹਿਬ ਤੱਕ ਨੇ ਹਮੇਸ਼ਾਂ ਆਪਣੀਆਂ ਪਲਕਾਂ ਉੱਤੇ ਬਿਠਾਈ ਰੱਖਿਆ, ਉਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਆਪ ਜੀ ਦਾ ਪੂਰਾ-ਪੂਰਾ ਸਨਮਾਨ ਕਰਦਿਆਂ ਹੋਇਆਂ ਕੇਂਦਰੀ ਸਿੱਖ ਅਜਾਇਬ ਘਰ ਸ੍ਰੀ ਅੰਮ੍ਰਿਤਸਰ ਵਿਖੇ ਇਕ ਯਾਦਗਾਰੀ ਤਸਵੀਰ ਲਗਾ ਕੇ ਸੱਚੀ-ਸੁੱਚੀ ਸ਼ਰਧਾਂਜਲੀ ਦੇ ਕੇ ਆਪਣੇ ਫਰਜ਼ ਦੀ ਪਾਲਣਾ ਕੀਤੀ ਹੈ। ਭਾਈ ਹੀਰਾ ਸਿੰਘ ਜੀ ਦੇ ਭਰਾਤਾ ਭਾਈ ਸੁੱਧ ਸਿੰਘ ਪਰਧਾਨ ਸਿੰਘ ਜੀ ਜਿਹਨਾਂ ਦਾ ਬਾਅਦ ਵਿਚ ਆਪਣਾ ਰਾਗੀ ਜਥਾ ਰਿਹਾ ਹੈ ਉਹ ਵੀ ਬਾ-ਕਮਾਲ ਰੱਸ ਭਿੰਨੜਾ ਕੀਰਤਨ ਕਰਦੇ ਸਨ। ਮੈਨੂੰ ਯਾਦ ਹੈ ਬਚਪਨੀ ਜੀਵਨ ਕਾਲ ਦੌਰਾਨ ਕੋਈ 1964-65 ਸਮੇਂ ਪਿੰਡਾਂ ਵਿਚ ਸਪੀਕਰ 'ਤੇ ਜਦੋਂ ਵਿਆਹ-ਸ਼ਾਦੀਆਂ ਸਮੇਂ ਲੋਕ ਗੀਤ ਤੇ ਗਾਣੇ ਵਗੈਰਾ ਉੱਚੀ ਆਵਾਜ਼ ਵਿਚ ਲਗਦੇ ਸਨ ਤਾਂ ਸਭ ਤੋਂ ਪਹਿਲਾਂ ਸਰਘੀ ਵੇਲੇ ਭਾਈ ਸੁੱਧ ਸਿੰਘ ਪਰਧਾਨ ਸਿੰਘ ਜੀ ਦੀ ਗਾਈ ਹੋਈ ਆਸਾ ਰਾਗ ਵਿਚ ਸ਼ੁੱਧ ਆਸਾ ਜੀ ਦੀ ਵਾਰ ਦਾ ਕੀਰਤਨ ਸੁਨਣ ਨੂੰ ਮਿਲਦਾ ਸੀ ਜੋ ਕਿ ਬਹੁਤ ਹੀ ਰਸਦਾਇਕ ਤੇ ਦਿਲ ਨੂੰ ਧੂਹ ਪਾਉਣ ਵਾਲਾ ਕਿਹਾ ਜਾ ਸਕਦਾ ਹੈ। ਸੋ ਮੈਂ ਭਾਈ ਸੁਧ ਸਿੰਘ ਪਰਧਾਨ ਸਿੰਘ ਜੀ ਦੇ ਕੀਰਤਨ ਤੋਂ ਸਹਿਜੇ ਹੀ ਅੰਦਾਜ਼ਾ ਲਗਾ ਸਕਦਾ ਹਾਂ ਕਿ ਆਪ ਜੀ ਦੇ ਵੱਡੇ ਭਰਾਤਾ ਭਾਈ ਹੀਰਾ ਸਿੰਘ ਜੀ ਕਿਤਨੇ ਕੱਦਾਵਰ ਕੀਰਤਨੀਏਂ ਹੋਣਗੇ। ਭਾਈ ਹੀਰਾ ਸਿੰਘ ਜੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਉਹ ਸ਼ਾਨ ਸਨ ਜਿਹਨਾ ਤੇ ਸਮੁੱਚਾ ਪੰਥ ਨਾਜ਼ ਕਰਦਾ ਨਹੀਂ ਥੱਕਦਾ ਸੀ। ਆਪ ਜੀ ਆਪਣੇ ਹੀ ਕਿਤਾ-ਮੁਖੀ ਭਾਈਚਾਰੇ (ਪ੍ਰਚਾਰਕ ਸ਼੍ਰੇਣੀ) ਵਿਚ ਹੀ ਡਾਹਢੇ ਹਰਮਨ ਪਿਆਰੇ ਸਨ, ਕਿਉਂਕਿ ਆਪ ਜੀ ਨਿੰਦਿਆ ਚੁਗਲੀ, ਬਖੀਲੀ, ਈਰਖਾ, ਸਾੜੇ ਅਤੇ ਦੁਸ਼ਵਾਰੀਆਂ ਤੋਂ ਪਰੇ ਸਨ ਅਤੇ ਸਦਾ ਹੀ ਉਸ ਰੱਬੀ ਰਜ਼ਾ ਵਿਚ ਮਸਤ ਰਹਿੰਦੇ ਸਨ। ਗਰੀਬ-ਗੁਰਬਿਆਂ ਤੇ ਲੋੜਵੰਦਾਂ ਲਈ ਆਪ ਜੀ ਮਸੀਹਾ ਸਨ। ਵੰਡ ਛੱਕਣ ਦੇ ਉਪਦੇਸ਼ ਨੂੰ ਤੇ ਆਪ ਜੀ ਨੇ ਹਿਰਦੇ 'ਚ ਵਸਾਇਆ ਹੋਇਆ ਸੀ। ਸਿੱਖ ਸੰਗਤਾਂ ਵਿਚੋਂ ਜੋ ਵੀ ਕੀਰਤਨ ਭੇਟ ਮਾਇਆ ਆਉਂਦੀ ਸੀ ਉਸ ਦੀ ਵਰਤੋਂ ਪਰਿਵਾਰਕ ਪੇਟ ਪੂਰਤੀ ਤੋਂ ਇਲਾਵਾ ਸਿਰਫ਼ ਲੋੜਵੰਦਾਂ ਦੀ ਸਹਾਇਤਾ ਕਰਨ ਲਈ ਹੀ ਕਰਦੇ ਸਨ ਅਤੇ ਹਮੇਸ਼ਾਂ ਦੂਸਰਿਆਂ ਦੀ ਮੱਦਦ ਲਈ ਹੀ ਤੱਤਪਰ ਰਹਿੰਦੇ ਸਨ। ਸੋ ਐਸਾ ਤਿਆਗ, ਸਬਰ-ਸੰਤੋਖੀ ਸੁਭਾਅ ਤੇ ਪਰਉਪਕਾਰੀ ਜੀਵਨ ਤੋਂ ਸਹਿਜੇ ਹੀ ਸਾਨੂੰ ਵੀ ਪ੍ਰੇਰਣਾ ਮਿਲਦੀ ਹੈ ਕਿ ਇਕ ਕੀਰਤਨੀਏਂ ਦੀ ਜੀਵਨ ਜਾਚ ਕਿਹੋ ਜਿਹੀ ਹੋਣੀ ਚਾਹੀਏ? ਖ਼ੈਰ! ਭਾਈ ਹੀਰਾ ਸਿੰਘ ਜੀ ਬਾਰੇ ਬਹੁਤ ਕੁਝ ਲਿਖਿਆ ਜਾ ਸਕਦੈ, ਉਹਨਾਂ ਦੀ ਜੀਵਨ ਦੀਆਂ ਬਹੁਤ ਸਾਰੀਆਂ ਵਚਿੱਤਰ ਘਟਨਾਵਾਂ ਨੇ, ਪ੍ਰੰਤੂ ਲੇਖਾਂ ਵਿਚ 'ਤੇ ਸੰਖੇਪ ਵਰਨਣ ਹੀ ਕੀਤਾ ਜਾ ਸਕਦੈ। ਆਪ ਜੀ ਅਚਾਨਕ ਬੀਮਾਰ ਪੈ ਗਏ। ਭਾਈ ਹੀਰਾ ਸਿੰਘ ਜੀ ਦੀ ਮਰਜ਼ ਵਧਦੀ ਹੀ ਗਈ। ਆਪ ਜੀ ਦਾ ਇਲਾਜ ਲਾਹੌਰ, ਅੰਮ੍ਰਿਤਸਰ, ਕਸੂਰ, ਦਿਲੀ ਅਤੇ ਡੇਹਰਾਦੂਨ ਤੱਕ ਦੇ ਹਸਪਤਾਲਾਂ ਤੀਕਰ

ਵੈਦਾਂ, ਹਕੀਮਾਂ, ਡਾਕਟਰਾਂ ਪਾਸ ਵੀ ਹੁੰਦਾ ਰਿਹਾ ਪਰ ਰੱਬ ਨੂੰ ਕੁਝ ਹੋਰ ਹੀ ਮਨਜ਼ੂਰ ਸੀ, ਸੋ ਆਪ ਜੀ ਨੇ ਅੰਤਿਮ ਸੁਆਸ ਡੇਹਰਾਦੂਨ ਵਿਖੇ ਤਿਆਗੇ, ਜਿਥੇ ਆਪ ਜੀ ਪਾਸ ਭਾਈ ਬੁੱਧ ਸਿੰਘ ਜੀ ਉਚੇਚੇ ਤੌਰ 'ਤੇ ਸਿਰਹਾਣੇ ਬੈਠੇ ਬਾਣੀ ਪੜ੍ਹਦੇ ਹੋਏ ਮੌਜੂਦ ਸਨ। ਪਰ ਹੋਣੀ ਨੂੰ ਕੋਈ ਟਾਲ ਨਹੀਂ ਸਕਦਾ। ਅੰਤ ਨੂੰ ਆਪ ਜੀ ਸਿਤੰਬਰ ਮਹੀਨੇ ਦੀ 2 ਤਰੀਕ ਸੰਨ 1926 ਨੂੰ ਗੁਰਪੁਰੀ ਸਿਧਾਰ ਗਏ ਅਤੇ ਆਪ ਜੀ ਦਾ ਅੰਤਿਮ ਸਸਕਾਰ ਡੇਹਰਾਦੂਨ ਵਿਖੇ ਹੀ ਕੀਤਾ ਗਿਆ। ਜਦੋਂ ਇਹ ਖਬਰ ਸਿੱਖ ਜਗਤ ਨੂੰ ਲੱਗੀ ਤਾਂ ਸਮੁੱਚੀ ਹੀ ਕੌਮ ਵਿਚ ਮਾਤਮ ਛਾ ਗਿਆ ਅਤੇ ਹਰ ਚੇਹਰਾ ਗ਼ਮਗੀਨ ਹੋ ਉੱਠਿਆ। ਸੋ ਐਸੀ ਪੀੜਾ ਸਮੇਂ ਪੂਰੇ ਦੇਸ਼ ਤੋਂ ਸਭਾ ਸੁਸਾਇਟੀਆਂ, ਸਿਰਕੱਢ ਸਖਸ਼ੀਅਤਾਂ, ਚੀਫ਼ ਖਾਲਸਾ ਦੀਵਾਨ ਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਭ ਹੀ ਨੁਮਾਇੰਦੇ ਡੇਹਰਾਦੂਨ ਵਿਖੇ ਪੁੱਜ ਗਏ ਅਤੇ 15 ਸਤੰਬਰ 1926 ਵਾਲੇ ਦਿਨ ਅੰਤਿਮ ਅਰਦਾਸ ਦੇ ਭੋਗ 'ਤੇ ਭਾਰੀ ਇਕੱਠ ਸਮੇਂ ਭਾਈ ਸੁਧ ਸਿੰਘ ਪਰਧਾਨ ਸਿੰਘ ਜੀ ਦੇ ਰਾਗੀ ਜੱਥੇ ਨੇ ਐਸਾ ਵੈਰਾਗਮਈ ਕੀਰਤਨ ਕੀਤਾ ਕਿ ਕਿਹੜੀ ਅੱਖ ਹੈ ਜੋ ਨਮ ਨਾ ਹੋਈ ਹੋਵੇਗੀ। ਸੋ ਉਪਰੋਕਤ ਪੁੱਜੇ ਹੋਏ ਨੁਮਾਇੰਦਿਆਂ ਨੇ ਆਪਣੇ ਵੱਲੋਂ ਭਾਵ ਭਿੰਨੀ ਸ਼ਰਧਾਂਜਲੀ ਭੇਟ ਕਰਦਿਆਂ ਸਿਰੋਪਾਉ ਵੀ ਪ੍ਰਦਾਨ ਕੀਤੇ ਤੇ ਇੰਜ ਕਰਕੇ ਸਿਰਫ਼ ਰਹਿ ਗਈਆਂ ਸਾਡੇ ਪਾਸ ਭਾਈ ਹੀਰਾ ਸਿੰਘ ਜੀ ਦੀਆਂ ਨਿੱਘੀਆਂ ਤੇ ਮਿੱਠੀਆਂ ਯਾਦਾਂ।

ਨੋਟ: ਭਾਈ ਹੀਰਾ ਸਿੰਘ ਜੀ ਸਬੰਧੀ ਜਿਤਨੀ ਵੀ ਸੰਖੇਪ ਜਾਣਕਾਰੀ ਹੈ ਇਹ ਸਭ ਮੇਜਰ ਜਨਰਲ ਸੁਰਜੀਤ ਸਿੰਘ 'ਚੰਡੀਗੜ੍ਹ' ਦੀ ਬਦੌਲਤ ਮੇਜਰ ਬਲਵੰਤ ਸਿੰਘ ਜੀ ਦੀ ਹੱਥ ਲਿਖਤ ਪੁਸਤਕ 'ਅਮੋਲਕ ਹੀਰਾ - ਭਾਈ ਹੀਰਾ ਸਿੰਘ ਜੀ' ਵਿਚੋਂ ਪ੍ਰਾਪਤ ਹੋਈ ਹੈ, ਦਾਸ ਸ਼ੁਕਰਗੁਜ਼ਾਰ ਹੈ ਜੀ।

# ਭਾਈ ਮੋਤੀ

ਅੰਮ੍ਰਿਤਸਰੀ ਰਬਾਬੀ ਖਾਨਦਾਨ ਦੇ ਅਨਮੋਲ ਤੇ ਦੁਰਲੱਭ ਮੋਤੀ ਬਾਰੇ ਕੁਝ ਕਹਿਣਾ ਜਾਂ ਲਿਖਣਾ ਕੋਈ ਏਡਾ ਆਸਾਨ ਨਹੀਂ। ਭਾਈ ਮੋਤੀ ਜੀ ਦੇ ਗੁਣਾਂ ਦਾ ਵਿਸ਼ਲੇਸ਼ਣ ਕਰਨਾ ਜਾਂ ਤਾਰੀਫ ਕਰਨੀ ਆਸਮਾਨ ਨੂੰ ਟਾਕੀਆਂ ਲਾਉਣ ਤੁੱਲ ਹੈ। ਭਾਈ ਮੋਤੀ ਜੀ ਨੇ ਆਪਣੇ ਨਾਮ ਦੀ ਲਾਜ ਆਖਰੀ ਸਾਹਵਾਂ ਤੱਕ ਵੀ ਬਰਕਰਾਰ ਰੱਖੀ। 1880 ਦੇ ਲਾਗੇ-ਸ਼ਾਗੇ ਪੈਦਾ ਹੋਏ ਇਸ ਸੁਲੱਖਣੀ ਮਾਂ ਦੇ ਪੁੱਤਰ ਨੇ ਉਹ ਕਰ ਵਿਖਾਇਆ ਜੋ ਕਿਆਸ ਤੋਂ ਵੀ ਪਰ੍ਹਾਂ ਵੀ ਗੱਲ ਸੀ। ਆਪ ਜੀ ਨੇ ਸੰਗੀਤ ਦੀ ਮੁੱਢਲੀ ਸਿਖਿਆ ਉਸਤਾਦ ਅੱਲਾ ਦੀਆ ਖਾਂ ਮਿਹਰਬਾਨ ਪਾਸੋਂ ਲਈ, ਪ੍ਰੰਤੂ ਆਪ ਜੀ ਸੰਸਾਰ ਪ੍ਰਸਿੱਧ ਰਬਾਬੀ ਭਾਈ ਰੂੜੇ ਦੀ ਗਾਇਕੀ ਤੋਂ ਜ਼ਿਆਦਾ ਪ੍ਰਭਾਵਿਤ ਸਨ। ਆਪ ਜੀ ਕੀਰਤਨ ਕਰਨ ਦੌਰਾਨ ਰਬਾਬ ਅਤੇ ਵਾਜੇ ਦੋਹਾਂ ਦੀ ਹੀ ਵਰਤੋਂ ਬਾਖੂਬੀ ਕਰਦੇ ਸਨ। ਆਪ ਜੀ ਦਾ ਸ਼ੁੱਧ ਖਿਆਲ ਗਾਇਕੀ ਅਤੇ ਗੁਰਮਤਿ ਸੰਗੀਤ ਉੱਪਰ ਚੋਖਾ ਪਹਿਰਾ ਸੀ ਅਤੇ ਸ਼ਬਦ ਗੁਰਬਾਣੀ ਦੀ ਪ੍ਰਧਾਨਤਾ ਤੋਂ ਕਦੀ ਵੀ ਪਾਸਾ ਨਾ ਵੱਟਦੇ ਤੇ ਗੁਰ ਸ਼ਬਦ ਉੱਤੇ ਰਾਗ ਦੀ ਚਾਸ਼ਨੀ ਚਾੜਣ ਤੋਂ ਗੁਰੇਜ਼ ਈ ਰੱਖਦੇ, ਜਿਥੇ ਆਪ ਜੀ ਭਗਤੀ-ਰਸ ਗਾਇਕੀ ਦੇ ਪਰਪੱਕ ਕੀਰਤਨੀਏਂ ਸਨ, ਉਥੇ ਨਾਲ-ਨਾਲ ਸ਼ਿੰਗਾਰ-ਰਸ ਭਰੇ ਰੰਗਾ-ਰੰਗ ਪ੍ਰੋਗਰਾਮ ਕਰਨ ਦੇ ਵੀ ਮਾਹਿਰ ਸਨ। ਕੀ ਖ਼ਿਆਲ ਗਾਇਕੀ, ਜਿਵੇਂ ਕਿ ਗਜ਼ਲ, ਠੁਮਰੀ, ਲੋਕ ਗੀਤ ਆਦਿਕ। ਕੀਰਤਨ ਤੋਂ ਇਲਾਵਾ ਭਾਈ ਮੋਤੀ ਜੀ ਮਹਿਫਲੀ ਪ੍ਰੋਗਰਾਮ ਵੀ ਕਰਦੇ ਅਤੇ ਲੋਕਾਈ ਨੂੰ ਆਪਣਾ ਦੀਵਾਨਾ ਬਣਾ ਕੇ ਛੱਡਦੇ ਅਤੇ ਉਹਨਾਂ ਵੇਲਿਆਂ ਵਿਚ ਆਪ ਜੀ ਦੀ ਭੇਟਾ ਤੇ ਫੀਸ 100 (ਸੌ ਰੁਪਏ) ਤੋਂ ਸ਼ੁਰੂ ਹੁੰਦੀ ਸੀ ਤੇ ਤੱਦ ਵੀ ਲੋਕ ਖੁਸ਼ੀ-ਖੁਸ਼ੀ ਨਾਲ ਬੁੱਕ ਕਰ ਲੈਂਦੇ ਅਤੇ ਆਪ ਜੀ ਆਪਣੇ ਫਨ ਦਾ ਅਜਿਹਾ ਮੁਜ਼ਾਹਰਾ ਕਰਦੇ ਕਿ ਸਭ ਖਾੜਿਆਂ ਤੇ ਪਿੜਾਂ ਨੂੰ ਹੂੰਝਾਂ ਫੇਰ ਕੇ ਲੈ ਆਉਂਦੇ। ਭਲੇ ਵਕਤਾਂ ਨੂੰ ਯਾਦ ਕਰਦਿਆਂ ਇਕੇਰਾਂ ਮਨ ਭਰ ਆਉਂਦਾ ਹੈ ਕਿ ਹੁਣ ਕਿੱਧਰ ਗਏ ਭਾਈ ਮੋਤੀ ਜਿਹੇ ਪ੍ਰਬੀਨ ਕੀਰਤਨੀਏਂ। ਸੁਣੀਦਾ ਹੈ ਕਿ ਭਾਈ ਮੋਤੀ ਜੀ ਅਕਸਰ ਦੁਪਹਿਰ ਢਲਣ ਉਪਰੰਤ ਸ਼ਾਮ ਵੇਲੇ ਹੀ ਦਰਬਾਰ ਸਾਹਿਬ ਵਿਖੇ ਕੀਰਤਨ ਸ਼ੁਰੂ ਕਰਿਆ ਕਰਦੇ ਸਨ। ਭਾਈ ਮੋਤੀ ਦੀ ਚੌਂਕੀ ਨੂੰ ਸਰਵਣ ਕਰਨ ਹਿੱਤ ਸ਼ਹਿਰ ਦੀਆਂ ਸੰਗਤਾਂ ਅਗਾਊਂ ਹੀ ਸਾਗਰ ਦੀਆਂ ਛੱਲਾਂ ਦੀ ਤਰ੍ਹਾਂ ਉਮੜ ਪੈਂਦੀਆਂ ਸਨ ਤੇ ਅਤਿ ਦੀ ਇਕਾਗਰਤਾ ਅਧੀਨ ਕੀਰਤਨ ਸੁਣਨ ਲਈ ਆਪਣੀ-2 ਜਗ੍ਹਾ ਮੱਲ ਬੈਠਦੀਆਂ। ਭਾਈ ਮੋਤੀ ਜੀ ਪੂਰੇ ਵੱਜਦ ਵਿਚ ਆ ਕੇ ਗੁਰੂ ਨੂੰ ਸਮਰਪਿਤ ਹੁੰਦਿਆਂ ਅਜੇਹਾ ਮਿਠਾਸ ਤੇ ਅਰਥ ਭਰਪੂਰ ਕੀਰਤਨ ਕਰਦੇ ਕਿ ਸਤਿਗੁਰੂ ਜੀ ਦੇ ਦਰਬਾਰ 'ਚ ਮਸਤੀ ਭਰਿਆ ਮਾਹੌਲ ਬਣ ਜਾਂਦਾ ਤੇ ਤਮਾਮ ਹੀ ਸਿੱਖ ਸੰਗਤਾਂ ਅਤੇ ਸੰਗੀਤਕ ਪ੍ਰਵਾਨੇ ਵਾਹ-ਵਾਹ ਕਰ ਉੱਠਦੇ ਤੇ ਇੰਜ ਕਰਕੇ ਭਾਈ ਮੋਤੀ ਜੀ ਦੇ ਰਾਗੀ

ਜਥੇ ਦੀ ਹੌਂਸਲਾ ਅਫਜ਼ਾਈ ਵੀ ਹੁੰਦੀ ਤੇ ਸੰਗਤਾਂ ਦੀਆਂ ਅਸੀਸਾਂ ਦੀ ਵੀ ਖ਼ੂਬ ਪ੍ਰਾਪਤੀ ਹੁੰਦੀ। ਭਾਈ ਮੋਤੀ ਜੀ ਨੇ ਇਕ ਲੰਮਾ ਅਰਸਾ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਕੀਰਤਨ ਦੀ ਸੇਵਾ ਨਿਭਾਈ ਹੈ। ਤਕਰੀਬਨ 22 ਸਾਲ ਤੱਕ ਆਪ ਜੀ ਗੁਰੂ ਰਾਮਦਾਸ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਮਾਣਦੇ ਰਹੇ ਨੇ। ਆਪ ਜੀ ਦੇ ਪਿਤਾ ਹਾਕਮ ਅਲੀ ਭਾਈ ਮੋਤੀ ਦੀ ਕਲਾ ਤੋਂ ਵਾਰਨੇ ਬਲਿਹਾਰਨੇ ਜਾਂਦੇ ਸਨ। ਭਾਈ ਮੋਤੀ ਜੀ ਸੰਗੀਤ ਦੇ ਅੰਤਾਂ ਦੇ ਰਿਆਜ਼ੀ ਤੇ ਮਿਹਨਤੀ ਵੀ ਸਨ। ਖਾਲੀ ਸਮੇਂ ਆਪ ਜੀ ਸਮਾਂ ਨਾ ਗਵਾਉਂਦੇ ਹੋਏ ਸਿਰਫ ਤੇ ਸਿਰਫ ਗਾਇਕੀ ਵੱਲ ਹੀ ਧਿਆਨ ਦੇਂਦੇ। ਆਪ ਜੀ ਨੂੰ ਬਹੁਤਾਤ ਵਿਚ ਗੁਰਬਾਣੀ ਦੇ ਸ਼ਬਦ ਮੂੰਹ ਜ਼ੁਬਾਨੀ ਹੀ ਯਾਦ ਸਨ। ਅਪ ਜੀ ਦੀ ਪਰਸ਼ੀਅਨ (ਫਾਰਸੀ) ਉੱਪਰ ਵੀ ਬਹੁਤ ਹੀ ਪਕੜ ਸੀ ਅਤੇ ਬਾਖ਼ੂਬੀ ਭਾਈ ਨੰਦ ਲਾਲ ਜੀ ਦੀਆਂ (ਗਜ਼ਲਾਂ) ਪ੍ਰਵਾਣਿਤ ਬਾਣੀ ਨੂੰ ਸਹਿਜ ਨਾਲ ਹੀ ਗਾਇਣ ਕਰ ਲੈਂਦੇ ਸਨ। ਆਪ ਜੀ ਸਹੀ ਮਾਇਨਿਆਂ ਵਿਚ ਤਕੜੇ ਆਲਮ ਫਾਜ਼ਲ ਤੇ ਜ਼ਹੀਨ ਵਿਅਕਤੀ ਸਨ ਅਤੇ ਆਪ ਜੀ ਦੀ ਗੁਫ਼ਤਗੂ ਸਮੇਂ ਸਮਝਦਾਰੀ ਛਲਕ-ਛਲਕ ਪੈਂਦੀ ਸੀ। ਕਹਿੰਦੇ ਨੇ ਆਪ ਜੀ ਅਫਗਾਨਿਸਤਾਨ ਦੇ ਬਾਦਸ਼ਾਹ ਅਮੀਰ ਦੇ ਵੀ ਆਪਣੇ ਗੁਣਾਂ ਕਰਕੇ ਕਾਫ਼ੀ ਨੇੜੇ ਹੋ ਗਏ ਸਨ। ਅਮੀਰ ਇਕ ਵਾਰ ਜਦੋਂ ਸ੍ਰੀ ਦਰਬਾਰ ਸਾਹਿਬ ਵਿਖੇ ਪੁੱਜਾ ਤਾਂ ਭਾਈ ਮੋਤੀ ਜੀ ਫਾਰਸੀ ਦੀਆਂ ਗਜ਼ਲਾਂ (ਭਾਈ ਨੰਦ ਲਾਲ) ਦਾ ਕੀਰਤਨ ਡਾਢੇ ਸੁਰ ਕਲਾਮ 'ਚ ਪੇਸ਼ ਕਰ ਰਹੇ ਸਨ ਤੇ ਜਦੋਂ ਅਮੀਰ ਦੇ ਕੰਨੀਂ ਭਾਈ ਮੋਤੀ ਦੀ ਰੂਹਾਨੀ, ਕਸ਼ਿਸ਼ ਤੇ ਜਾਦੂ ਭਰੀ ਆਵਾਜ਼ ਪਈ ਤਾਂ ਅਮੀਰ ਥਾਂ ਪੁਰ ਹੀ ਬੈਠ ਗਿਆ ਅਤੇ ਚਿਰੋਕਣੇ ਸਮੇਂ ਤੱਕ ਭਾਈ ਮੋਤੀ ਦੇ ਇਲਾਹੀ ਗਾਇਨ ਨੂੰ ਸੁਣ ਸੁਣਕੇ ਸਰਸ਼ਾਰ ਹੁੰਦਾ ਰਿਹਾ। ਵਕਤੀ ਪ੍ਰਬੰਧਕਾਂ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਵਜ਼ੀਰਾਂ ਨੂੰ ਗੁਜ਼ਾਰਿਸ਼ ਕਰਕੇ ਇਸ ਸੁੱਚੇ ਮੋਤੀ ਨੂੰ ਆਪਣੇ ਨਾਲ ਹੀ ਅਫਗਾਨਿਸਤਾਨ ਲੈ ਗਿਆ ਅਤੇ ਭਾਈ ਮੋਤੀ ਜੀ ਨੂੰ ਬਹੁਤ ਸਾਰੇ ਮਹੀਨੇ ਆਪਣੇ ਸ਼ਾਹੀ ਮਹਿਲ ਵਿਚ ਵਿਸ਼ੇਸ਼ ਮਹਿਮਾਨ ਦੀ ਤਰ੍ਹਾਂ ਰੱਖ ਕੇ, ਆਪ ਪਾਸੋਂ ਆਪਣੇ ਸ਼ਾਹੀ ਦਰਬਾਰ ਵਿਖੇ ਉੱਚ ਪਾਏ ਦੀ ਗਾਇਕੀ ਦਾ ਰਸ ਮਾਣਦਾ ਰਿਹਾ। ਇਧਰ ਸ੍ਰੀ ਅੰਮ੍ਰਿਤਸਰ ਵਿਖੇ ਸਿੱਖ ਸੰਗਤਾਂ ਭਾਈ ਮੋਤੀ ਦੇ ਕੀਰਤਨ ਤੋਂ ਬਗੈਰ ਨਿਰਾਸ਼ਾ ਦੇ ਆਲਮ 'ਚ ਚਲੀ ਗਈਆਂ। ਬਹੁਤ ਸਾਰੇ ਸੁਖ ਸੁਨੇਹੇ ਭੇਜਣ 'ਤੇ ਅਫਗਾਨਿਸਤਾਨ ਦੇ ਅਮੀਰ ਨੇ ਭਾਈ ਮੋਤੀ ਜੀ ਨੂੰ ਬੇਤਹਾਸ਼ਾ ਖਿਲਅਤਾਂ ਦੇ ਕੇ ਵਿਦਾਅ ਕੀਤਾ ਅਤੇ ਪ੍ਰਬੰਧਕਾਂ ਦਾ ਵੀ ਸ਼ੁਕਰਗੁਜ਼ਾਰੀ ਹੋਇਆ । ਉਹਨਾਂ ਵਕਤਾਂ 'ਚ ਕਾਬਲ ਦੀਆਂ ਸਿੱਖ ਸੰਗਤਾਂ ਨੇ ਵੀ ਭਾਈ ਮੋਤੀ ਦਾ ਬੇਹੱਦ ਮਾਣ ਸਤਿਕਾਰ ਕੀਤਾ। ਸਿੱਖ ਪੰਥ ਦੇ ਮਸ਼ਹੂਰ ਕੀਰਤਨੀਏਂ ਭਾਈ ਸੁੰਦਰ ਸਿੰਘ ਜੀ ਵੀ ਭਾਈ ਮੋਤੀ ਜੀ ਦੇ ਹੀ ਚਹੇਤੇ ਸ਼ਾਗਿਰਦਾਂ ਵਿਚੋਂ ਇਕ ਸਨ। ਇਕ ਗੱਲ ਜ਼ਰਾ ਹਿਰਖ ਨਾਲ ਲਿਖਣੀ ਪੈ ਰਹੀ ਹੈ ਕਿ ਅਕਸਰ ਹੀ ਭਾਈ ਮੋਤੀ ਜੀ ਨਾਲ ਕੁਝ ਲੋਕ ਖ਼ਾਰ ਵੀ ਖਾਂਦੇ ਸਨ। ਇਥੇ ਮੈਂ ਕਿਸੇ ਵਿਅਕਤੀ ਦਾ ਨਾਮ ਨਹੀਂ ਲਿਖਣਾ ਚਾਹੁੰਦਾ ਪਰ ਸਿੱਖਾਂ ਵਿਚ ਇਹ ਮੁਢ-ਕਦੀਮਾਂ ਤੋਂ ਹੀ ਇਕ ਆਦਤ ਹੈ ਕਿ ਹਮੇਸ਼ਾਂ ਖਾਣ-ਪੀਣ ਤੋਂ ਬਹਿਸ, ਝਗੜਾ ਕਰਦਿਆਂ ਈ ਰਹਿਣਾ ਏ। ਆਮ ਤੌਰ ਉੱਤੇ ਅਸੀਂ ਸਭ ਬਾਹਰ ਮੁੱਖੀ ਹੋ ਕੇ ਲੜਦੇ ਝਗੜਦੇ ਰਹਿੰਦੇ ਹਾਂ ਪਰ ਆਪਣੇ ਅੰਦਰ ਬੈਠੇ ਵਿਕਾਰਾਂ ਨਾਲ ਅਸੀਂ ਪੱਕਾ ਈ ਸਮਝੌਤਾ ਕੀਤਾ ਹੋਇਆ ਜਾਪਦਾ ਹੈ। ਜਿਵੇਂ ਕਿ ਰਬਾਬੀ ਕੀਰਤਨੀਏਂ

ਅਕਸਰ ਮਹਾਂ-ਪ੍ਰਸ਼ਾਦ ਛੱਕਦੇ ਸਨ, ਔਰ ਸਭ ਨੂੰ ਪਤਾ ਵੀ ਹੁੰਦਾ ਸੀ, ਪ੍ਰੰਤੂ ਇਸ ਦੇ ਬਾਵਜੂਦ ਵੀ ਕੁਝ ਕੂ ਰਾਗੀ ਸਿੰਘ ਆਪ ਜੀਆਂ ਉਪਰ ਖਾਣ-ਪੀਣ ਦੇ ਦੋਸ਼ ਲਾ ਕੇ ਸਦਾ ਦੁੱਧ ਧੋਤੇ ਹੋਣ ਦਾ ਢੰਡੋਰਾ ਪਿੱਟਦੇ ਨਹੀਂ ਸੀ ਥੱਕਦੇ, ਜੋ ਕਿ ਅੱਜ ਤੱਕ ਵੀ ਇਹ ਨਿੰਦਿਆ ਚੁੱਗਲੀ ਤੇ ਈਰਖਾ ਦੀ ਨਾਮੁਰਾਦ ਬਿਮਾਰੀ ਸਾਡੇ ਹੱਡਾਂ ਚੋਂ ਨਿਕਲੀ ਨਹੀਂ। ਕੋਈ ਵਿਰਲੇ ਹੀ ਸਿੱਖ ਨੇ, ਜਿਹੜੇ ਗੁਣਾਂ ਦੇ ਗਾਹਕ ਨੇ ਅਤੇ ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨਾ ਹੰਢਾਇ॥ ਦੀ ਨਸੀਹਤ ਉੱਤੇ ਅਮਲ ਕਰਦੇ ਨੇ। ਪਰ ਭਾਈ ਮੋਤੀ ਤੇ ਸੱਚਮੁਚ ਮੋਤੀ ਹੀ ਸੀ ਤੇ ਜਿਸਦਾ ਕੋਈ ਮੁਕਾਬਲਾ ਨਹੀਂ ਸੀ, ਸਗੋਂ ਸਾਨੂੰ ਫਖ਼ਰ ਹੋਣਾ ਚਾਹੀਦਾ ਹੈ ਕਿ ਪੰਥ ਪਾਸ ਐਸੇ-2 ਮਹਾਂਰਥੀ ਕੀਰਤਨੀਏਂ ਰਹੇ ਨੇ। ਅਨੁਮਾਨ ਮੁਤਾਬਿਕ ਭਾਈ ਮੋਤੀ ਜੀ ਜਲਦੀ ਹੀ ਚਲ ਵੱਸੇ, ਕੋਈ 1934-35 ਦੇ ਆਸ-ਪਾਸ ਆਪ ਜੀ ਪੰਥ ਨੂੰ ਸਦਾ ਲਈ ਵਿਛੋੜਾ ਦੇ ਗਏ ਸਨ, ਪਰ ਮੁੜ ਸਾਨੂੰ ਅਜੇਹਾ ਮੋਤੀ ਕਦੀ ਵੀ ਨਸੀਬ ਨਾ ਹੋਇਆ। ਭਾਈ ਮੋਤੀ ਦੀਆਂ ਯਾਦਾਂ ਸਾਡੇ ਲਈ ਨਸੀਹਤਾਂ ਦੀ ਤਰ੍ਹਾਂ ਨੇ, ਗੁਰਮਤਿ ਸੰਗੀਤ ਵਿਚ ਪਾਏ ਹੋਏ ਯੋਗਦਾਨ ਕਾਰਣ ਭਾਈ ਮੋਤੀ ਪੰਥ ਦਾ ਇਕ ਉਹ ਨਗੀਨਾ ਹੈ ਜਿਸ ਦੀ ਚਮਕ ਕਦੀ ਵੀ ਫਿੱਕੀ ਨਹੀਂ ਪੈਂਦੀ। ਭਾਈ ਮੋਤੀ ਜੀ ਨੂੰ ਮੇਰੇ ਜਿਹੇ ਨਾਚੀਜ਼ ਤੇ ਨਿਗੁਣੇ ਕੀਰਤਨੀਆਂ ਵੱਲੋਂ ਵਾਰ-2 ਪ੍ਰਣਾਮ ਹੈ। ਆਪ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਾ ਹੋਇਆ ਇਕ ਸ਼ੇਅਰ ਲਿਖ ਕੇ ਸਮਾਪਤੀ ਕਰਦਾ ਹਾਂ...

ਯੂੰ ਤੋ ਹਰ ਫਨ ਨਿਖਰਤਾ ਹੈ ਰਿਆਜ਼ੋ ਅਮਲ ਸੇ।
ਜਿਨਪੇ ਹੋ ਖ਼ੁਦਾ ਮਿਹਰਬਾਨ ਵਹੀ ਫ਼ਨਕਾਰ ਹੋਤੇ ਹੈਂ।

# ਭਾਈ ਤਾਬਾ

ਭਾਈ ਤਾਬਾ ਜੀ ਵਰਗੇ ਰਬਾਬੀ ਕੀਰਤਨਕਾਰ ਦੀ ਆਵਾਜ਼ ਵਿਚ ਲੋਹੜੇ ਦੀ ਖਿੱਚ ਸੋਜ਼ ਅਤੇ ਬੈਰਾਗ ਸੀ। ਆਪ ਜੀ ਦੀ ਸੁਰੀਲੀ ਆਵਾਜ਼ ਸਿੱਖਰਾਂ ਨੂੰ ਛੂੰਹਦੀ ਹੋਈ ਆਮ ਸਰੋਤਿਆਂ ਦੇ ਧੁਰ ਅੰਦਰ ਤੱਕ ਉਤਰ ਕੇ ਮਨਾਂ ਨੂੰ ਸਰਸ਼ਾਰ ਕਰ ਜਾਂਦੀ। ਆਪ ਜੀ ਗੁਰਬਾਣੀ ਦਾ ਕੀਰਤਨ ਕਰਦੇ ਸਮੇਂ ਕੀਰਤਨ ਦਾ ਹੀ ਰੂਪ ਬਣਕੇ ਸਮਾਧੀਲੀਨ ਹੋਣਾ ਜਾਣਦੇ ਸਨ। ਕਲਿਜੁਗੀ ਤੇ ਅਗਿਆਨੀ ਮਨ ਵੀ ਆਪ ਜੀ ਦੀ ਕੀਰਤਨ ਸ਼ੈਲੀ ਦੁਆਰਾ ਕੀਲੇ ਜਾਂਦੇ। ਆਪ ਜੀ ਦੇ ਕੀਰਤਨ ਕਰਨ ਦਾ ਅਜਿਹਾ ਪ੍ਰਭਾਵ ਸੀ ਕਿ ਜਿਵੇਂ ਹਯਾਤੀਆਂ ਤੋਂ ਬੰਜਰ ਪਈ ਕੱਲਰੀ ਜ਼ਮੀਨ ਉੱਤੇ ਮੋਹਲੇਧਾਰ ਬਾਰਸ਼ ਦੀ ਵਾਛੜਾਂ ਭਰੀ ਬੌਛਾੜ ਹੁੰਦੀ ਹੋਵੇ ਤੇ ਜਿਵੇਂ ਕਿਸੇ ਚਿਰਾਂ ਤੋਂ ਪਿਆਸੀ ਤੇ ਤਰਸਦੀ ਹੋਈ ਬੰਜਰੀ ਜ਼ਮੀਨ ਦੀ ਨਿਸ਼ਾ ਜਿਹੀ ਹੋ ਗਈ ਹੋਵੇ। ਜ਼ਿਕਰਯੋਗ ਹੈ ਕਿ ਆਪ ਜੀ ਦੀ ਸੰਗੀਤਕ ਉਡਾਰੀ ਭਾਈ ਮੋਤੀ ਜੀ ਦੇ ਨਕਸ਼ੇ-ਕਦਮਾਂ ਦੀ ਪੱਗਡੰਡੀ ਦੀ ਹੀ ਪ੍ਰਕਰਮਾ ਕਰਦੀ ਸੀ। ਪੰਜਾਬ ਦੇ ਪ੍ਰਸਿੱਧ ਰਾਗੀ ਤੇ ਰਬਾਬੀ ਪੁਸਤਕ ਦੇ ਲੇਖਕ ਸ. ਬਲਬੀਰ ਸਿੰਘ ਕੰਵਲ ਮੁਤਾਬਿਕ ਭਾਈ ਤਾਬਾ ਜੀ ਆਮ ਕਰਕੇ ਭਾਈ ਮੋਤੀ ਜੀ ਦੀਆਂ ਹੀ ਸ਼ਬਦ ਰੀਤਾਂ ਗਾਉਂਦੇ ਸਨ। ਭਾਈ, ਸਾਂਈ ਦਿਤਾ ਜੀ ਵਾਂਗ ਆਪ ਜੀ ਨੇ ਵੀ ਅਣਗਿਣਤ ਸਿੱਖ ਰਾਗੀ ਪੈਦਾ ਕੀਤੇ, ਜਿਹਨਾਂ ਵਿਚੋਂ ਬੀਬੀ ਜਸਵੰਤ ਕੌਰ ਜੀ ਅੰਮ੍ਰਿਤਸਰ, ਭਾਈ ਗਿਆਨ ਸਿੰਘ ਜੀ ਐਬਟਾਬਾਦੀ, ਭਾਈ ਪ੍ਰਤਾਪ ਸਿੰਘ, ਭਾਈ ਅਰਜਨ ਸਿੰਘ ਤਰੰਗੜ ਅਤੇ ਭਾਈ ਪਿਆਰਾ ਸਿੰਘ ਜੀ ਦੇ ਨਾਮ ਖਾਸ ਤੌਰ 'ਤੇ ਲਏ ਜਾ ਸਕਦੇ ਨੇ। ਭਾਈ ਤਾਬਾ ਜੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀਆਂ ਵਿਚੋਂ ਸਿਰਮੌਰ ਕੀਰਤਨਕਾਰ ਸਨ ਜੋ ਕਿ ਡਾਹਢੇ ਮਾਣਮੱਤੇ ਤੇ ਸੁਪਰਸਿੱਧ ਕੀਰਤਨੀਏਂ ਅਤੇ ਅੰਤਾਂ ਦੇ ਗੁਣੀ-ਜਨ ਸਨ। ਦੇਸ਼ ਦੇ ਕੋਨੇ-ਕੋਨੇ ਵਿਚੋਂ ਅਕਸਰ ਉੱਚੇਚੇ ਤੌਰ 'ਤੇ ਆਪ ਜੀ ਦੇ ਅਗੰਮੀ ਕੀਰਤਨ ਦਾ ਰਸ ਮਾਨਣ ਲਈ ਸੰਗਤਾਂ ਕਈ-ਕਈ ਦਿਨ ਸ੍ਰੀ ਅੰਮ੍ਰਿਤਸਰ ਵਿਖੇ ਹੀ ਪੜਾਅ ਕਰਦੀਆਂ।

ਭਾਈ ਤਾਬਾ ਜੀ ਦੇ ਜੱਥੇ ਦਾ ਕੀਰਤਨ ਇਤਨਾ ਰਸਦਾਇਕ ਤੇ ਖਿੱਚ ਭਰਪੂਰ ਸੀ ਕਿ ਭਾਵੇਂ ਆਪ ਜੀ ਘੰਟਿਆਂ ਬੱਧੀ ਕਿਉਂ ਨਾ ਕੀਰਤਨ ਕਰਦੇ ਰਹਿਣ, ਨਾ ਕਦੇ ਸੰਗਤਾਂ ਹੀ ਅੱਕਦੀਆਂ ਜਾਂ ਥੱਕਦੀਆਂ ਸਨ ਤੇ ਨਾ ਹੀ ਭਾਈ ਸਾਹਿਬ ਜੀ ਦਾ ਰਾਗੀ ਜੱਥਾ। ਭਾਈ ਤਾਬਾ ਜੀ ਦਾ ਜਨਮ ਲਗਭੱਗ 1885-86 ਦੌਰਾਨ ਸ੍ਰੀ ਅੰਮ੍ਰਿਤਸਰ ਵਿਖੇ ਹੀ ਹੋਇਆ। ਜ਼ਿੰਦਗੀ ਦੇ ਤਿੰਨ ਚਾਰ ਦਹਾਕੇ (35 ਕੁ ਸਾਲ) ਆਪ ਜੀ ਨੇ ਗੁਰੂ ਰਾਮਦਾਸ ਪਾਤਸ਼ਾਹ ਦੀ ਹਜ਼ੂਰੀ ਵਿਚ ਸੇਵਾ ਕਰਦਿਆਂ ਗੁਜ਼ਾਰੇ ਜੋ ਕਿ ਉੱਤਮ ਭਾਗਾਂ ਵਾਲੀ ਗੱਲ ਏ। ਫਿਰੰਗੀਆਂ ਦੀ ਦੇਸ਼-ਵੰਡ ਮਾਰੂ ਨੀਤੀ ਕਾਰਨ ਆਪ ਜੀ ਵੀ ਇਸ ਬਦਜ਼ਨੀ ਮਾਹੌਲ ਦੌਰਾਨ ਗੁਰੂ ਨਗਰੀ

ਨੂੰ ਛੱਡ ਕੇ ਲਾਹੌਰ ਜਾ ਵੱਸੇ ਸਨ ਅਤੇ ਬਾਕੀ ਦੇ ਰਬਾਬੀਆਂ ਦੀ ਤਰ੍ਹਾਂ ਚੂਨਾ ਮੰਡੀ ਲਾਹੌਰ 'ਚ ਹੀ ਰੈਣ-ਬਸੇਰਾ ਕਰ ਲਿਆ, ਜਿਥੇ ਤਨਹਾਈ ਦੇ ਆਲਮ ਨੇ ਆਪ ਜੀ ਨੂੰ ਰੇਗਿਸਤਾਨ 'ਚ ਖੜੇ ਇਕੱਲੇ ਰੁੱਖ ਵਰਗਾ ਬਣਾ ਦਿੱਤਾ। ਪ੍ਰੰਤੂ ਪੰਜਾਬ ਤੇ ਹਿੰਦੁਸਤਾਨ ਦੀਆਂ ਸੰਗਤਾਂ ਆਪ ਜੀ ਨੂੰ ਵਿਸਾਰ ਨਾ ਸਕੀਆਂ! ਥੋੜਾ ਜਿਹਾ ਮਾਹੌਲ ਸਾਜ਼ਗਾਰ ਹੋਇਆ ਤਾਂ ਭਾਈ ਤਾਬਾ ਜੀ ਨੂੰ ਆਪ ਜੀ ਦੇ ਸੰਗੀਤਕ ਸ਼ਾਗਿਰਦਾਂ ਨੇ ਬਹੁਤ ਹੀ ਅਦਬ-ਸਤਿਕਾਰ ਸਹਿਤ ਭਾਰਤ ਵਿਖੇ ਆਉਣ ਲਈ ਗੁਜਾਰਿਸ਼ ਕੀਤੀ। ਆਪ ਜੀ 1956 ਵਿਚ ਭਾਰਤ ਆਏ, ਆਪ ਜੀ ਦੇ ਇਕ ਸੁਰੀਲੇ ਤੇ ਗੁਣੀ ਸ਼ਾਗਿਰਦ ਭਾਈ ਪ੍ਰਤਾਪ ਸਿੰਘ ਜੀ ਨੇ ਆਪਣੇ ਹੀ ਭਾਈਚਾਰੇ (ਰਾਗੀ ਸਿੰਘਾਂ) ਨੂੰ ਨਾਲ ਲੈ ਕੇ ਭਾਈ ਤਾਬਾ ਜੀ ਦੇ ਰਾਗੀ ਜੱਥੇ ਦੀ ਤਨੋ ਮਨੋ ਤੇ ਧਨੋ ਸੇਵਾ ਕੀਤੀ ਅਤੇ ਸਿਰੋਪਾਉ ਤੋਂ ਇਲਾਵਾ ਚੋਖੀਆਂ ਸਾਰੀਆਂ ਖਿਲਅਤਾਂ, ਭੇਟਾਵਾਂ, ਨਗਦੀ ਅਤੇ ਤੋਹਫਿਆਂ ਨਾਲ ਲੱਦ ਕੇ ਭੇਜਿਆ ਯਾਨੀ ਕਿ ਭਾਈ ਤਾਬਾ ਜੀ ਦਾ ਇਤਨਾ ਕੁ ਮਾਨ ਸਨਮਾਨ ਕੀਤਾ ਕਿ ਭਾਈ ਸਾਹਿਬ ਜੀ ਵਾਰ-ਵਾਰ ਭਾਰਤ ਆਉਣਾ ਪਸੰਦ ਕਰਨ ਲੱਗੇ ਕਿਉਂਕਿ ਲਾਹੌਰ ਵਿਖੇ ਕੀਰਤਨਕਾਰਾਂ ਲਈ ਕੋਈ ਢੁੱਕਵਾਂ ਮਾਨ-ਸਨਮਾਨ ਜਾਂ ਹਮਦਰਦੀ ਨਹੀਂ ਸੀ। ਕਿਉਂਕਿ ਜੋ ਮਾਨ ਸਨਮਾਨ ਤੇ ਇਜ਼ਤ ਕੀਰਤਨੀਆਂ ਪ੍ਰਤੀ ਸਿੱਖ ਪੰਥ ਵਿਚੋਂ ਨਸੀਬ ਹੁੰਦੀ ਹੈ, ਉਸਦਾ ਵੀ ਇਕ ਆਪਣਾ ਹੀ ਮੁਕਾਮ ਹੈ। ਪੰਥ ਦੀ ਇਹ ਬਦਨਸੀਬੀ ਕਹਿ ਲਵੋ ਕਿ ਪੰਜਾਬ ਦੀ ਵੰਡ ਨੇ ਸਾਥੋਂ ਜਿਥੇ ਵੱਡੇ-2 ਇਤਿਹਾਸਿਕ ਅਸਥਾਨ ਖੋਹ ਲਏ ਉਥੇ ਸਾਡੇ ਪਾਸੋਂ ਗੁਰਮਤਿ ਸੰਗੀਤ ਦੇ ਬਹੁਤ ਵੱਡੇ-2 ਧਨੰਤਰ ਤੇ ਗੁਣੀ-ਜਨ ਅਨਮੋਲ ਰਤਨ (ਰਬਾਬੀ ਕੀਰਤਨੀਏਂ) ਵੀ ਗਵਾਚ ਗਏ। ਔਰ ਇਹ ਘਾਟਾ ਨਾ ਪੂਰਾ ਹੋਣ ਵਾਲਾ ਹੀ ਗਰਦਾਨਿਆਂ ਜਾ ਸਕਦੈ। ਸੱਚੀ ਤੇ ਖਰੀ ਗੱਲ ਤਾਂ ਇਹ ਵੇ ਕਿ ਇਹਨਾਂ ਸਤਿਕਾਰਤ ਰਬਾਬੀ ਕੀਰਤਨਕਾਰਾਂ ਤੋਂ ਬਗੈਰ ਗੁਰਮਤਿ ਸੰਗੀਤ ਸ਼ੈਲੀ ਦੀ ਪੂਰਤੀ ਹੀ ਕਿੱਥੇ ਹੁੰਦੀ ਹੈ ਜੋ ਪੁਰਾਤਨ ਬੰਦਸ਼ਾਂ ਤੇ ਰੀਤਾਂ ਦਾ ਅਮੁੱਕ ਖਜ਼ਾਨਾ ਰਬਾਬੀਆਂ ਪਾਸ ਸੀ ਉਸ ਦਾ ਕੋਈ ਹੋਰ ਬਦਲ ਨਹੀਂ ਜੇ, ਭਾਵੇਂ ਕਿ ਪੰਥ ਪ੍ਰਸਿੱਧ ਸੰਗੀਤਕ ਵਿਦਵਾਨ ਸ. ਗਿਆਨ ਸਿੰਘ ਐਬਟਾਬਾਦੀ ਨੇ ਆਪਣੀ ਕਿਤਾਬ ਗੁਰਬਾਣੀ ਸੰਗੀਤ ਵਿਚ ਚੋਖੀ ਮਿਹਨਤ ਤੇ ਸੂਝ-ਬੂਝ ਨਾਲ ਪੁਰਾਤਨ ਰਬਾਬੀਆਂ ਦੀਆਂ ਬੇਸ਼ਕੀਮਤੀ ਬੰਦਸ਼ਾਂ ਨੂੰ ਸੁਰ ਲਿਪੀ ਨੁਟੇਸ਼ਨ ਦੁਆਰਾ ਸਾਂਭਣ ਦਾ ਵੱਡਾ ਯਤਨ ਕੀਤਾ ਹੈ ਪਰ ਅਫ਼ਸੋਸ ਕਿ ਅਸੀਂ ਇਸ ਦੇ ਬਾਵਜੂਦ ਵੀ ਕੋਈ ਲਾਭ ਨਹੀਂ ਉਠਾ ਸਕੇ। ਲਾਭ ਉਠਾਈਏ ਵੀ ਕਿਵੇਂ ਅਸੀਂ ਤਾਂ ਸ਼ਬਦੀ ਧੁਨਾਂ ਹੀ ਵਿਗਾੜ ਕੇ ਫਿਲਮੀ ਤਰਜ਼ਾਂ 'ਤੇ ਫਿੱਟ ਕਰਨੀਆਂ ਸਿੱਖ ਗਏ ਹਾਂ। ਇਸ ਵਿਚ ਸੌ ਫੀਸਦੀ ਸਚਾਈ ਹੈ ਕਿ ਇਕ ਅਜੇਹਾ ਵਕਤ ਵੀ ਸੀ ਜਦੋਂ ਫਿਲਮੀ ਦੁਨੀਆਂ ਦੇ ਮਿਊਜ਼ਕ ਡਾਇਰੈਕਟਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਪ੍ਰਕਰਮਾਂ 'ਚ ਬੈਠਕੇ ਰਾਗੀਆਂ ਨੂੰ ਸੁਣ-ਸੁਣ ਕੇ ਉਹਨਾਂ ਵਿਚੋਂ ਮਿਆਰੀ ਧੁਨਾਂ ਬਣਾ ਕੇ ਜਾ ਕੇ ਫਿਲਮਾਂ 'ਚ ਪਰੋਸਦੇ ਸਨ, ਪਰ ਅੱਜ ਐਨ ਉਸ ਦੇ ਉਲਟ ਕੁਝ ਰਾਗੀ ਸਿੰਘਾਂ ਵੱਲੋਂ ਫਿਲਮਾਂ ਦੀਆਂ ਧੁਨਾਂ ਨੂੰ ਹੀ ਪਰੋਸ ਕੇ ਸੰਗਤਾਂ ਦੇ ਦਾਮਨ ਵਿਚ ਸੁੱਟਿਆ ਜਾ ਰਿਹਾ ਹੈ ਜੋ ਕਿ ਗੁਰੂ ਆਸ਼ੇ ਦੇ ਐਨ ਉਲਟ ਹੈ। ਖ਼ੈਰ ਇਹ ਮਹਾਨ ਕੀਰਤਨਕਾਰ ਤੇ ਸੰਗੀਤਕ ਉਸਤਾਦ ਭਾਈ ਤਾਬਾ ਜੀ ਬਟਵਾਰੇ ਤੋਂ ਬਾਅਦ ਹਿੰਦੁਸਤਾਨ ਵਿਚ ਬਹੁਤ ਸਾਰੇ ਕੀਰਤਨ ਦਰਬਾਰਾਂ ਸਮੇਂ ਸਟੇਜਾਂ ਦਾ ਸ਼ਿੰਗਾਰ ਵੀ ਬਣਦੇ ਰਹੇ ਅਤੇ ਸੰਗਤਾਂ ਦੀ ਅਸੀਸ

ਦੇ ਵੀ ਪਾਤਰ ਬਣਦੇ ਰਹੇ। ਪਰ ਉਹ ਬੀਤ ਗਿਆ ਜ਼ਮਾਨਾ ਮੁੜ ਕਦੀ ਵੀ ਨਾ ਪਰਤ ਸਕਿਆ ਤੇ ਨਾ ਹੀ ਅਸੀਂ ਉਸ ਯਾਦਾਂ ਦੀ ਪਟਾਰੀ ਨੂੰ ਸਾਂਭ ਹੀ ਸਕੇ ਜੋ ਕਿ ਸਾਡੇ ਅਵੇਸਲੇਪਨ ਅਤੇ ਵਖਰੇਵੇਂ ਦੀ ਭਾਵਨਾ ਕਾਰਨ ਅੱਜ ਇਹ ਮਹਾਨ ਰਬਾਬੀ ਸ਼ੈਲੀ ਅਲੋਪ ਹੋਣ ਦੀ ਕਗਾਰ ਉੱਤੇ ਹੈ। ਮੇਰੇ ਖ਼ਿਆਲ ਅਨੁਸਾਰ ਮਰਦਾਨੇ ਦੀ ਇਸ ਸ਼ੈਲੀ ਨੂੰ ਸਾਂਭਣ ਦਾ ਜ਼ਿੰਮਾ ਵਧੇਰੇ ਕਰਕੇ ਰਾਗੀਆਂ/ਕੀਰਤਨੀਆਂ ਉੱਪਰ ਹੀ ਆਉਂਦਾ ਹੈ ਜੋ ਕਿ ਬਿਲਕੁਲ ਬੇਖ਼ਬਰ ਹੀ ਜਾਪਦੇ ਨੇ। ਜੇਕਰ ਅਸੀਂ ਇੰਜ ਹੀ ਬੇਧਿਆਨੇ ਰਹੇ ਤਾਂ ਇਕ ਦਿਨ ਕਿਧਰੇ ਇਹ ਕਿਤਾਬੀ ਗੱਲਾਂ ਹੀ ਨਾ ਬਣ ਕੇ ਰਹਿ ਜਾਣ। ਸੋ ਸਾਨੂੰ ਇਸ ਵੱਲ ਉਚੇਚੇ ਧਿਆਨ ਦੇਣ ਤੇ ਲਗਨ ਦੀ ਲੋੜ ਹੈ। ਭਾਵੇਂ ਭਾਈ ਤਾਬਾ ਜੀ ਦੀ ਪੀੜ੍ਹੀ ਵਿਚੋਂ ਅੱਜ ਵੀ ਕੁਝ ਚਿਰਾਗ ਮੌਜੂਦ ਨੇ ਅਤੇ ਜਿਹਨਾਂ ਨੇ ਪਾਕਿਸਤਾਨ ਸਥਿੱਤ ਫਿਲਮ ਇੰਡਸਟਰੀ ਵਿਚ ਨਾਮਣਾ ਵੀ ਚੌਖਾ ਖੱਟਿਆ ਹੈ ਪਰ ਅਫ਼ਸੋਸ ਕਿ ਭਾਈ ਤਾਬਾ ਜੀ ਦੇ ਇਹਨਾਂ ਚਿਰਾਗਾਂ ਵਿਚੋਂ ਸਾਂਝੀਵਾਲਤਾ ਦਾ ਤੇਲ ਤੇ ਕਦੋਂ ਦਾ ਈ ਮੁੱਕ ਚੁੱਕਿਆ ਏ ਤੇ ਨਾ ਹੀ ਹੁਣ ਉਹਨਾਂ ਵਿਚ ਕੀਰਤਨ ਪ੍ਰਤੀ ਕੋਈ ਲਗਾਓ ਹੀ ਰਿਹਾ ਹੈ। ਹਾਂ, ਭਾਈ ਤਾਬਾ ਜੀ ਦੀ ਅੰਸ ਬੰਸ ਹੋਣ ਕਾਰਨ ਅੱਜ ਵੀ ਸਾਡੇ ਮਨਾਂ ਅੰਦਰ ਆਪ ਜੀਆਂ ਦਾ ਮਾਣ ਸਤਿਕਾਰ ਹੈ ਤੇ ਰਵੇਗਾ ਵੀ ਕਿਉਂਕਿ ਭਾਈ ਤਾਬਾ ਜੀ ਵੱਲੋਂ ਕੀਤੀ ਹੋਈ 35 (ਪੈਂਤੀ) ਸਾਲ ਦੀ ਕੀਰਤਨ ਦੀ ਸੇਵਾ ਨੂੰ ਅਸੀਂ ਛੁਟਿਆ ਵੀ ਨਹੀਂ ਜੇ ਸਕਦੇ। ਇਹ ਦਰੁਸਤ ਹੈ ਕਿ ਸਾਡੇ ਪਾਸ ਚੜ੍ਹਦੇ ਪੰਜਾਬ ਵਿਚ ਮੌਜੂਦਾ ਵਕਤ ਮਰਦਾਨੇ, ਅੰਮ੍ਰਿਤਧਾਰੀ ਸਿੰਘਾਂ ਅਤੇ ਸਹਿਜਧਾਰੀ ਰਬਾਬੀਆਂ ਦੀ ਹੋਂਦ ਬਰਕਰਾਰ ਹੈ ਪ੍ਰੰਤੂ ਮੌਜੂਦਾ ਸੰਗੀਤਕ ਤੇ ਜ਼ਮਾਨੇਸਾਜ਼ੀ ਕੀਰਤਨ ਦੇ ਮਾਹੌਲ ਕਾਰਨ ਪਹਿਲਾਂ ਵਾਲੀ ਸ਼ੈਲੀ 'ਚ ਖੜੋਤ ਆਉਣੀ ਸੁਭਾਵਕ ਹੈ। ਹਾਲਾਂ ਕਿ ਅੱਜ ਦੇ ਰਬਾਬੀ ਸਿੰਘਾਂ, ਕੀਰਤਨੀਆਂ ਲਈ ਇਸ ਪਿਤਾ ਪੁਰਖੀ ਸ਼ੈਲੀ ਨੂੰ ਸਾਂਭਣਾ ਕੋਈ ਇਤਨਾ ਔਖਾ ਨਹੀਂ ਹੈ, ਪਰ ਜ਼ਰਾ ਗਹੁ ਤੇ ਦ੍ਰਿੜਤਾ ਨਾਲ ਧਿਆਨ ਦੇਣ ਦੀ ਲੋੜ ਜ਼ਰੂਰ ਭਾਸਦੀ ਹੈ ਕਿਉਂਕਿ ਜਿਹਨਾਂ ਕੀਰਤਨੀਆਂ ਦੀਆਂ ਰਗਾਂ 'ਚ ਸਤਿਕਾਰਤ ਭਾਈ ਮਰਦਾਨੇ ਜੀ ਦਾ ਖ਼ੂਨ ਹੈ, ਉਸ ਦਾ ਖੌਲਣਾ ਕੋਈ ਅਚੰਭੇ ਜਾਂ ਹੈਰਾਨਗੀ ਵਾਲੀ ਵੀ ਗੱਲ ਨਹੀਂ ਜਾਪਦੀ। ਔਰ ਭਾਈ ਮਰਦਾਨੇ ਕਿਆਂ ਪਾਸੋਂ ਇਹ ਤਵੱਕੋ ਰੱਖਣੀ ਚਾਹੀਦੀ ਹੈ ਕਿ ਆਪ ਜੀ ਇਸ ਸ਼ੈਲੀ ਨੂੰ ਸਾਂਭਣ ਲਈ ਯੋਗਦਾਨ ਪਾਉਣੋਂ ਨਹੀਂ ਹਟਣਗੇ।

ਖ਼ੈਰ ਆਖ਼ਿਰ ਉਹ ਸਮਾਂ ਆ ਹੀ ਗਿਆ ਜਿਹੜਾ ਕਿ ਹਰ ਇਕ ਜੀਵ 'ਤੇ ਆਉਂਦਾ ਹੈ। ਭਾਈ ਤਾਬਾ ਜੀ ਅਕਤੂਬਰ ਮਹੀਨੇ ਵਿਚ 1963 ਨੂੰ ਇਸ ਫਾਨੀ ਸੰਸਾਰ ਤੋਂ ਅਲਵਿਦਾ ਹੋ ਗਏ ਅਤੇ ਪਿੱਛੇ ਛੱਡ ਗਏ ਸਿਰਫ਼ ਆਪਣੀਆਂ ਤਾਰੀਖ਼ੀ ਤੇ ਅਭੁੱਲ ਯਾਦਾਂ ਜੇਹੜੀਆਂ ਕਿ ਸਾਨੂੰ ਅੱਜ ਵੀ ਅਤੀਤ ਵਿਚ ਲੈ ਜਾਂਦੀਆਂ ਨੇ। ਸ਼ਾਲਾ! ਫਿਰ ਕਦੀ ਉਪਰੋਕਤ ਗੁਰਮਤਿ ਕੀਰਤਨ ਸ਼ੈਲੀ ਦੀ ਬਰਸਾਤ ਵਿਚ ਆਤਮਿਕ ਉਡਾਰੀਆਂ ਲਾਉਣ ਦੀ ਸੁਲਖਣੀ ਘੜੀ ਆ ਜਾਵੇ।

# ਭਾਈ ਚਾਂਦ

ਸੰਨ 1947 ਹਿੰਦੁਸਤਾਨ ਦੀ ਵੰਡ ਤੋਂ ਪਹਿਲਾਂ ਗੁਰਮਤਿ ਸੰਗੀਤ ਅਤੇ ਸ਼ਬਦ ਕੀਰਤਨ ਦੀ ਰੂਹਾਨੀ ਕਾਇਨਾਤ ਵਿਚ ਇਕ ਵਿਸੇਸ਼ ਨਾਮ ਦਾ ਜ਼ਿਕਰ ਆਉਂਦਾ ਹੈ, ਜਿਸ ਦਾ ਕਿ ਅੱਜ ਵੀ ਧਰੂ ਤਾਰੇ ਦੀ ਤਰ੍ਹਾਂ ਆਪਣਾ ਇਕ ਮੁਕਾਮ ਤੇ ਨਾਮ ਹੈ ਜਿਸ ਦੀਆਂ ਕਥਾ-ਕਹਾਣੀਆਂ ਅਕਸਰ ਈ ਗੁਣੀ-ਜਨ ਰਾਗੀਆਂ/ਸੰਗੀਤਕਾਰਾਂ ਅਤੇ ਆਮ ਸਿੱਖ ਸੰਗਤਾਂ ਦੀ ਜ਼ੁਬਾਨ ਉੱਪਰ ਥਿਰਕਦੀਆਂ ਹੀ ਰਹਿੰਦੀਆਂ ਨੇ। ਮੇਰੀ ਮੁਰਾਦ ਇਕ ਅਜਿਹੇ ਨਿਰਮੋਲਕ ਹੀਰੇ ਕੀਰਤਨੀਏਂ ਤੋਂ ਹੈ ਜੋ ਕਿ ਇਕ ਜਗਤ ਪ੍ਰਸਿੱਧ ਨਾਮ ਹੈ, ਉਹ ਹੈ ਭਾਈ ਸਾਹਿਬ ਭਾਈ ਚਾਂਦ ਜੀ ਜਿਸ ਦੀਆਂ ਬੁਲੰਦੀਆਂ ਦਾ ਸਿਤਾਰਾ ਕਦੀ ਅਸਮਾਨ ਛੂੰਹਦਾ ਰਿਹਾ ਹੈ। ਉਹਨਾਂ ਦੇ ਸਮਕਾਲੀ ਅਤੇ ਕੀਰਤਨ ਦੇ ਮਹਾਂ-ਰਸੀਏ ਪ੍ਰੇਮੀ ਜਨ ਅੱਜ ਵੀ ਭਾਈ ਚਾਂਦ ਦੇ ਮਿਆਰੀ ਤੇ ਰੂਹਾਨੀ ਕੀਰਤਨ ਦੀਆਂ ਸਰੋਦੀ ਧੁਨਾਂ ਨੂੰ ਯਾਦ ਕਰਕੇ ਅੱਖਾਂ ਨਮ ਕਰ ਬੈਠਦੇ ਨੇ। ਇਹ ਰੌਚਕ ਤੇ ਦਿਲਚਸਪ ਅਮਰ ਗਾਥਾਵਾਂ ਮੇਰੇ ਜਨਮ ਤੋਂ ਇਕ ਦਹਾਕਾ ਗੁਜ਼ਰ ਚੁੱਕੇ ਜ਼ਮਾਨੇ ਦੀਆਂ ਨੇ। ਸਿੱਖ ਕੌਮ ਅਤੇ ਹੱਕ-ਸੱਚ ਦੇ ਮੁਤਲਾਸ਼ੀ, ਇਨਸਾਨੀਅਤ ਦੇ ਪਾਕਿ-ਸਾਫ ਦਿਲਾਂ ਦੀ ਧੜਕਣ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਦੇ ਧੁਰ ਅੰਦਰ ਭਾਈ ਚਾਂਦ ਜੀ ਰਬਾਬੀਆਂ, ਰਾਗੀਆਂ, ਕੀਰਤਨੀਆਂ ਅਤੇ ਸੰਗਤਾਂ ਦੀ ਸ਼ਾਨ ਰਹੇ ਨੇ। ਭਾਈ ਚਾਂਦ ਜੀ ਆਪਣੇ ਕਲਾਤਮਿਕ ਗੁਰਮਤਿ ਸੰਗੀਤ ਦੇ ਫਨ ਵਿਚ ਡਾਹਢੀ ਤੇ ਉਚੇਰੀ ਸੁਰਤ ਭਰੀ ਮੁਹਾਰਤ ਰੱਖਦੇ ਸਨ ਅਤੇ ਕੀਰਤਨ ਦੀ ਨਿਵੇਕਲੀ ਤੇ ਵੱਜਦਮਈ ਸ਼ੈਲੀ ਉੱਪਰ ਆਪ ਜੀ ਦੀ ਪੂਰੀ-ਪੂਰੀ ਪਕੜ ਸੀ। ਆਪ ਜੀ ਅਤਿ ਦੇ ਰਿਆਜ਼ੀ ਅਤੇ ਸੁਰ, ਲੈਅ 'ਚ ਪੱਕੇ ਸਮਰਾਟ ਤੇ ਰਬਾਬੀ ਕੀਰਤਨੀਏ ਤਾਂ ਸਨ ਹੀ ਪਰ ਸੁਣੀਦਾ ਹੈ ਕਿ ਉਹਨਾਂ ਦੀ ਕੀਰਤਨ ਸ਼ੈਲੀ ਦਾ ਇਕ ਵਿਸ਼ੇਸ਼ ਤੇ ਖਾਸ ਪਹਿਲੂ ਇਹ ਸੀ ਕਿ ਆਪ ਜੀ ਘੰਟਿਆਂ ਬੱਧੀ ਇਕਾਗਰ ਚਿੱਤ ਹੋ ਕੇ ਇਕ ਹੀ ਗੁਰ ਸ਼ਬਦ ਨੂੰ ਗਾਇਣ ਕਰਨ ਸਮੇਂ ਢੁੱਕਵੇਂ ਪ੍ਰਮਾਣਾਂ ਦੀ ਝੜੀ ਲਾ ਕੇ ਸ਼ਬਦ ਨੂੰ ਅਰਥਾਂ ਦੇ ਰੂਪ 'ਚ ਸਮਝਾਉਣ ਦੇ ਕਾਬਿਲ ਸਮਝੇ ਜਾਂਦੇ ਸਨ ਅਤੇ ਤਮਾਮ ਸੰਗਤਾਂ ਆਪ ਮੁਹਾਰੇ ਹੀ ਝੂਮਦੀਆਂ ਹੋਈਆਂ ਅਸ਼-ਅਸ਼ ਤੇ ਵਾਹ-ਵਾਹ ਕਰ ਉੱਠਦੀਆਂ ਸਨ। ਜਦੋਂ ਤੇ ਜਿਸ ਵਕਤ ਵੀ ਭਾਈ ਸਾਹਿਬ ਜੀ ਦੀ ਚੌਂਕੀ ਹੁੰਦੀ ਤਾਂ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦਾ ਅੰਦਰਲਾ ਹਾਲ, ਚੌਗਿਰਦਾ ਅਤੇ ਪ੍ਰਕਰਮਾਂ ਸਿੱਖ ਸੰਗਤਾਂ ਦੇ ਹਜ਼ੂਮ ਨਾਲ ਨੱਕੋ-ਨੱਕ ਭਰ ਜਾਂਦੀਆਂ ਤੇ ਮਾਨੋ ਗੁਰ-ਸ਼ਬਦ ਦੇ ਅਕਹਿ ਰਸ ਦੀਆਂ ਸੰਗੀਤਮਈ ਅਗੰਮੀ ਤਰੰਗਾਂ ਨਾਲ ਜੰਨਤਮਈ ਮਾਹੌਲ ਬਣ ਜਾਂਦਾ। ਕਹਿੰਦੇ ਨੇ ਭਾਈ ਚਾਂਦ ਜੀ ਗੁਰ-ਸ਼ਬਦ ਨੂੰ ਗਾਇਣ ਕਰਨ ਸਮੇਂ ਜਦੋਂ ਨੇਤਰ ਮੂੰਦਕੇ ਪ੍ਰਮਾਣ ਬੋਲਣ ਸਮੇਂ ਵੱਜਦ 'ਚ ਆ ਕੇ ਆਪਣੀ ਇਕ ਕਲਾਈ ਨੂੰ ਲੈਅਕਾਰੀ ਢੰਗ ਨਾਲ ਮਾਲਕ ਦੀ ਬਾਰਗਾਹ ਵੱਲ ਨੂੰ ਉਲਾਰਦੇ ਤਾਂ ਇੰਜ ਜਾਪਦਾ ਸੀ ਕਿ ਜਿਵੇਂ ਆਪ ਜੀ ਦੀ ਬਾਂਹ(ਕਲਾਈ)

ਵਿਚੋਂ ਹੀ ਮਿੱਠੀ ਸਦਾਅ (ਆਵਾਜ਼) ਆ ਰਹੀ ਹੋਵੇ, ਉਹ ਕਿਹੋ ਜਿਹਾ ਅਨਮੋਲ ਤੇ ਅਗੰਮੀ ਵਕਤ ਹੋਵੇਗਾ ਜਾਂ ਤਾਂ ਸਿਰਫ਼ ਉਹ ਹੀ ਜੀਉ ਪਿੰਡ (ਜਿਸਮ) ਜਾਣਦੇ ਹੋਣਗੇ ਜਿਹਨਾਂ ਨੇ ਇਸ ਅਕਹਿ ਰਸ ਨੂੰ ਮਾਣਿਆ ਤੇ ਤੱਕਿਆ ਹੋਵੇਗਾ ਜਾਂ ਫਿਰ ਸਿਰਫ਼ ਅਸੀਂ ਸਭ ਮਹਿਸੂਸ ਹੀ ਕਰ ਸਕਦੇ ਵਾਂ ਕਿਉਂਕਿ ਇਹ ਤਾਂ, "ਜਿਨ ਇਹੁ ਚਾਖੀ ਸੋਈ ਜਾਣੈ, ਗੂੰਗੈ ਕੀ ਮਿਠਿਆਈ॥" ਵਾਲੀ ਗੱਲ ਹੈ।

ਭਾਈ ਚਾਂਦ ਜੀ ਜਦੋਂ ਚੌਂਕੀ ਦੀ ਸਮਾਪਤੀ ਕਰਕੇ ਅਨੂਪ ਰਾਮਦਾਸ ਪੁਰ ਜੀ ਦੇ ਦਰਬਾਰ ਚੋਂ ਸਹਿਜ ਭਾਵ ਨਾਲ ਉੱਠਦੇ ਤਾਂ ਸਿੱਖ ਸੰਗਤਾਂ ਅਤੇ ਪਾਰਖੂ ਜਨਾਂ ਦਾ ਜਮਾਵੜਾ ਹੜ੍ਹ ਦੇ ਵੇਗ ਦੀ ਤਰ੍ਹਾਂ ਉਹਨਾਂ ਦੇ ਦਰਸ਼ਨਾਂ ਲਈ ਧਾਹਕੇ ਉਮੜ ਪੈਂਦਾ ਅਤੇ ਅੱਗੋਂ ਭਾਈ ਸਾਹਿਬ ਜੀ ਅਤਿ ਦੀ ਨਿਮ੍ਰਤਾ ਨਾਲ ਹੱਥ ਜੋੜ ਕੇ ਸੰਗਤਾਂ ਦੀਆਂ ਸ਼ੁਭ ਅਸੀਸਾਂ ਨੂੰ ਆਪਣੀ ਝੋਲੀ (ਦਾਮਨ) 'ਚ ਪਵਾਉਣ ਤੋਂ ਰਤਾ ਭਰ ਵੀ ਨਾ ਖੁੰਝਦੇ ਅਤੇ ਸਤਿਗੁਰੂ ਜੀ ਦਾ ਕੋਟਾਨ ਕੋਟਾਨ ਸ਼ੁਕਰਾਨਾ ਕਰਦੇ ਹੋਏ ਆਪਣੇ ਮੁਕਾਮ ਤੱਕ ਪੁੱਜ ਜਾਂਦੇ ਅਤੇ ਅਗਲੇਰੀ ਚੌਂਕੀ ਦੀ ਤਿਆਰੀ 'ਚ ਤਨਦੇਹੀ ਨਾਲ ਜੁੱਟ ਜਾਂਦੇ। ਅਕਸਰ ਹੀ ਹਿੰਦੁਸਤਾਨ ਭਰ ਦੇ ਕੋਨੇ-ਕੋਨੇ ਤੋਂ ਬਹੁਤ ਸਾਰੀਆਂ ਸੰਗਤਾਂ ਤੇ ਗੁਰੂ ਕੇ ਕੀਰਤਨੀਏਂ ਵੀ ਆਪ ਜੀ ਦੇ ਦਰਸ਼ਨ ਦੀਦਾਰਿਆਂ ਲਈ ਆਪ ਜੀ ਦੇ ਗ੍ਰਹਿ ਵਿਖੇ ਬੜੇ ਹੀ ਉਤਸ਼ਾਹ ਤੇ ਉਤਸਕਤਾ ਨਾਲ ਜਾ ਪੁੱਜਦੇ ਅਤੇ ਭਾਈ ਸਾਹਿਬ ਜੀ ਸਭਨਾਂ ਨੂੰ ਜੀ ਆਇਆਂ ਆਖਦੇ ਹੋਏ ਜਲ ਪਾਣੀ ਦੀ ਸੇਵਾ ਲਈ ਸਦਾ ਹੀ ਤੱਤਪਰ ਰਹਿੰਦੇ ਹੋਏ ਆਪਣੇ ਧੰਨ ਭਾਗ ਸਮਝਦੇ।

ਵਿਸ਼ੇਸ਼ ਗੱਲ ਵੇ ਕਿ ਆਪ ਜੀ ਮੁੱਢਲੇ ਤੌਰ 'ਤੇ ਬੇਸ਼ੱਕ ਇਸਲਾਮ ਧਾਰਕ ਸਨ ਅਤੇ ਦਾਹੜੀ ਵੀ ਥੋੜ੍ਹੀ ਜਿਹੀ ਲਾਪਰਕੇ ਰੱਖਦੇ ਸਨ ਪਰ ਸਤਿਗੁਰੂ ਜੀ ਦਾ ਕੀਰਤਨ ਕਰਦੇ ਕਰਦੇ ਆਪ ਜੀ ਗੁਰੂ ਨੂੰ ਹੀ ਸਮਰਪਿਤ ਹੋ ਜਾਂਦੇ ਸਨ ਪਰ ਉਹਨਾਂ ਸਮਿਆਂ ਦੌਰਾਨ ਤਮਾਮ ਹੀ ਰਬਾਬੀਆਂ ਲਈ ਪੂਰਨ ਗੁਰ ਸਿੱਖ ਹੋਣਾ ਜਾਂ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਨਹੀਂ ਸਮਝਿਆਂ ਜਾਂਦਾ ਸੀ, ਹਾਂ! ਜੇਕਰ ਕੋਈ ਆਪਣੀ ਮਨਸ਼ਾ-ਮਰਜ਼ੀ ਨਾਲ ਸਿੰਘ ਸੱਜ ਜਾਵੇ ਤਾਂ ਉਸ ਦੀ ਮੌਜ ਸੀ। ਉਂਜ ਬਟਵਾਰੇ ਤੋਂ ਬਾਅਦ ਜਿਤਨੇ ਵੀ ਰਬਾਬੀ ਕੀਰਤਨੀਏਂ ਹਿੰਦੁਸਤਾਨ ਵਿਖੇ ਰਹਿ ਗਏ ਸਨ, ਲੱਗਭਗ ਉਹਨਾਂ ਸਭਨਾਂ ਨੇ ਹੀ ਅੰਮ੍ਰਿਤਪਾਨ ਕਰਕੇ ਬਾਕਾਇਦਾ ਗੁਰੂ ਧਾਰਨ ਕਰ ਲਿਆ ਸੀ ਜੋ ਕਿ ਨਿਰੰਤਰ ਅੱਜ ਤੱਕ ਸਿੱਖ ਪੰਥ 'ਚ ਉਹਨਾਂ ਦਾ ਮਾਣ ਸਤਿਕਾਰ ਬਰਕਰਾਰ ਏ ਤੇ ਰਵ੍ਹੇਗਾ ਵੀ। ਕੀਰਤਨ ਜਗਤ ਦੀ ਅਦਬੀ ਦੁਨੀਆਂ ਵਿਚ ਰਬਾਬੀਆਂ ਦੇ ਯੋਗਦਾਨ ਨੂੰ ਕਦੀ ਵੀ ਝੁਠਲਾਇਆ ਜਾਂ ਨਕਾਰਿਆ ਨਹੀਂ ਜਾ ਸਕਦਾ ਕਿਉਂਕਿ ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੇਕਰ ਕਿਸੇ ਸਤਿਕਾਰਤ ਕੀਰਤਨੀਏ ਦੀ ਬਾਣੀ ਦਰਜ ਹੈ ਤਾਂ ਉਹ ਸਿਰਫ਼ ਰਬਾਬੀ ਕੀਰਤਨੀਆਂ ਦੀ ਹੀ ਹੈ ਜੋ ਕਿ ਤਮਾਮ ਹੀ ਕੀਰਤਨੀਆਂ ਅਤੇ ਸਭਨਾਂ ਲਈ ਫ਼ਖ਼ਰ ਵਾਲੀ ਗੱਲ ਹੈ। ਜ਼ਿਕਰਯੋਗ ਹੈ ਕਿ ਕੁਝ ਲੋਗ ਮੈਂ ਨਾਚੀਜ਼ ਜਿਹੇ ਕੀਰਤਨੀਏਂ ਨੂੰ ਵੀ ਰਬਾਬੀ ਸਮਝ ਬੈਠਦੇ ਨੇ, ਪਰ ਮੈਂ ਸੋਚਦਾ ਹਾਂ ਕਿ ਕਾਸ਼ ਮੈਂ ਵੀ ਸਤਿਕਾਰਤ ਗੁਰੂ ਕੇ ਰਬਾਬੀਆਂ ਦੀ ਅੰਸ ਬੰਸ ਤੇ ਬੰਸਾਵਲੀ ਚੋਂ ਹੀ ਹੁੰਦਾ ਚੂੰਕਿ ਜੇਹੜੀ ਬਖਸ਼ਿਸ ਗੁਰੂਆਂ ਨੇ ਰਬਾਬੀਆਂ ਉੱਪਰ ਕੀਤੀ ਹੈ ਉਹ ਤੇ ਅਜੇ ਤੀਕਰ ਵੀ ਕਿਸੇ ਕੀਰਤਨੀਏਂ ਨੂੰ ਨਸੀਬ ਨਹੀਂ ਹੋਈ ਹੈ ਚਾਹੇ ਉਹ ਖੁਸ਼ਕਿਸਮਤ ਰੂਹਾਂ ਭਾਈ ਮਰਦਾਨਾ ਜੀ ਹੋਵਣ ਜਾਂ ਫਿਰ ਭਾਈ ਸੱਤਾ ਜੀ ਤੇ ਬਲਵੰਡ ਜੀ ਬੱਸ ਮੈਂ ਤਾਂ ਸਿਰਫ਼ ਐਸੀਆਂ ਬਖਸ਼ੀਆਂ

ਹੋਈਆਂ ਪਾਕ ਰੂਹਾਂ ਨੂੰ ਸੱਜਦਾ ਹੀ ਕਰ ਸਕਦੈਂ। ਹਾਂ, ਕੁਝ ਕੁ ਨਾਦਾਨ, ਅਗਿਆਨੀ ਤੇ ਜਾਤਿ ਅਭਿਮਾਨੀ ਸਿੱਖ ਜਦੋਂ ਕਦੀ ਸਤਿਕਾਰਤ ਭਾਈ ਮਰਦਾਨਾ ਜਾਂ ਰਬਾਬੀ ਖਾਨਦਾਨਾਂ ਪ੍ਰਤੀ ਕੋਈ ਜਾਤਿ ਸੂਚਕ ਜਾਂ ਅਪਸ਼ਬਦ ਬੋਲਦੇ ਹਨ ਤਾਂ ਉਸ ਵਕਤ ਮੇਰਾ ਮਨੂੰਆਂ ਪੀੜਾ ਨਾਲ ਕਰਾਹ ਉੱਠਦਾ ਹੈ ਤੇ ਫਿਰ ਮੈਂ ਬੱਸ ਐਸੇ ਅਸਿੱਖਾਂ ਨੂੰ ਸੁਮੱਤ ਬਖਸ਼ਣ ਦੀ ਦੁਆ ਕਰਨੀ ਸ਼ੁਰੂ ਕਰ ਦੇਂਦਾ ਹਾਂ। ਕਾਸ਼! ਅਖੌਤੀ ਸਵਰਨ ਸਿੱਖ ਰੋਟੀ-ਬੇਟੀ ਦੀ ਸਾਂਝ ਕਰਦਿਆਂ ਗੁਰੂ-ਘਰ ਤੋਂ ਵਰੋਸਾਏ ਰਬਾਬੀਆਂ ਨੂੰ ਬਣਦਾ ਮਾਣ-ਸਤਿਕਾਰ ਦੇ ਸਕਣ। ਖ਼ੈਰ, ਗੱਲ ਤਾਂ ਭਾਈ ਚਾਂਦ ਜੀ ਦੀ ਚੱਲ ਰਹੀ ਸੀ। ਭਾਈ ਚਾਂਦ ਜੀ ਦੀ ਬੰਸਾਵਲੀ ਚੋਂ ਕੀਰਤਨ ਦੀ ਪਰੰਪਰਾ ਅਜੇ ਖਤਮ ਨਹੀਂ ਹੋਈ। ਮੌਜੂਦਾ ਵਕਤ ਵਿਚ ਵੀ ਆਪ ਜੀ ਦਾ ਭਾਣਜਾ ਭਾਈ ਗੁਲਾਮ ਮੁਹੰਮਦ ਚਾਂਦ ਅਤੇ ਉਹਨਾਂ ਦਾ ਬਹੁਤ ਸਾਰਾ ਕੁਟੰਬ ਘੁੱਗ ਵੱਸਦਾ ਹੋਇਆ ਲਾਹੌਰ ਪਾਕਿਸਤਾਨ ਸਥਿੱਤ ਨਿਵਾਸ ਕਰ ਰਿਹਾ ਹੈ। ਭਾਈ ਗੁਲਾਮ ਮੁਹੰਮਦ ਚਾਂਦ ਦੀ ਉਮਰ ਅੱਸੀਆਂ ਤੋਂ ਟੱਪ ਚੁੱਕੀ ਹੈ ਅਤੇ ਆਪ ਜੀ ਦੀ ਸੁਰਮਈ ਆਵਾਜ਼ ਅਜੇ ਤੀਕਰ ਵੀ ਦਮਦਾਰ ਏ। ਇਸ ਰਬਾਬੀ ਖਾਨਦਾਨ ਦੇ ਰੌਸ਼ਿਨੇ ਚਿਰਾਗ਼ ਨੂੰ ਅਸੀਂ ਸਭ ਯੂ-ਟਿਊਬ ਵੈਬਸਾਈਟ 'ਤੇ ਆਪ ਜੀ ਦੇ ਗਾਇਣ ਕੀਤੇ ਹੋਏ ਸ਼ਬਦਾਂ ਨੂੰ ਅਸਾਨੀ ਨਾਲ ਸੁਣ ਕੇ ਆਨੰਦ ਮਾਣ ਸਕਦੇ ਹਾਂ। ਇਹਨਾਂ ਦੀ ਗਾਇਕੀ ਵਿਚੋਂ ਰਬਾਬੀ ਪਰੰਪਰਾ ਦੇ ਉੱਚਤਮ ਤੇ ਮਿਆਰੀ ਕੀਰਤਨ ਦੀ ਭਿੰਨੀ-2 ਮਹਿਕ ਅਜੇ ਵੀ ਜਿਉਂ ਦੀ ਤਿਉਂ ਬਰਕਰਾਰ ਏ, ਜਿਸ ਤੋਂ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਭਾਈ ਚਾਂਦ ਜੀ ਦੀ ਰੂਹ ਅਜੇ ਇਹਨਾਂ ਦੀਆਂ ਰਗਾਂ ਵਿਚੋਂ ਬਾਹਰ ਨਹੀਂ ਗਈ। ਦੁਖੀ ਹਿਰਦੇ ਨਾਲ ਲਿਖਣਾ ਪੈ ਰਿਹਾ ਹੈ ਕਿ ਭਾਈ ਚਾਂਦ ਜੀ ਦਾ ਆਖਰੀ ਸਮਾਂ ਡਾਹਢਾ ਦੁਬਿਧਾਵਾਂ, ਦੁਸ਼ਵਾਰੀਆਂ ਤੇ ਦੁੱਖਾਂ ਭਰਪੂਰ ਸੀ। ਫਿਰੰਗੀਆਂ (ਗੋਰਿਆਂ) ਦੀਆਂ ਚਾਲਾਂ ਕਾਰਨ ਇਨਸਾਨੀਅਤ ਦੇ ਮੱਥੇ ਉੱਤੇ ਕਲੰਕ ਸੰਨ 1947 ਦੇ ਬਟਵਾਰੇ (ਵੰਡ) ਦੌਰਾਨ ਹਿੰਦੂ ਸਿੱਖ, ਮੁਸਲਿਮ ਤੇ ਹੋਰ ਸਭ ਈ ਖ਼ਾਮਖਾਹੀ ਜਨੂੰਨ ਦਾ ਸ਼ਿਕਾਰ ਹੋ ਗਏ ਸਨ ਤੇ ਮਨੁੱਖਤਾ ਦੇ ਅਸੂਲਾਂ ਤੋਂ ਬਾਗੀ ਹੋ ਕੇ ਹੈਵਾਨੀਅਤ ਦੇ ਖੂਨੀ ਰੰਗ ਦੇ ਸੌਦਾਗਰ ਬਣ ਚੁੱਕੇ ਸਨ, ਅਜਿਹੇ ਨਫ਼ਰਤੀ ਵਹਿਣ ਤੋਂ ਭਾਈ ਚਾਂਦ ਜੀ ਵੀ ਨਾ ਬਚ ਸਕੇ। ਭਾਈ ਚਾਂਦ ਜੀ ਉੱਪਰ ਵੀ ਇਹਨਾਂ ਗੱਲਾਂ ਦਾ ਗਹਿਰਾ ਅਸਰ ਪਿਆ ਅਤੇ ਆਪ ਜੀ ਘੋਰ ਉਦਾਸੀ ਦੇ ਆਲਮ 'ਚ ਗਵਾਚ ਗਏ। ਵਾਰ-ਵਾਰ ਮਨ ਵਿਚ ਇਹ ਵੀ ਖ਼ਿਆਲ ਆਵੇ ਕਿ ਹੁਣ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਖੇ ਮੇਰੀ ਚੱਲ ਰਹੀ ਕੀਰਤਨ ਦੀ ਸੇਵਾ ਦਾ ਕੀ ਹੋਵੇਗਾ, ਬੱਸ ਆਪ ਜੀ ਨੂੰ ਇਸੇ ਹੀ ਗੱਲ ਦਾ ਧੂੜਕੂ ਲੱਗਾ ਰਹਿੰਦਾ ਕਿ ਕਿਧਰੇ ਫ਼ਿਰਕੂ ਹਵਾ ਦੇ ਸੇਕ ਦਾ ਮੁਹਾਣ ਮੇਰੇ ਵੱਲ ਨਾ ਵਹਿ ਤੁਰੇ। ਹਿੰਦੂ ਮੁਸਲਿਮ ਦਾ ਸਵਾਲ, ਨਫ਼ਰਤੀ ਪਾੜਾ ਅਤੇ ਦੰਦ-ਕਥਾਵਾਂ ਦਾ ਸਿਲਸਿਲਾ ਸਿੱਖਰਾਂ ਉੱਤੇ ਸੀ। ਸ਼ਰੱਈ, ਕੱਟੜ, ਸ਼ੱਕੀ ਤੇ ਈਰਖਾਲੂ ਤਬਕਾ ਇਸ ਗੁਰੂ ਕੇ ਮਹਾਨ ਕੀਰਤਨੀਏ ਭਾਈ ਚਾਂਦ ਜੀ ਵੱਲ ਵੀ ਸ਼ੱਕੀ ਸੂਈ ਘੁਮਾਉਣ ਲੱਗ ਪਏ ਅਤੇ ਇਸ ਕੁਚਰਚਾ ਦਾ ਢੰਡੋਰਾ ਵਕਤ ਦੀ ਪ੍ਰਬੰਧਕੀ ਕਮੇਟੀ ਦੇ ਅਹਿਲਕਾਰਾਂ ਅਤੇ ਮੋਹਰੀਆਂ ਦੇ ਕੰਨੀ ਪਾਉਣ ਦੀ ਕੋਈ ਕਸਰ ਬਾਕੀ ਨਾ ਰਹਿਣ ਦਿਤੀ। ਇੰਜ ਕਰਕੇ ਭਾਈ ਚਾਂਦ ਜੀ ਪ੍ਰਤੀ ਕਮੇਟੀ ਵਾਲਿਆਂ ਦੀਆਂ ਨਜ਼ਰਾਂ ਵੀ ਕੈਰੀਆਂ ਹੁੰਦੀਆਂ ਗਈਆਂ ਤੇ ਅਜੇਹੀਆਂ ਮਨਹੂਸ ਕੰਨਸੋਆਂ ਭਾਈ ਚਾਂਦ ਜੀ ਦੇ ਵੀ ਕੰਨੀ ਪੈਣੀਆਂ ਸ਼ੁਰੂ ਹੋ ਗਈਆਂ। ਭਾਈ ਚਾਂਦ ਜੀ ਦਾ ਮਨੂੰਆਂ ਵੀ ਡੱਕੇ-ਡੋਲੇ ਜਿਹੇ ਖਾਣ

ਲੱਗਾ, ਕੀ ਮੈਥੋਂ ਗੁਰੂ ਦਾ ਕੀਰਤਨ ਸਦਾ ਲਈ ਹੀ ਖੁੱਸ ਜਾਵੇਗਾ, ਇਤਿਆਦਿਕ? ਇਹਨਾਂ ਤਰ੍ਹਾਂ-ਤਰ੍ਹਾਂ ਦੇ ਖਿਆਲਾਂ ਨੇ ਭਾਈ ਸਾਹਿਬ ਜੀ ਨੂੰ ਬਦਜ਼ਨ ਕਰਦਿਆਂ ਘੁੰਮਣ-ਘੇਰੀਆਂ 'ਚ ਪਾ ਦਿੱਤਾ, ਪਰ ਪੰਥ ਦੇ ਮੰਦੇ ਭਾਗੀਂ ਉਹ ਹੀ ਕੁਝ ਵਾਪਰ ਗਿਆ ਜਿਸਦਾ ਕਿ ਹੁਣ ਤੱਕ ਖਦਸ਼ਾ ਜਾਪਦਾ ਸੀ। ਸ਼ਰਈ ਲੋਕਾਂ ਦੀ ਜਿੱਤ ਹੋਈ। ਵਕਤੀ ਕਮੇਟੀ ਨੇ ਲਿਖਤੀ ਫ਼ੁਰਮਾਨ ਜਾਰੀ ਕਰ ਦਿਤਾ ਕਿ ਭਾਈ ਚਾਂਦ ਆਪਣੀ ਸਰਵਿਸ ਤੋਂ ਅਸਤੀਫਾ ਦੇ ਦੇਵੇ, ਵਜ੍ਹਾ ਸਿਰਫ ਇਹ ਸੀ ਕਿ ਭਲਾ ਹੀ ਤੂੰ ਕੀਰਤਨੀਆਂ ਏ, ਪਰ ਮੁਸਲਮਾਨ ਕਿਉਂ ਹੈ? ਇਹ ਸਭ ਸੁਣ ਕੇ ਭਾਈ ਸਾਹਿਬ ਜੀ ਦੇ ਰੂਹਾਨੀ ਚੇਹਰੇ ਉੱਤੇ ਗਹਿਰੀ ਉਦਾਸੀ ਛਾ ਗਈ ਅਤੇ ਭਾਈ ਸਾਹਿਬ ਜੀ ਨੇ ਮਜਬੂਰੀ ਵੱਸ ਦੁਖਿਆਰੇ ਮਨ ਨਾਲ ਕੰਬਦੇ ਹੱਥੀਂ ਅਸਤੀਫਾ ਲਿਖਕੇ ਪ੍ਰਬੰਧਕਾਂ ਦੇ ਹੱਥੀਂ ਫੜਾ ਦਿਤਾ। ਨਾਦਾਨ ਪ੍ਰਬੰਧਕਾਂ ਨੇ ਅਸਤੀਫਾ ਪ੍ਰਵਾਨ ਕਰਦਿਆਂ ਆਪਣੀ ਵੱਡੀ ਜਿੱਤ ਸਮਝ ਲਈ। ਪਰ ਅਜੇਹਾ ਕਿਸੇ ਵੀ ਨਾ ਸੋਚਿਆ ਕਿ ਅਸੀਂ ਅੱਜ ਗੁਰੂ ਰਾਮਦਾਸ ਸਾਹਿਬ ਜੀ ਦੇ ਉੱਚ ਰਬਾਬੀ ਕੀਰਤਨੀਏਂ ਨੂੰ ਜ਼ਲੀਲ ਕਰਕੇ ਤੋਰਨ ਲੱਗੇ ਹਾਂ। ਜਿਸ ਭਾਈ ਚਾਂਦ ਜੀ ਦੇ ਰਬਾਬੀ ਖਾਨਦਾਨ ਦੇ ਵੱਡੇ ਵਡੇਰਿਆਂ ਨੇ ਚੌਹਾਂ ਸਦੀਆਂ ਤੋਂ ਗੁਰੂ ਨਾਨਕ ਦੇ ਘਰ 'ਚ ਰੂਹਾਨੀ ਸੇਵਾ ਨਿਭਾਈ ਹੋਵੇ, ਉਹ ਅੱਜ ਉਸੇ ਹੀ ਸਾਂਝੀਵਾਲਤਾ ਦੇ ਮੁਕੱਦਸ ਅਸਥਾਨ ਤੋਂ ਜ਼ਲੀਲ ਤੇ ਖ਼ਵਾਰ ਹੋ ਕੇ ਜਾ ਰਿਹਾ ਹੋਵੇ, ਭਲਾ ਇਸ ਨਾਲੋਂ ਹੋਰ ਕੇਹੜੀ ਅਧੋਗਤੀ ਹੋ ਸਕਦੀ ਏ? 1905 ਵਿਚ ਭਾਈ ਬੁੱਢਾ ਜੀ ਦੇ ਘਰ ਪਿੰਡ ਮਨਾਵਾਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਜਨਮੇ ਭਾਈ ਮਰਦਾਨਾ ਜੀ ਦੀ ਕੁੱਲ ਵਿਚੋਂ ਅਤੇ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਦਰਬਾਰੀ ਗਵੱਈਏ ਭਾਈ ਸੱਦੂ ਤੇ ਭਾਈ ਮੱਦੂ ਦੀ ਬੰਸ ਦੇ ਅਨਮੋਲ ਹੀਰੇ ਭਾਈ ਚਾਂਦ ਦੀ ਜੇਹੜੀ ਅੱਜ ਬੇਕਦਰੀ ਹੋ ਰਹੀ ਸੀ ਉਸ ਨੂੰ ਸੋਚ ਕੇ ਕਲੇਜਾ ਮੂੰਹ ਨੂੰ ਆਉਂਦਾ ਹੈ। ਖ਼ੈਰ! ਭਾਈ ਚਾਂਦ ਜੀ ਨੇ ਜਾਣ ਤੋਂ ਪਹਿਲਾਂ ਹੌਕਾ ਭਰਦਿਆਂ ਆਪਣੀ ਆਖ਼ਰੀ ਖਾਹਿਸ਼ ਸਿੱਖ ਸੰਗਤਾਂ ਅਤੇ ਬੇਕਿਰਕ ਪ੍ਰਬੰਧਕਾਂ ਸਾਹਵੇਂ ਜ਼ਾਹਿਰ ਕੀਤੀ ਕਿ ਆਹ ਲਉ ਅਸਤੀਫਾ ਪਰ ਜਾਂਦੀ ਵਾਰ ਗੁਰੂ ਰਾਮਦਾਸ ਸੱਚੇ ਪਾਤਸ਼ਾਹ ਜੀ ਦੇ ਦਰਬਾਰ ਵਿਚ ਇਕ ਆਖ਼ਰੀ ਹਾਜ਼ਰੀ ਭਰਨ ਦੀ ਆਗਿਆ ਤੇ ਦੇ ਛੱਡੋ। ਬੇਨਤੀ ਕਬੂਲ ਹੋਈ। ਭਾਈ ਚਾਂਦ ਜੀ ਨੇ ਆਪਣੀ ਇਸ ਆਖ਼ਰੀ ਤੇ ਯਾਦਗਾਰੀ ਚੌਂਕੀ ਨੂੰ ਰੋ-ਰੋ ਕੇ ਤੇ ਬਿਰਹੋਂ ਬੈਰਾਗ 'ਚ ਖੁੱਭ ਕੇ ਕੀਰਤਨ ਗਾਇਣ ਕਰਨਾ ਸ਼ੁਰੂ ਕੀਤਾ। ਕੇਹੜੀ ਅੱਖ ਸੀ ਜੇਹੜੀ ਨਮ ਨਹੀਂ ਹੋਈ, ਉਸ ਦਿਨ ਸਿੱਖ ਸੰਗਤਾਂ ਅਤੇ ਕੁਝ ਪ੍ਰਬੰਧਕਾਂ ਦੀਆਂ ਅੱਖਾਂ ਨੇ ਰੋ-ਰੋ ਕੇ ਸਾਵਣ ਦੀ ਤਰ੍ਹਾਂ ਝੜੀਆਂ ਲਗਾ ਦਿਤੀਆਂ। ਸਭਨਾਂ ਦੇ ਮਨ ਗ਼ਮਗੀਨ ਸਨ ਕਿ ਅੱਜ ਕੀਰਤਨ ਜਗਤ ਦਾ ਧਰੂ ਤਾਰਾ ਅਲੋਪ ਹੋ ਰਿਹਾ ਹੈ। ਭਾਈ ਚਾਂਦ ਜੀ ਵੀ ਜ਼ਾਰੋ-ਜ਼ਾਰ ਰੋ ਰਹੇ ਸਨ ਕਿ ਤਾਅ ਉਮਰ ਦੀ ਕੀਤੀ ਹੋਈ ਕੀਰਤਨ ਦੀ ਸੇਵਾ ਦਾ ਚੰਗਾ ਮੁੱਲ ਪਿਆ ਹੈ ਜੋ ਕਿ ਅੱਜ ਮੇਰੀ ਜਨਮ ਭੋਇੰ ਅਤੇ ਗੁਰ ਦਰਬਾਰ ਵਿਚੋਂ ਹੀ ਧੱਕੇ ਮਾਰ ਕੇ ਕੱਢਿਆ ਜਾ ਰਿਹੈ। ਖ਼ੈਰ! ਸੰਗਤਾਂ ਵੀ ਡਾਢੀਆਂ ਵਿਲਕ ਰਹੀਆਂ ਸਨ ਕਿ ਅਸਾਂ ਤੁਹਾਨੂੰ ਪਾਕਿਸਤਾਨ ਨਹੀਂ ਜਾਣ ਦੇਣਾ ਪਰ ਭਾਈ ਚਾਂਦ ਜੀ ਅੱਗੋਂ ਡੁਸ-ਡੁਸ ਕਰਦਿਆਂ ਆਂਹਦੇ ਰਹੇ ਕਿ ਸਾਧ ਸੰਗਤ ਜੀ ਤੁਹਾਡੀ ਬੜੀ ਮੇਹਰਬਾਨੀ ਮੇਰੇ ਨਾਲ ਹੁਣ ਬਹੁਤ ਹੋ ਗਈ ਏ। ਬੱਸ,ਬੱਸ,ਬੱਸ..... ਇਨਾਂ ਆਖ ਕੇ ਆਪ ਜੀ ਇਸਲਾਮੀ ਕਾਫ਼ਲੇ ਸੰਗ ਹੋ ਤੁਰੇ ਅਤੇ ਪਹੁੰਚ ਗਏ ਲਾਹੌਰ ਦੀ ਧਰਤੀ ਉੱਪਰ ਵੱਸਣ ਲਈ। ਆਪ ਜੀ ਦਾ ਨਿਵਾਸ ਚੂਨਾ ਮੰਡੀ ਵਿਖੇ ਸੀ। ਹੌਲੀ-2

ਸਮਝ ਪੈਣ ਲੱਗੀ ਕਿ ਮੈਂ ਤੇ ਵੱਡੀ ਭੁੱਲ ਕੀਤੀ ਹੈ, ਕਾਸ਼! ਮੈਂ ਵੀ ਬਾਕੀ ਰਬਾਬੀਆਂ ਦੀ ਤਰ੍ਹਾਂ ਸਿੰਘ ਸੱਜ ਜਾਂਦਾ, ਕਿਉਂ ਕਿ ਜੇਹੜਾ ਮਾਣ ਸਤਿਕਾਰ ਇਸ ਰਬਾਬੀ ਕੀਰਤਨੀਏਂ ਨੂੰ ਸਿੱਖ ਪੰਥ 'ਚੋਂ ਮਿਲਦਾ ਸੀ ਉਹ ਹੁਣ ਕਿਥੋਂ ਪ੍ਰਾਪਤ ਹੋਵੇ? ਕਿਥੇ ਤਾਂ ਸਿੱਖਾਂ ਦੇ ਰਿਆਸਤੀ ਰਾਜੇ-ਮਹਾਰਾਜੇ ਵੀ ਭਾਈ ਚਾਂਦ ਜੀ ਸਾਹਵੇਂ ਝੁੱਕ-ਝੁੱਕ ਕੇ ਸਲਾਮਾਂ ਕਰਦੇ ਸਨ ਅਤੇ ਵੱਡੇ-ਵੱਡੇ ਰਜਵਾੜੇ/ਜਾਗੀਰਦਾਰ/ਸਰਮਾਏਦਾਰ ਤੇ ਫੰਨੇ ਖਾਂ ਸਰਦਾਰ ਵੀ ਆਪ ਜੀ ਦੇ ਸਾਜ਼ ਹੱਥੀਂ ਚੁੱਕ ਕੇ ਰੱਖਦੇ ਸਨ ਤੇ ਕਿਥੇ ਲਾਹੌਰ ਦੇ ਸ਼ਰੱਈਆਂ ਵੱਲੋਂ ਆਪ ਜੀ ਨੂੰ ਕਾਫਰਾਂ ਦੇ ਗਵੱਈਏ ਆਖ ਕੇ ਚਿੜਾਇਆ ਜਾਂਦਾ। ਬੱਸ ਫਿਰ ਕੀ ਸੀ, ਭਾਈ ਚਾਂਦ ਜੀ ਉਪਰ ਇਹਨਾਂ ਅਨਹੋਣੀਆਂ ਗੱਲਾਂ ਦਾ ਬਹੁਤ ਹੀ ਜ਼ਿਆਦਾ ਅਸਰ ਪਿਆ ਕਿਉਂਕਿ ਉਹ ਮਾਣ ਤਾਣ ਰਿਹਾ ਨਾ ਸੋ ਭਾਈ ਸਾਹਿਬ ਜੀ ਗਹਿਰੀਆਂ ਸੋਚਾਂ ਤੇ ਚਿੰਤਾਵਾਂ 'ਚ ਡੁੱਬ ਕੇ ਰਹਿ ਗਏ ਕਿ ਇਹ ਕੀ ਹੋਇਆ ਹੈ। ਪਾਕਿਸਤਾਨ ਵਿਖੇ ਭਾਈ ਚਾਂਦ ਜੀ ਦਾ ਕੋਈ ਵੀ ਕਦਰਦਾਨ ਨਾ ਰਿਹਾ ਤੇ ਨਾ ਹੀ ਕੋਈ ਦਰਸ਼ਨਾਂ ਦੀਦਾਰਿਆਂ ਖਾਤਿਰ ਹੀ ਆਵੇ, ਕਿਉਂਕਿ ਸਾਰਾ ਇਸਲਾਮ ਤਾਂ ਸੰਗੀਤ ਨੂੰ ਹਰਾਮ ਮੰਨਦਾ ਹੈ। ਸੋ ਗੁਰਬਾਣੀ ਪੜਣ ਵਾਲਿਆਂ ਨੂੰ ਤਾਂ ਬਿਲਕੁਲ ਹੀ ਪਸੰਦ ਨਹੀਂ ਕੀਤਾ ਜਾਂਦਾ ਸੀ। ਭਾਈ ਚਾਂਦ ਜੀ ਦੇ ਘਰ ਗ੍ਰਹਿਸਥੀ ਦੀ ਹਾਲਤ ਬਦ ਤੋਂ ਬਦਤਰ ਹੋ ਗਈ। ਨਾ ਕੋਈ ਸ਼ੋਹਰਤ ਨਾ ਕਮਾਈ ਤੇ ਨਾ ਹੀ ਕੋਈ ਰੋਟੀ ਰੋਜ਼ੀ ਦਾ ਸਾਧਨ। ਇੰਜ ਕਰਕੇ ਭਾਈ ਸਾਹਿਬ ਜੀ ਨੂੰ ਚੰਦਰੀ ਗੁਰਬਤ ਨੇ ਆਣ ਘੇਰਿਆ ਤੇ ਆਪ ਜੀ ਪਾਸੋਂ ਇਹ ਜ਼ਲਾਲਤ ਭਰੀ ਜ਼ਿੰਦਗੀ ਬਰਦਾਸ਼ਤ ਨਾ ਹੋਈ ਸੋ ਆਪ ਜੀ ਇਕ ਤਰ੍ਹਾਂ ਨਾਲ ਟੁੱਟ ਜਿਹੇ ਹੀ ਗਏ ਤੇ ਇੰਜ ਕਰਕੇ ਗੁਰੂ ਆਸਰੇ ਤੋਂ ਵਿਹੂਣੇ ਹੋ ਕੇ ਅਤਿ ਪੇਚੀਦਾ ਹਾਲਾਤ ਦੇ ਸ਼ਿਕਾਰ ਹੋ ਕੇ ਬੀਮਾਰ ਪੈ ਗਏ। ਬੱਸ ਇਹਨਾਂ ਬਹੁਤ ਹੀ ਤੰਗੀਆਂ ਤੁਰਸ਼ੀਆਂ ਦੀ ਮਾਰ ਨੇ ਆਪ ਜੀ ਨੂੰ ਮੰਜੇ ਜੋਗਾ ਈ ਕਰ ਦਿਤਾ ਤੇ ਸਿੱਖ ਕੌਮ ਦਾ ਇਹ ਬੇਸ਼ਕੀਮਤੀ ਹੀਰਾ ਆਪਣੇ ਧੁਰੇ ਨਾਲੋਂ ਟੁੱਟ ਕੇ ਲੱਗਭਗ ਚੂਰ-ਚੂਰ ਜਿਹਾ ਹੋ ਗਿਆ ਤੇ ਦਿਨ ਰਾਤ ਪਛਤਾਵੇ ਦੀ ਅੱਗ 'ਚ ਝੁਲਸਦਾ ਹੋਇਆ ਬਹੁਤਾ ਚਿਰ ਜੀਵਤ ਨਾ ਰਹਿ ਸਕਿਆ ਅਤੇ ਆਪਣੇ ਅੰਤਿਮ ਸੁਆਸਾਂ ਦੀਆਂ ਘੁੰਮਣ-ਘੇਰੀਆਂ ਨਾਲ ਮੁਕਾਬਲਾ ਕਰਦਾ ਹੋਇਆ ਜੂਨ ਮਹੀਨੇ ਦੀ 22 ਤਾਰੀਕ ਨੂੰ ਡਾਹਢੀ ਬੇ-ਕਦਰੀ ਨਾਲ ਹੀ ਚੱਲ ਵੱਸਿਆ। ਜੇਕਰ ਕਿਧਰੇ ਇਹੋ ਹੀ ਭਾਈ ਚਾਂਦ ਜੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਹੁੰਦੇ ਤਾਂ ਸਮੁੱਚੀ ਹੀ ਸਿੱਖ ਕੌਮ ਦੀਆਂ ਸੰਗਤਾਂ ਅੰਤਿਮ ਜਨਾਜ਼ੇ 'ਚ ਸ਼ਾਮਲ ਹੋਣ ਲਈ ਪੱਬਾਂ ਭਾਰ ਹੋ ਜਾਂਦੀਆਂ ਅਤੇ ਇਹ ਮਹਾਨ ਗੁਰੂ ਦਾ ਕੀਰਤਨੀਆਂ ਕਿਸੇ ਰਾਜਿਆਂ-ਮਹਾਰਾਜਿਆਂ ਦੀ ਤਰ੍ਹਾਂ ਵਿਦਾ ਹੁੰਦਾ। ਸੋ ਪਰਵਦਗਾਰ ਇਸ ਮਹਾਨ ਤੇ ਨਿਵੇਕਲੇ ਗੁਣੀਜਨ ਕੀਰਤਨੀਏਂ ਦੀ ਰੂਹ ਨੂੰ ਜਨਤ ਬਖਸ਼ੇ ਸਾਡੀ ਤੇ ਸਭਨਾਂ ਦੀ ਇਹੋ ਹੀ ਦੁਆ ਹੈ।

# ਭਾਈ ਗਿਆਨ ਸਿੰਘ ਅਲਮਸਤ

ਮਿਆਰੀ ਕੀਰਤਨ ਦੀ ਜਦ ਕਦੀ ਵੀ ਗੱਲ ਟੁਰਦੀ ਤਾਂ ਮੇਰੀ ਧਰਮ ਪਤਨੀ ਦੇ ਮਰਹੂਮ ਪਿਤਾ ਜੀ ਸ. ਦਰਸ਼ਨ ਸਿੰਘ (ਸੁਤੰਤਰਤਾ ਸੰਗਰਾਮੀ) ਅਕਸਰ ਹੀ ਅਲਮਸਤ ਜੀ ਦਾ ਨਾਮ ਡਾਹਢੇ ਫਖਰ ਨਾਲ ਲੈਂਦੇ ਅਤੇ ਆਪਣੇ ਤਕੀਏ ਕਲਾਮ ਅਨੁਸਾਰ ਆਖਣ ਲੱਗ ਜਾਂਦੇ ਕਿ ਬੱਲੇ-ਬੱਲੇ ਗਿਆਨ ਸਿੰਘ ਅਲਮਸਤ ਜਿਹੇ ਰਾਗੀ ਮਾਵਾਂ ਨੇ ਨਿੱਤ-ਨਿੱਤ ਨਹੀਂ ਜੰਮਣੇ, ਆਪ ਆਖਦੇ ਹੀ ਤੁਰੀ ਜਾਂਦੇ ਕਿ ਅਲਮਸਤ ਜਿਹੇ ਵਿਦਵਾਨ ਤੇ ਗੁਣੀ-ਜਨ ਰਾਗੀ ਦੇ ਕੀ, ਹੀ ਕਹਿਣੇ, ਜਿਹੜਾ ਕਿ ਇਕੋ ਹੀ ਸਮੇਂ ਗਵੱਈਆ, ਵਜੰਤਰੀ, ਰਾਗੀ ਤੇ ਕਵੀ ਵੀ ਉੱਚ ਕੋਟੀ ਦਾ, ਯਾਨੀ ਕਿ ਆਪਣੇ ਵਕਤਾਂ ਦਾ ਹਰਫਨਮੌਲਾ ਰਾਗੀ ਸੀ। ਆਪ ਦਸਦੇ ਨੇ ਕਿ ਅਸੀਂ ਜ਼ਿਲ੍ਹਾ ਲਾਹੌਰ ਵਿਚ ਰਹਿੰਦੇ ਸਾਂ, ਉਥੋਂ ਹੀ ਕਦੀ ਕਦੀ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਜੀ ਵਿਖੇ ਟੁਰ ਜਾਣਾ ਅਤੇ ਦੋ-ਚਾਰ ਦਿਨ ਗੁਰੂ ਕੇ ਮਹਾਨ ਰਾਗੀਆਂ ਦੇ ਵਿਸਮਾਦੀ ਕੀਰਤਨ ਦੇ ਅਨੰਦ ਮਾਣਦਿਆਂ ਹੀ ਬਿਤਾ ਦੇਣੇਂ । ਉਹਨੀਂ ਦਿਨੀਂ ਭਾਈ ਸਮੁੰਦ ਸਿੰਘ ਜੀ ਵੀ ਉਥੇ ਹੀ ਕੀਰਤਨ ਕਰਦੇ ਸਨ ਅਤੇ ਅਲਮਸਤ ਸਾਹਿਬ ਜੀ ਵੀ। ਉਂਜ ਆਪ ਜੀ ਨਿਵਾਸ ਤੇ ਲਾਹੌਰ ਵਿਖੇ ਹੀ ਰੱਖਦੇ ਸਨ ਅਤੇ ਲਾਹੌਰ ਸ਼ਹਿਰ ਵਿਖੇ ਵੀ ਵੱਡੇ-ਵੱਡੇ ਰਈਸ ਸਰਦਾਰਾਂ ਦੇ ਘਰੀਂ ਆਪਣੇ ਫ਼ਨ ਦਾ ਮੁਜ਼ਾਹਰਾ ਕਰਦੇ ਹੀ ਰਹਿੰਦੇ। ਆਪ ਜੀ ਦੇ ਕਥਨ ਮੁਤਾਬਿਕ ਅਲਮਸਤ ਸਾਹਿਬ ਜਿਥੇ ਵੀ ਜਾਂਦੇ ਆਪਣੇ ਨਾਲ ਇਕ ਗੱਡਾ ਸਾਜ਼ਾਂ ਦਾ ਲੈ ਕੇ ਜਾਂਦੇ ਤੇ ਇੰਜ ਕਰਕੇ ਆਪ ਜੀ ਨੂੰ ਹਰ ਪ੍ਰਕਾਰ ਦੇ ਸਾਜ਼ਾਂ ਨੂੰ ਹੀ ਵਜਾਉਣ ਦੀ ਮੁਹਾਰਿਤ ਹਾਸਿਲ ਸੀ, ਇਥੋਂ ਤੱਕ ਕਿ ਆਪ ਜੀ ਦੋ ਕਿੱਲਾਂ ਵਿਚੋਂ ਵੀ ਸੰਗੀਤਮਈ ਆਵਾਜ਼ ਕੱਢ ਕੇ ਲੋਕਾਂ ਨੂੰ ਹੈਰਾਨ ਕਰਨ ਦੀ ਕਲਾ ਰੱਖਦੇ ਸਨ। ਬੇਸ਼ੱਕ ਮੁੱਢਲੇ ਤੌਰ ਉੱਤੇ ਆਪ ਜੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੀ 1895 ਦੌਰਾਨ ਪੈਦਾ ਹੋਏ ਤੇ ਇਥੋਂ ਹੀ ਮੁੱਢਲੀ ਸੰਗੀਤਕ ਵਿਦਿਆ ਹਾਸਿਲ ਕੀਤੀ ਪਰ ਆਪ ਜੀ ਕਦੀ ਵੀ ਟਿੱਕ ਕੇ ਨਾ ਬੈਠਦੇ ਤੇ ਸਦਾ ਸਫ਼ਰ ਉੱਤੇ ਹੀ ਰਹਿੰਦੇ। ਆਪ ਜੀ ਅਤਿ ਦੇ ਸਿਰੜੀ, ਰਿਆਜ਼ੀ, ਧੁਨ ਦੇ ਪੱਕੇ, ਮਸਤ ਮੌਲਾ, ਬੇਪਰਵਾਹ ਅਤੇ ਫ਼ਕੀਰੀ ਤਬੀਅਤ ਦੇ ਦਰਵੇਸ਼ ਗਾਇਕ ਸਨ। ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਚੌਧਰੀਆਂ ਨਾਲ ਆਪ ਜੀ ਦੀ ਘੱਟ ਹੀ ਬਣਦੀ ਸੀ, ਕਿਉਂਕਿ ਆਪ ਬੰਧਸ਼ਾਂ ਤੋਂ ਉਪਰ ਪਰਵਾਜ਼ੀ ਉਡਾਰੀਆਂ ਦੇ ਅਨੰਦ ਵਿਚ ਹੀ ਰਹਿਣਾ ਪਸੰਦ ਕਰਦੇ ਸਨ, ਕਿਉਂਕਿ ਆਪ ਜੀ ਦਾ ਸ਼ਾਹਾਨਾ ਲਿਬਾਸ, ਸ਼ਾਹੀ ਠਾਠ-ਬਾਠ ਅਤੇ ਆਜ਼ਾਦਾਨਾ ਸੋਚ ਸਭਨਾਂ ਦੇ ਗਲਿਉਂ ਹੇਠ ਨਹੀਂ ਉਤਰਦੀ ਸੀ। ਆਪ ਗਵਾਲੀਅਰ ਦੇ ਸੰਗੀਤ ਘਰਾਣੇ ਨੂੰ ਆਪਣਾ ਆਦਰਸ਼ ਮੰਨਦੇ ਸਨ ਜਿਹੜਾ ਕਿ ਸੁਆਮੀ ਹਰੀ ਦਾਸ, ਮੀਆਂ ਤਾਨਸੇਨ ਤੇ ਬੈਜੂ-ਬਾਵਰੇ ਨਾਲ ਜਾ ਜੁੜਦਾ ਹੈ, ਕਿਉਂਕਿ

ਅਲਮਸਤ ਜੀ ਭਾਰਤ ਦੇ ਪ੍ਰਸਿਧ ਵਿਦਵਾਨ ਤੇ ਘਾਗ ਗਾਇਕ ਪੰਡਤ ਵਿਸ਼ਨੂੰ ਦਿਗੰਬਰ ਦੇ ਚਹੇਤੇ ਸ਼ਾਗਿਰਦਾਂ 'ਚੋਂ ਇਕ ਸਨ। ਇਹ ਉਹ ਹੀ ਪੰਡਤ ਵਿਸ਼ਨੂੰ ਦਿਗੰਬਰ ਜੀ ਨੇ, ਜਿਹਨਾਂ ਨੇ ਹਿੰਦੁਸਤਾਨੀ ਸੰਗੀਤ ਨੂੰ ਵੱਡੀ ਪੱਧਰ 'ਤੇ ਨੁਟੇਸ਼ਨ ਦਾ ਰੂਪ ਵੀ ਦਿਤਾ। ਯਾਨੀ ਕਿ ਪੰਡਤ ਨਾਰਾਇਣ ਰਾਉ ਵਿਆਸ ਅਤੇ ਪਟਵਰਧਨ ਰਾਉ ਆਪ ਜੀ ਦੇ ਗੁਰ ਭਾਈ ਸਨ। ਹਿੰਦੁਸਤਾਨ ਦੇ ਤਮਾਮ ਹੀ ਸੰਗੀਤ ਪ੍ਰਵੀਨ ਗਵੱਈਏ ਅਤੇ ਦੇਸ਼ ਦੇ ਤਮਾਮ ਹੀ ਰਿਆਸਤੀ ਮਹਾਰਾਜੇ ਆਪ ਜੀ ਦੇ ਕਦਰਦਾਨ ਸਨ ਔਰ ਅਕਸਰ ਹੀ ਆਪ ਜੀ ਵੱਡੇ-ਵੱਡੇ ਸੰਗੀਤ ਸੰਮੇਲਨਾਂ ਵਿਚ ਸ਼ਾਸਤਰੀ ਗਾਇਣ ਦਾ ਪ੍ਰੋਗਰਾਮ ਪੇਸ਼ ਕਰਦਿਆਂ ਹੋਇਆਂ ਬਹੁਤ ਹੀ ਮਾਨ-ਸਨਮਾਨ ਤੇ ਦਾਦ ਹਾਸਿਲ ਕਰਦੇ ਰਹੇ। ਦੇਸ਼ ਦੇ ਸਿਰਕੱਢ ਵਿਅਕਤੀ ਆਪ ਜੀ ਦੀ ਕਲਾ ਤੋਂ ਬਲਿਹਾਰ ਸਨ। ਰਵਿੰਦਰਨਾਥ ਟੈਗੋਰ ਅਤੇ ਸਰੋਜਨੀ ਨਾਇਡੂ ਵਰਗੇ ਵੀ ਆਪ ਜੀ ਦੀ ਪ੍ਰਸ਼ੰਸਾ ਕਰਦੇ ਸਨ। ਸਿੱਖ ਪੰਥ ਵਿਚ ਅਜਿਹੇ ਘੱਟ ਹੀ ਸਿੱਖ ਕੀਰਤਨੀਏਂ ਹੋਏ ਨੇ ਜਿਹਨਾਂ ਦੀ ਇਕੋ ਵਕਤ, ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਉੱਤੇ ਵੀ ਪੂਰੀ-2 ਪਕੜ ਹੋਵੇ। ਅੱਜ ਵੀ ਬਹੁਤ ਸਾਰੇ ਗੁਣੀਜਨ, ਰਾਗੀ ਸਿੰਘ ਅਤੇ ਸ਼ਾਸਤਰੀ ਗਾਇਕ ਆਪ ਜੀ ਦੀਆਂ ਵਜ਼ਨਦਾਰ ਬੰਦਸ਼ਾਂ ਨੂੰ ਗਾਇਨ ਕਰਕੇ ਨਾਮਣਾ ਖੱਟ ਰਹੇ ਨੇ ਤੇ ਸ਼ਾਇਦ ਇਸ ਨਾਲੋਂ ਵੱਧ ਕੇ ਉਹਨਾਂ ਲਈ ਕੋਈ ਹੋਰ ਸ਼ਰਧਾਂਜਲੀ ਨਹੀਂ ਹੋ ਸਕਦੀ। ਪੰਥ ਪ੍ਰਸਿੱਧ ਕੀਰਤਨੀਏਂ ਭਾਈ ਗੁਰਮੀਤ ਸਿੰਘ ਜੀ ਸ਼ਾਂਤ (ਜਲੰਧਰ ਵਾਲੇ) ਨੇ ਅਕਸਰ ਹੀ ਆਪ ਜੀ ਦੀਆਂ ਬੰਦਸ਼ਾਂ ਨੂੰ ਜੀਵਤ ਰੱਖਿਆ ਹੈ ਜੋ ਕਿ ਸ਼ਲਾਘਾਯੋਗ ਉੱਦਮ ਹੈ। ਬੇਸ਼ੱਕ ਮੁੱਢਲੇ ਤੌਰ ਉੱਤੇ ਆਪ ਜੀ ਪੰਜਾਬ ਦੇ ਧੁਰੇ ਨਾਲ ਹੀ ਜੁੜੇ ਹੋਏ ਸਨ ਪਰ ਜ਼ਿਆਦਾਤਰ ਆਪ ਜੀ ਪੰਜਾਬ ਤੋਂ ਬਾਹਰਲੀਆਂ ਰਿਆਸਤਾਂ ਵਿਚ ਹੀ ਆਪਣੇ ਫਨ ਦਾ ਮੁਜ਼ਾਹਰਾ ਕਰਦੇ ਰਹੇ, ਇਸੇ ਲਈ ਆਪ ਜੀ ਦੇ ਕਦਰਦਾਨਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਉਹਨਾਂ ਵਿਚ ਇਕ ਖਾਸ ਗੁਣ ਇਹ ਸੀ ਕਿ ਆਪ ਜੀ ਭਾਵੇਂ ਸ਼ਾਸਤਰੀ ਸੰਗੀਤ ਨੂੰ ਵਧੇਰੇ ਸਮਰਪਿਤ ਸਨ ਪਰ ਗੁਰਮਤਿ ਸੰਗੀਤ ਨੂੰ ਆਪ ਜੀ ਨੇ ਹਮੇਸ਼ਾਂ ਉੱਪਰ ਹੀ ਰੱਖਿਆ ਤੇ ਇੰਜ ਕਰਕੇ ਤਾਅ ਉਮਰ ਗੁਰੂ ਗ੍ਰੰਥ ਸਾਹਿਬ ਜੀ ਨਾਲ ਹੀ ਜੁੜੇ ਰਹੇ ਅਤੇ ਗੁਰੂ ਆਸ਼ੇ ਮੁਤਾਬਿਕ ਹੀ ਕੀਰਤਨ ਕਰਦੇ ਰਹੇ ਅਤੇ ਇਹ ਹੀ ਕਾਰਨ ਹੈ ਕਿ ਆਪ ਜੀ ਦੇ ਸਮਕਾਲੀ ਰਾਗੀ ਵੀ ਆਪ ਜੀ ਦਾ ਲੋਹਾ ਮੰਨਦੇ ਅਤੇ ਮਾਣ-ਸਤਿਕਾਰ ਵੀ ਕਰਦੇ ਨੇ। ਦੱਸਦੇ ਹਨ ਕਿ ਪੰਜਾਬ ਵਿਚ ਆਪ ਜੀ ਦਾ ਜਿੱਥੇ ਕਿਥੇ ਵੀ ਕੋਈ ਪ੍ਰੋਗਰਾਮ ਹੁੰਦਾ ਤਾਂ ਉਹਨਾਂ ਦੇ ਚਾਹੁਣ ਵਾਲੇ ਦੀਵਾਨੇ, ਪਰਵਾਨੇ, ਲੰਮੀਆਂ ਮੰਜ਼ਿਲਾਂ ਤੈਅ ਕਰਕੇ ਵੀ ਸੁਨਣ ਲਈ ਪੁੱਜ ਜਾਂਦੇ ਜਿਹਨਾਂ ਵਿਚ ਮੇਰੇ ਬਾਪੂ ਜੀ (ਸੌਹਰਾ ਸਾਹਿਬ) ਵੀ ਮੌਜੂਦ ਹੁੰਦੇ ਸਨ। ਆਪ ਜੀ ਦੇ ਕੀਰਤਨ ਕਰਨ ਦਾ ਸ਼ੁਰੂਆਤੀ ਢੰਗ ਬਾ-ਕਮਾਲ ਸੀ। ਅਲੱਗ-2 ਕਿਸਮ ਦੇ ਸਾਜ਼ਾਂ ਦੀ ਸ਼ਾਨ ਨਾਲ ਸ਼ੁਰੂ ਕਰਦਿਆਂ ਫਿਰ ਅਲੰਕਾਰ, ਖਿਆਲ, ਬੜ੍ਹਤਾਂ, ਇਰਾਦੇ, ਮੱਧ, ਲੈਅ ਤੇ ਦਰੁੱਤ ਲੈਆਂ ਦੀਆਂ ਝੜੀਆਂ ਹੀ ਲਗਾ ਦੇਂਦੇ ਅਤੇ ਫਿਰ ਸਮਾਂ ਐਸਾ ਰੁਕਦਾ ਕਿ ਸਰੋਤਿਆਂ ਦੇ ਸਾਹ ਹੀ ਰੁਕ ਜਾਂਦੇ। ਆਪ ਜੀ ਦੀਆਂ ਬੰਦਸ਼ਾਂ ਬਹੁਤ ਹੀ ਪੇਚੀਦਗੀ ਭਰੀਆਂ ਤੇ ਵੱਡੇ-ਵੱਡੇ ਔਖੇ ਤਾਲਾਂ ਵਿਚ ਪਰੋਸੀਆਂ ਹੁੰਦੀਆਂ ਸਨ। ਆਪ ਜੀ ਲੈਅ ਦੇ ਬਹੁਤ ਹੀ ਪੱਕੇ ਗਵੱਈਏ ਸਨ ਅਤੇ ਰਾਗ ਨੂੰ ਆਪਣੀ ਕਲਾਤਮਿਕ ਗਾਇਕੀ ਦੁਆਰਾ ਚਰਮ-ਸੀਮਾਂ ਤੱਕ ਲੈ ਜਾਣ

ਦੀ ਜਾਚ ਤਾਂ ਕੋਈ ਆਪ ਜੀ ਪਾਸੋਂ ਹੀ ਸਿੱਖੇ, ਪਰ ਆਪ ਜੀ ਨੇ ਇਸ ਉੱਚ ਪਾਏ ਦੀ ਗਾਇਕੀ ਤੇ ਗੁਰਮਤਿ ਸੰਗੀਤ ਨੂੰ ਕਦੀ ਵੇਚਿਆ ਨਾ ਅਤੇ ਨਾ ਹੀ ਕਦੀ ਬੇਕਦਰੀ ਹੀ ਹੋਣ ਦਿੱਤੀ। ਬੱਸ ਪਾਰਖੂਆਂ ਸਾਹਵੇਂ ਹੀ ਸਿਰ ਝੁਕਾਇਆ। ਸਿੱਖ ਪੰਥ ਦੇ ਇਸ ਮਾਣਮੱਤੇ ਵਿਦਵਾਨ ਕੀਰਤਨੀਏਂ ਨੇ ਆਪਣੀ ਜ਼ਿੰਦਗੀ ਬੇਪਰਵਾਹ ਫਕੀਰਾਂ ਦੀ ਤਰ੍ਹਾਂ ਗੁਜ਼ਾਰੀ। ਆਪ ਜੀ ਦਾ ਬੇਟਾ ਠਾਕੁਰ ਜੀ ਵੀ ਕੁਝ ਸਮਾਂ ਆਪ ਜੀ ਦੇ ਨਾਲ ਹੀ ਰਹੇ ਪਰ ਜਲਦੀ ਹੀ ਅਲੱਗ ਰਹਿਣਾ ਪਸੰਦ ਕਰਨ ਲੱਗੇ। ਭਾਵੇਂ ਕਿ ਮੈਂ ਆਪ ਜੀ ਦੇ ਦਰਸ਼ਨ ਨਹੀਂ ਕਰ ਸਕਿਆ। ਹਾਂ, ਉਨੀਵੀਂ ਸਦੀ ਦੇ ਇਸ ਮਹਾਨ ਰਾਗੀ ਗਾਇਕ ਬਾਰੇ ਕੁਝ ਮੇਰੇ ਵੱਲੋਂ ਲਿਖਣਾ ਜਾਂ ਕਹਿਣਾ ਡਾਹਢਾ ਔਖਾ ਏ, ਪਰ ਜਿਤਨਾ ਕੁ ਮੇਰੇ ਸਵਰਗਵਾਸੀ ਬਾਪੂ ਜੀ ਦਰਸ਼ਨ ਸਿੰਘ ਹੋਰਾਂ ਨੇ ਮੈਨੂੰ ਇਸ ਮਹਾਨ ਸੰਗੀਤਕਾਰ ਬਾਰੇ ਚਾਨਣਾ ਪਾਇਆ ਸੀ ਉਸੇ ਨੂੰ ਹੀ ਆਧਾਰ ਬਣਾ ਕੇ ਸਿੱਖ ਸੰਗਤਾਂ ਤੱਕ ਪਹੁੰਚਾਉਣ ਦਾ ਯਤਨ ਕੀਤਾ ਹੈ, ਕਿਉਂਕਿ ਬਾਪੂ ਦਰਸ਼ਨ ਸਿੰਘ ਜੀ ਉਹਨਾਂ ਦੇ ਨਜ਼ਦੀਕੀ ਕਦਰਦਾਨਾਂ ਵਿਚੋਂ ਇਕ ਸਨ ਅਤੇ ਇਕ ਹੀ ਇਲਾਕੇ ਦੇ ਨਿਵਾਸੀ ਸਨ। ਆਖਿਰ ਉਹ ਦਿਨ ਵੀ ਆ ਗਿਆ ਜੇਹੜਾ ਸਾਡੇ ਸਭਨਾਂ 'ਤੇ ਆਉਂਣਾ ਹੈ। ਵੀਹਵੀਂ ਸਦੀ ਪੂਰੀ ਹੋਣ ਤੋਂ ਡੇਢ ਕੁ ਦਹਾਕਾ ਪਹਿਲਾਂ ਹੀ ਆਪ ਜੀ ਗੁਰੂ-ਚਰਨਾਂ ਵਿਚ ਪਰਵਾਜ਼ ਕਰ ਗਏ ਤੇ ਇੰਜ ਕਰਕੇ ਪੰਥ ਪਾਸੋਂ ਇਕ ਬੇਸ਼ਕੀਮਤੀ ਅਨਮੋਲ ਰਤਨ ਸਦਾ ਲਈ ਹੀ ਗਵਾਚ ਗਿਆ।

# ਭਾਈ ਸਮੁੰਦ ਸਿੰਘ

ਸਿੱਖ ਪੰਥ ਦੇ ਅਨਮੋਲ ਹੀਰੇ ਤੇ ਸੰਗੀਤ ਰਤਨ ਭਾਈ ਸਮੁੰਦ ਸਿੰਘ ਜੀ ਦਾ ਜਨਮ ਜਨਵਰੀ, 1900 ਨੂੰ ਪਿਤਾ ਸ. ਹਜ਼ੂਰਾ ਸਿੰਘ ਦੇ ਘਰ ਮਾਤਾ ਕਰਮ ਕੌਰ ਜੀ ਦੀ ਸੁਲੱਖਣੀ ਕੁੱਖ ਵਿਚੋਂ ਪਿੰਡ ਹਮਜ਼ਾਂ ਮੁੱਲਾ ਚੱਕ ਨੰਬਰ 47 ਜ਼ਿਲਾ ਮਿੰਟਗੁਮਰੀ (ਪੰਜਾਬ) ਪਾਕਿਸਤਾਨ ਵਿਖੇ ਹੋਇਆ। ਪਿਤਾ ਭਾਈ ਹਜ਼ੂਰਾ ਸਿੰਘ ਜੰਗਲਾਤ ਮਹਿਕਮੇ ਵਿਚ ਆਹਲਾ ਅਫਸਰ ਸਨ। ਭਾਈ ਸਮੁੰਦ ਸਿੰਘ ਜੀ ਨੂੰ ਬਾਲ ਉਮਰੇ ਹੀ ਆਪਣੇ ਪਿਤਾ ਪਾਸੋਂ ਕੀਰਤਨ ਦੀ ਗੁੜ੍ਹਤੀ ਪ੍ਰਾਪਤ ਹੋਈ ਕਿਉਂਕਿ ਭਾਈ ਹਜ਼ੂਰਾ ਸਿੰਘ ਜੀ ਤਾਊਸ ਨਾਲ ਕੀਰਤਨ ਕਰਿਆ ਕਰਦੇ ਸਨ। ਇੰਜ ਹੀ ਭਾਈ ਹਜ਼ੂਰਾ ਸਿੰਘ ਦੇ ਭਰਾਤਾ ਤੇ ਭਾਈ ਸਾਹਿਬ ਦੇ ਚਾਚਾ ਜੀ ਭਾਈ ਗੁਰਦਿੱਤ ਸਿੰਘ ਜੀ ਤਬਲੇ ਤੇ ਸੰਗਤ ਕਰਦੇ ਸਨ। ਅਜੇਹਾ ਗੁਰਬਾਣੀ ਦਾ ਰਸਮਈ ਕੀਰਤਨ ਜਦੋਂ ਬਾਲ ਸਮੁੰਦ ਸਿੰਘ ਜੀ ਦੇ ਕੰਨੀ ਪੈਂਦਾ ਤਾਂ ਮਾਨਸਿਕ ਅਵਸਥਾ ਵਿਚ ਸਹਿਜੇ ਹੀ ਕੀਰਤਨ ਦਾ ਪ੍ਰਵਾਹ ਚੱਲਣ ਲੱਗਾ। ਭਾਈ ਸਮੁੰਦ ਸਿੰਘ ਜੀ ਦੀ ਉਮਰ ਅਜੇ ਮਸਾਂ ਸੱਤ ਕੁ ਸਾਲ ਦੀ ਸੀ ਜਦੋਂ ਧਾਰਮਿਕ ਸਟੇਜਾਂ ਤੇ ਸ਼ਬਦ ਪੜ੍ਹਨੇ ਅਰੰਭ ਕਰ ਦਿੱਤੇ। ਆਪ ਜੀ ਦੀ ਸੁਰੀਲੀ ਤੇ ਮਨਮੋਹਕ ਆਵਾਜ਼ ਪੰਡਾਲ ਵਿਚ ਸੱਜੀਆਂ ਸਿੱਖ ਸੰਗਤਾਂ ਨੂੰ ਵਾਹ-ਵਾਹ ਕਰਨ ਲਈ ਮਜ਼ਬੂਰ ਕਰ ਦੇਂਦੀ। ਪਿਤਾ ਹਜ਼ੂਰਾ ਸਿੰਘ ਜੀ ਇਹ ਸਭ ਕੁਝ ਤੱਕ ਕੇ ਡਾਹਢੇ ਗਦਗਦ ਹੁੰਦੇ ਤੇ ਆਪਣੇ ਹੋਣਹਾਰ ਪੁੱਤਰ ਨੂੰ ਗੁਣੀ ਕੀਰਤਨੀਆਂ ਬਣਾਉਣ ਲਈ ਪੂਰੀ ਵਾਹ ਲਗਾਉਣ ਲੱਗੇ। ਆਪ ਜੀ ਨੇ ਸਭ ਤੋਂ ਪਹਿਲਾਂ ਆਪਣੇ ਪੁੱਤਰ ਭਾਈ ਸਮੁੰਦ ਸਿੰਘ ਜੀ ਨੂੰ ਉਸ ਵਕਤ ਦੇ ਸੁਪ੍ਰਸਿੱਧ ਕੀਰਤਨੀਏ ਭਾਈ ਸ਼ਾਮ ਸਿੰਘ ਜੀ ਪਾਸ ਸੰਗੀਤ ਵਿਦਿਆ ਹਾਸਿਲ ਕਰਨ ਲਈ ਗੁਜਾਰਿਸ਼ ਕੀਤੀ ਅਤੇ ਚਿਰੋਕਣੇ ਸਮੇਂ ਤੀਕਰ ਭਾਈ ਸਮੁੰਦ ਸਿੰਘ ਜੀ ਤਨਦੇਹੀ ਨਾਲ ਰਿਆਜ਼ ਮਿਹਨਤ ਕਰਦੇ ਰਹੇ। ਫਿਰ ਇੰਜ ਹੀ ਭਾਈ ਹੀਰਾ ਸਿੰਘ ਫਰੂਕੇ ਵਾਲਿਆਂ ਪਾਸੋਂ ਵੀ ਰਾਗ ਵਿਦਿਆ ਦੀ ਤਾਲੀਮ ਲਈ। ਭਾਈ ਸਮੁੰਦ ਸਿੰਘ ਜੀ ਨੂੰ ਆਪਣੇ ਸਮਕਾਲੀ ਰਾਗੀ ਭਾਈ ਸ਼ੇਰ ਸਿੰਘ ਗੁਜਰਾਵਾਲੇ ਦੀ ਵੀ ਅਤਿ ਨੇੜਤਾ ਪ੍ਰਾਪਤ ਹੋਈ। ਇੰਜ ਹੀ ਭਾਈ ਸਾਹਿਬ ਜੀ ਨੇ ਭਾਈ ਪਿਆਰਾ ਸਿੰਘ ਰਬਾਬੀ ਅਤੇ ਸੰਸਾਰ ਪ੍ਰਸਿੱਧ ਦਬੰਗ ਗਵੱਈਏ ਬੜੇ ਗੁਲਾਮ ਅਲੀ ਖਾਂ ਜੀ ਤੋਂ ਵੀ ਚੋਖੀ ਪ੍ਰੇਰਨਾ ਲਈ। ਮੌਕਾ ਲੱਗਦਿਆਂ ਹੀ ਆਪ ਜੀ ਵੱਡੇ-ਵੱਡੇ ਗਵੱਈਆਂ ਦੀ ਸੰਗਤ ਕਰ ਲਿਆ ਕਰਦੇ ਸਨ। ਸੰਗੀਤ ਵਿਦਿਆ ਦਾ ਜੌਹਰੀ ਮਹਾਰਾਜਾ ਪਟਿਆਲਾ ਆਪ ਨੂੰ ਸ਼ਾਹੀ ਦਰਬਾਰ ਦਾ ਰਾਗੀ ਬਣਾਉਣਾ ਲੋਚਦੇ ਸਨ, ਪ੍ਰੰਤੂ ਫਕੀਰੀ ਤਬੀਅਤ ਇਨਸਾਨ ਕਦੀ ਬੰਧਨਾਂ ਵਿਚ ਨਹੀਂ ਬੱਝਿਆ ਕਰਦੇ। ਭਾਈ ਸਾਹਿਬ ਜੀ ਤਾਂ ਸਿਰਫ ਸਿੱਖ ਸੰਗਤਾਂ ਦੇ ਪਿਆਰ ਮੁਹੱਬਤ ਅਤੇ ਅਸੀਸ ਦੇ ਹੀ ਮੁਤਲਾਸ਼ੀ ਸਨ। 1947 ਦੇ ਬਟਵਾਰੇ ਦਰਮਿਆਨ ਆਪ ਜੀ ਹੋਰਨਾਂ

ਪਨਾਹਗੀਰਾਂ ਦੀ ਤਰ੍ਹਾਂ ਭੀੜਾ ਸਮੇਂ ਜ਼ਮੀਨ ਜਾਇਦਾਦ ਤੇ ਭਰੇ-ਭਰਾਏ ਘਰ ਤਿਆਗ ਕੇ ਚੜ੍ਹਦੇ ਪੰਜਾਬ ਵੱਨੀ ਤੁਰ ਪਏ, ਪਰ ਆਪਣੀ ਜਿੰਦ-ਜਾਨ ਤੋਂ ਪਿਆਰੇ ਤਾਨਪੂਰੇ ਨੂੰ ਦੋਹੀਂ ਹੱਥੀਂ ਘੁੱਟ ਕੇ ਨਾਲ ਲਿਆਉਣਾ ਨਾ ਭੁੱਲੇ। ਤਾਨਪੂਰੇ ਨਾਲ ਆਪ ਜੀ ਦੀ ਅਟੁੱਟ ਯਾਰੀ ਸੀ। ਘੰਟਿਆਂ ਬੱਧੀ ਰਿਆਜ਼ ਕਰਦੇ ਤੇ ਕਰਦੇ ਹੀ ਜਾਂਦੇ। ਬੱਸ ਭਾਈ ਸਾਹਿਬ ਜੀ ਇਸ ਸਾਧਨਾ ਕਾਰਨ ਹੀ ਸਿਖਰੀ ਟੀਸੀ ਨੂੰ ਛੂਹ ਗਏ। ਭਾਈ ਸਾਹਿਬ ਜੀ ਦੇ ਸਾਥੀਆਂ ਵਿਚੋਂ ਆਪ ਜੀ ਦੇ ਸਹਾਇਕ ਭਾਈ ਤੇਜਾ ਸਿੰਘ ਅਤੇ ਜੋੜੀ ਤੇ ਭਾਈ ਹਰਨਾਮ ਸਿੰਘ ਜੀ ਸਨ ਜੋ ਕਿ ਅੰਤਾਂ ਦੇ ਗੁਣੀ ਸਨ ਅਤੇ ਭਾਈ ਸਾਹਿਬ ਜੀ ਨਾਲ ਬਾਖੂਬੀ ਤਾਲਮੇਲ ਨਾਲ ਕੀਰਤਨ ਦੇ ਹੀ ਰੂਪ ਹੋ ਜਾਂਦੇ। ਸਮੁੱਚੇ ਤੌਰ 'ਤੇ ਭਾਈ ਸਮੁੰਦ ਸਿੰਘ ਜੀ ਅਤਿ ਦੇ ਗੁਣੀ-ਜਨ ਕੀਰਤਨੀਏਂ ਸਨ। ਆਪ ਜੀ ਦੀ ਰੇਸ਼ਮ ਜਿਹੀ ਮੁਲਾਇਮ ਤੇ ਲਚਕਦਾਰ ਸੁਰੀਲੀ ਆਵਾਜ਼ ਵਿਚ ਜਾਦੂਈ ਖਿੱਚ ਸੀ, ਜੋ ਕਿ ਸਰੋਤਿਆਂ ਨੂੰ ਬੰਨ੍ਹ ਕੇ ਰੱਖ ਦੇਂਦੀ ਸੀ। ਆਪ ਜੀ ਦੀ ਸੋਜ਼ਮਈ ਆਵਾਜ਼ ਵਿਚ ਅਲਾਪਕਾਰੀਆਂ, ਮੁਰਕੀਆਂ, ਤਾਨ ਪਲਟਿਆਂ ਦੀ ਕੋਈ ਕਮੀ ਨਹੀਂ ਸੀ। ਲੈਅਕਾਰੀ ਉਤੇ ਵੀ ਆਪ ਜੀ ਦੀ ਪੁਰਜ਼ੋਰ ਪਕੜ ਸੀ ਅਤੇ ਖਾਸ ਗੱਲ ਇਹ ਵੇ ਕਿ ਆਪ ਜੀ ਨੇ ਸਦਾ ਹੀ ਸ਼ਬਦ ਪ੍ਰਧਾਨ ਕੀਰਤਨ ਉਤੇ ਰਾਗ ਦੀ ਚਾਸ਼ਨੀ ਕਦੀ ਵੀ ਨਾ ਚੜ੍ਹਨ ਦਿੱਤੀ ਤੇ ਹਮੇਸ਼ਾਂ ਰਾਗ ਨੂੰ ਗੁਰ-ਸ਼ਬਦ ਦੀ ਹੀ ਤਾਬਿਆ ਰੱਖਿਆ। ਆਪ ਜੀ ਪਾਸ ਪੁਰਾਤਨ ਟਕਸਾਲੀ ਬੰਦਸ਼ਾਂ ਅਤੇ ਰੀਤਾਂ ਦਾ ਅਮੁੱਕ ਖਜ਼ਾਨਾ ਸੀ। ਇੰਜ ਹੀ ਆਪ ਜੀ ਨੂੰ ਕੀਰਤਨ ਰੀਤਾਂ ਨੂੰ ਠੁਮਰੀ ਅੰਗ ਵਿਚ ਪੇਸ਼ ਕਰਨ ਦੇ ਵੀ ਮਾਹਿਰ ਮੰਨਿਆਂ ਜਾਂਦਾ ਸੀ। ਕੀਰਤਨ ਦੇ ਨਾਲ-ਨਾਲ ਆਪ ਜੀ ਸ਼ਬਦ ਦੀ ਵਿਆਖਿਆ ਵੀ ਬਾ-ਕਮਾਲ ਕਰਦੇ ਸਨ। ਔਰ ਆਪ ਜੀ ਦੇ ਸਰੋਤੇ ਹਰ ਤਰ੍ਹਾਂ ਦੇ ਸਨ ਕੀ ਹਿੰਦੂ, ਮੁਸਲਮਾਨ, ਸਿੱਖ ਸਭ ਹੀ ਆਪ ਜੀ ਦੇ ਫ਼ਨ ਦੀ ਤਾਰੀਫ਼ ਕਰਦੇ ਸਨ। ਆਪ ਜੀ ਹਰ ਤਰੀਕੇ ਦੇ ਗਾਇਣ ਕਰਨ 'ਚ ਇਕ ਕੁਸ਼ਲ ਕੀਰਤਨੀਏਂ ਸਨ, ਜਿਵੇਂ ਕਿ ਖ਼ਿਆਲ ਗਾਇਕੀ, ਧਰੁਪਦ, ਧਮਾਰ, ਪੜਤਾਲਾਂ ਆਦਿਕ ਦਾ ਵੀ ਗਾਇਨ ਡਾਹਢੀ ਪ੍ਰਪੱਕਤਾ ਨਾਲ ਕਰਿਆ ਕਰਦੇ ਸਨ।

ਇਸੇ ਤਰ੍ਹਾਂ ਆਪ ਜੀ ਬਿਖੜੇ ਤੋਂ ਬਿਖੜੇ ਵੱਡੇ ਤਾਲਾਂ ਵਿਚ ਵੀ ਗਾਇਣ ਕਰਨ ਦੀ ਸਮਰੱਥਾ ਰੱਖਦੇ ਸਨ, ਤਾਹੀਉਂ ਤੇ ਪ੍ਰਸਿੱਧ ਸੰਗੀਤ ਅਚਾਰੀਆ ਸ੍ਰੀ ਦਲੀਪ ਚੰਦਰ ਬੇਦੀ ਆਪ ਜੀ ਨੂੰ ਸੁਰ ਦਾ ਬਾਦਸ਼ਾਹ ਤੇ ਬਹਿਰੇ-ਮੌਸੀਕੀ ਕਹਿ ਕੇ ਬੁਲਾਉਂਦੇ ਸਨ। ਪੰਜਾਬ ਸਰਕਾਰ ਨੇ ਵੀ ਆਪ ਜੀ ਨੂੰ ਸ਼੍ਰੋਮਣੀ ਰਾਗੀ ਕਬੂਲਦਿਆਂ ਦੋ ਵਾਰ ਭਾਈ ਮਰਦਾਨਾ ਐਵਾਰਡ ਦੇ ਕੇ ਸਨਮਾਨਿਆ। ਔਰ ਉਹਨਾਂ ਸਮਿਆਂ 'ਚ ਇਹ ਵਕਾਰੀ ਐਵਾਰਡ ਹਰ ਜਣੇ-ਖਣੇ ਨੂੰ ਪ੍ਰਾਪਤ ਨਹੀਂ ਸੀ ਹੁੰਦੇ। ਮੁਆਫ਼ ਕਰਨਾ ਅੱਜ-ਕੱਲ ਤੇ ਕੁਝ ਸੰਸਥਾਵਾਂ ਸਸਤੀ ਸ਼ੋਹਰਤ ਦੀ ਖਾਤਿਰ ਰਾਹ ਜਾਂਦੇ ਲੋਗਾਂ ਦੀ ਝੋਲੀ ਵਿਚ ਵੀ ਭਾਈ ਮਰਦਾਨਾ ਐਵਾਰਡ ਸੁਟਦੀਆਂ ਦੇਖੀਆਂ ਜਾ ਸਕਦੀਆਂ ਨੇ, ਜਿਹਨਾਂ ਨੇ ਕਿ ਇਸ ਉੱਚਤਮ ਤੇ ਸ਼੍ਰੋਮਣੀ ਐਵਾਰਡ ਦੀ ਅਹਿਮੀਅਤ ਨੂੰ ਘੱਟੇ 'ਚ ਹੀ ਰੋਲ ਕੇ ਰੱਖ ਦਿੱਤਾ ਹੈ। ਬੱਸ ਰੱਬ ਹੀ ਇਹਨਾਂ ਨੂੰ ਸੁਮੱਤ ਬਖਸ਼ੇ? (ਭਾਈ ਪਰਮਜੋਤ ਸਿੰਘ ਜੀ ਅਨੁਸਾਰ ਭਾਈ ਸਾਹਿਬ ਜੀ ਉਸ ਪੀੜ੍ਹੀ ਦੇ ਸਿਰਮੌਰ ਕੀਰਤਨੀਏਂ ਹੋਏ ਹਨ, ਜਿਹਨਾਂ ਕੀਰਤਨ ਦੀ ਪਰੰਪਰਾਗਤ ਸ਼ੈਲੀ ਨੂੰ ਪ੍ਰਚਾਰਿਆ ਪਰ ਉਹਨਾਂ ਦੇ ਜਾਣ ਨਾਲ ਕੀਰਤਨ ਦੀ ਅਮੀਰ ਸ਼ੈਲੀ ਨੂੰ ਬਹੁਤ ਧੱਕਾ ਲੱਗਾ। ਅੱਜ ਦਾ ਪ੍ਰਚਲਿਤ

ਕੀਰਤਨ ਭੈਰਵੀ ਤੇ ਪਹਾੜੀ ਕੁਝ ਰਾਗਾਂ ਵਿਚ ਹੀ ਕੈਹਰਵਾ ਤੇ ਦਾਦਰਾ ਤਾਲ ਤੱਕ ਹੀ ਸੀਮਤ ਹੋ ਕੇ ਰਹਿ ਗਿਆ ਹੈ। ਹਰ ਸੰਜੀਦਾ ਸੋਚ ਰੱਖਣ ਵਾਲਾ ਪਾਰਖੂ ਇਹ ਅੰਦਰੋਂ ਮਹਿਸੂਸ ਕਰਦਾ ਹੈ ਕਿ ਲੋਕ ਧੁਨਾਂ ਤੇ ਫਿਲਮੀ ਤਰਜਾਂ ਤੇ ਆਧਾਰਿਤ ਸ਼ਬਦ ਕੀਰਤਨ ਨੂੰ ਅਪਣਾ ਕੇ ਕੀਰਤਨ ਦੇ ਵਿਰਸੇ ਨਾਲੋਂ ਵਿੱਥ ਥਾਪ ਦਿਤੀ ਗਈ ਹੈ) ਔਰ ਮੈਂ ਭਾਈ ਸਾਹਿਬ ਜੀ ਦੀ ਇਸ ਗੱਲ ਨਾਲ ਬਿਲਕੁਲ ਸਹਿਮਤ ਹਾਂ। ਬਹੁਤ ਹੀ ਅਚੰਭੇ ਤੇ ਹੈਰਾਨਗੀ ਵਾਲੀ ਗੱਲ ਹੈ ਕਿ ਭਾਈ ਸਾਹਿਬ ਸਮੁੰਦ ਸਿੰਘ ਜੀ ਛੋਟੀ ਆਯੂ ਵਿਚ ਹੀ ਸ੍ਰੀ ਨਨਕਾਣਾ ਸਾਹਿਬ ਜੀ ਵਿਖੇ ਹਜ਼ੂਰੀ ਰਾਗੀ ਅਖਵਾਉਣ ਲੱਗ ਪਏ, ਚੂੰਕਿ ਵਕਤੀ ਮਹੰਤਾਂ ਨੇ ਜੋ ਕਿ ਖ਼ੁਦ ਸੰਗੀਤ ਦੀ ਮੱਸ ਰੱਖਦੇ ਸਨ ਭਾਈ ਸਾਹਿਬ ਦੀ ਅੰਦਰਲੀ ਕਲਾ ਨੂੰ ਜੌਹਰੀ ਅੱਖ ਨਾਲ ਪਹਿਚਾਣ ਲਿਆ ਸੀ। ਇਤਨੀ ਛੋਟੀ ਉਮਰ ਵਿਚ ਇਤਨੇ ਮਹਾਨ ਤੇ ਮੁਕੱਦਸ ਅਸਥਾਨ ਤੋਂ ਮਾਣ ਪ੍ਰਾਪਤ ਕਰਨਾ ਕੇਵਲ ਭਾਈ ਸਮੁੰਦ ਸਿੰਘ ਜੀ ਦੇ ਹਿੱਸੇ ਆਇਆ ਹੈ, ਔਰ ਭਾਈ ਸਾਹਿਬ ਜੀ ਨੇ ਇਸ ਮਿਲੀ ਹੋਈ ਸੇਵਾ ਨੂੰ ਵੱਡੇ ਭਾਗ ਜਾਣ ਕਰਕੇ 1912 ਤੋਂ 1947 ਬਟਵਾਰੇ ਤੱਕ ਸ੍ਰੀ ਨਨਕਾਣਾ ਸਾਹਿਬ ਜੀ ਵਿਖੇ ਬਤੌਰ ਹਜ਼ੂਰੀ ਰਾਗੀ ਸੇਵਾ ਨਿਭਾਈ ਅਤੇ ਇਸ ਲੰਮੇ ਅਰਸੇ ਦੌਰਾਨ ਭਾਈ ਸਾਹਿਬ ਜੀ ਦਾ ਅਨੇਕਾਂ ਹੀ ਕੀਰਤਨੀਆਂ ਨਾਲ ਵਾਹ ਪਿਆ। 1947 ਦੇ ਗ਼ਦਰ ਉਪਰੰਤ ਆਪ ਜੀ ਦੋ ਸਾਲ ਤੱਕ ਅੰਮ੍ਰਿਤਸਰ ਹੀ ਰਹੇ। ਆਪ ਜੀ ਨੂੰ ਵਕਤੀ ਕਮੇਟੀ ਦੇ ਅਹੁਦੇਦਾਰਾਂ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਡਿਊਟੀ ਕਰਨ ਲਈ ਕਿਹਾ, ਪਰ ਆਪ ਜੀ ਨੇ ਪੱਕੀ ਡਿਊਟੀ ਸਵੀਕਾਰ ਨਾ ਕੀਤੀ, ਕਿਉਂਕਿ ਆਪ ਕਿਸੇ ਬੰਦਸ਼ ਵਿਚ ਰਹਿ ਕੇ ਨੌਕਰੀ ਨਹੀਂ ਕਰਨਾ ਚਾਹੁੰਦੇ ਸਨ। ਭਾਈ ਸਾਹਿਬ ਜੀ ਜਿਥੇ ਦੇਸ਼ ਦੀ ਵੰਡ ਤੋਂ ਪਹਿਲੇ ਲਾਹੌਰ ਰੇਡੀਓ ਸਟੇਸ਼ਨ ਤੋਂ ਬਾਕਾਇਦਾ ਕੀਰਤਨ ਪ੍ਰੋਗਰਾਮ ਦੇਂਦੇ ਰਹੇ, ਉਥੇ ਵੰਡ ਤੋ ਬਾਅਦ ਜਲੰਧਰ ਰੇਡੀਓ ਤੋਂ ਵੀ ਪ੍ਰੋਗਰਾਮ ਦੇਣ ਲੱਗ ਪਏ ਤੇ ਇੰਜ ਕਰਕੇ ਆਪ ਜੀ ਆਲ ਇੰਡੀਆ ਰੇਡੀਓ 'ਤੇ ਏ-ਕਲਾਸ ਦੇ ਕਲਾਕਾਰ ਅਖਵਾਏ। 1969 ਵਿਚ ਜਦੋਂ ਪਹਿਲੀ ਵਾਰ ਨਾਨਕ ਨਾਮ ਜਹਾਜ਼ ਹੈ ਨਾਮਕ ਕੋਈ ਪਹਿਲੀ ਪੰਜਾਬੀ ਧਾਰਮਿਕ ਫਿਲਮ ਬਣੀ ਤਾਂ ਉਸ ਫਿਲਮ ਵਿਚ ਭਾਈ ਸਾਹਿਬ ਜੀ ਨੇ ਦੋ ਸ਼ਬਦ ਗਾਏ, ਇਹ ਦੋਵੇਂ ਹੀ ਸ਼ਬਦ ਬਹੁਤ ਪ੍ਰਵਾਨੇ ਤੇ ਸਾਲਾਹੇ ਗਏ। ਨਾਨਕ ਨਾਮ ਜਹਾਜ਼ ਹੈ ਦੇ ਮਿਊਜ਼ਕ ਡਾਇਰੈਕਟਰ ਐਸ. ਮਹਿੰਦਰ ਵੀ ਆਪ ਜੀ ਦੀ ਇੱਜ਼ਤ ਕਰਦੇ ਸਨ। 1956 ਵਿਚ ਸਥਾਪਿਤ ਗੁਰਮਤਿ ਰਾਗੀ ਸਭਾ ਲੁਧਿਆਣਾ ਦੇ ਆਪ ਜੀ ਸੋਲਾਂ ਸਾਲ ਤੱਕ ਪ੍ਰਧਾਨ ਵੀ ਰਹੇ ਅਤੇ ਤਮਾਮ ਹੀ ਰਾਗੀ ਸਿੰਘਾਂ ਨੂੰ ਇਕ ਪਲੇਟਫਾਰਮ 'ਤੇ ਇਕੱਠਿਆਂ ਕਰਕੇ ਨਿਗਰ ਸੇਧ ਵੀ ਦੇਂਦੇ ਰਹੇ। ਸ੍ਰੀ ਬਲਰਾਜ ਸਾਹਨੀ ਨੇ ਭਾਈ ਸਮੁੰਦ ਸਿੰਘ ਜੀ ਨੂੰ ਵੀਹਵੀਂ ਸਦੀ ਵਿਚ ਜਨਮੇਂ ਚਾਰ ਚੋਟੀ ਦੇ ਕਲਾਕਾਰਾਂ ਵਿਚ ਖੜ੍ਹਿਆ ਕੀਤਾ ਹੈ। ਆਪ ਜੀ ਅਨੁਸਾਰ ਚਿਤਰਕਾਰੀ ਵਿਚ ਸਰਦਾਰ ਸੋਭਾ ਸਿੰਘ, ਪੰਜਾਬੀ ਲੇਖਕਾਂ ਵਿਚੋਂ ਸ. ਗੁਰਬਖਸ਼ ਸਿੰਘ ਪ੍ਰੀਤਲੜੀ, ਸ਼ਾਸ਼ਤਰੀ ਸੰਗੀਤ ਵਿਚ ਉਸਤਾਦ ਬੜੇ ਗੁਲਾਮ ਅਲੀ ਖਾਂ (ਪਟਿਆਲਾ ਘਰਾਣਾ) ਅਤੇ ਗੁਰਮਤਿ ਸੰਗੀਤ ਵਿਚ ਭਾਈ ਸਮੁੰਦ ਸਿੰਘ ਜੀ (ਅਨੋਖੀਆਂ ਯਾਦਾਂ ਦੇ ਮੁਜੱਸਮੇਂ) ਅਨੁਸਾਰ ਸੰਨ 1937 ਵਿਚ ਲਾਹੌਰ ਰੇਡੀਓ ਸਟੇਸ਼ਨ ਤੋਂ ਭਾਈ ਸਾਹਿਬ ਜੀ ਦਾ ਸ਼ਬਦ ਬ੍ਰਾਡਕਾਸਟ ਹੋ ਰਿਹਾ ਸੀ, ਉਸੇ ਹੀ ਵਕਤ ਉਸਤਾਦ ਬੜੇ ਗੁਲਾਮ ਅਲੀ ਖਾਂ ਸਾਹਿਬ ਜੀ ਵੀ ਰੇਡੀਓ

ਸੁਣ ਰਹੇ ਸਨ। ਇਸ ਆਵਾਜ਼ ਨੂੰ ਸੁਣ ਕੇ ਖਾਂ ਸਾਹਿਬ ਦੰਗ ਹੀ ਰਹਿ ਗਏ ਤੇ ਸਹਿਜ ਸੁਭਾਅ ਹੀ ਬੋਲ ਉੱਠੇ 'ਭਾਈ ਸਮੁੰਦ ਸਿੰਘ ਜੀ ਸਿੱਖੋਂ ਮੇਂ ਨਿਹਾਇਤ ਹੀ ਸ਼ੁੱਧ ਸੁਰ ਔਰ ਫ਼ਨ ਕਾ ਏਕ ਹੀ ਫ਼ਨਕਾਰ ਹੈ' ਖੁਸ਼ ਹੋ ਕੇ ਭਾਈ ਸਾਹਿਬ ਜੀ ਨੂੰ ਖਾਂ ਸਾਹਿਬ ਜੀ ਨੇ ਆਪਣੇ ਘਰ ਦੀਦਾਰ ਦੇਣ ਲਈ ਸੱਦਾ ਭੇਜਿਆ। ਇੰਜ ਹੀ 1950 ਦੀ ਘਟਨਾ ਹੈ ਕਿ ਜਲੰਧਰ ਹਰਿਬਲਭ ਸੰਗੀਤ ਸੰਮੇਲਨ ਹੋ ਰਿਹਾ ਸੀ, ਉਸਤਾਦ 'ਗੁਲਾਮ ਅਲੀ ਖਾਂ ਸਾਹਿਬ ਜੀ ਗਾਇਨ ਸ਼ੁਰੂ ਕਰਨ ਤੋਂ ਪਹਿਲੇ ਸਟੇਜ਼ ਉੱਪਰ ਸ਼ਾਜ ਸੁਰ ਕਰ ਰਹੇ ਸਨ। ਗਾਇਨ ਸ਼ੁਰੂ ਕਰਨ ਤੋਂ ਪਹਿਲਾਂ ਖਾਂ ਸਾਹਿਬ ਜੀ ਕੀ ਦੇਖਦੇ ਹਨ ਕਿ ਸਾਹਵੇਂ ਸਰੋਤਿਆਂ ਵਿਚ ਭਾਈ ਸਾਹਿਬ ਜੀ ਵੀ ਬੈਠੇ ਹੋਏ ਸਨ ਸੋ ਖ਼ਾਂ ਸਾਹਿਬ ਜੀ ਨੇ ਬਹੁਤ ਹੀ ਅਦਬ ਸਤਿਕਾਰ ਨਾਲ ਭਾਈ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਮੈਂ ਤਾਂ ਹੀ ਗਾਇਨ ਸ਼ੁਰੂ ਕਰਾਂਗਾ ਜੇਕਰ ਆਪ ਜੀ ਮੇਰੇ ਪਾਸ ਸਟੇਜ਼ ਉੱਤੇ ਆ ਕੇ ਬੈਠੋਗੇ ਤਾਂ ਭਾਈ ਸਾਹਿਬ ਜੀ ਵੱਲੋਂ ਨਾਂਹ-ਨੁੱਕਰ ਕਰਨ ਦੇ ਬਾਵਜੂਦ ਵੀ ਸਟੇਜ਼ ਉੱਪਰ ਬੈਠਣਾ ਪਿਆ, ਫਿਰ ਜਾ ਕੇ ਕਿਧਰੇ ਖਾਂ ਸਾਹਿਬ ਜੀ ਨੇ ਗਾਇਨ ਕਰਨਾ ਆਰੰਭ ਕੀਤਾ। ਸੋ ਇਹ ਇਕ ਅਦਬ ਸੀ ਗ਼ੈਰ ਸਿੱਖ ਗਾਇਕਾਂ ਦਾ ਭਾਈ ਸਮੁੰਦ ਸਿੰਘ ਜੀ ਪ੍ਰਤੀ। ਸੋ ਭਾਈ ਸਾਹਿਬ ਜੀ ਨੇ ਜੋ ਮੁਕਾਮ ਹਾਸਿਲ ਕੀਤਾ ਹੈ, ਉਸ ਤੱਕ ਪਹੁੰਚਣ ਲਈ ਬਹੁਤ ਹੀ ਜ਼ਿਆਦਾ ਮਿਹਨਤ, ਲਗਨ, ਸਿਰੜ ਸ਼ੌਕ ਤੇ ਰਿਆਜ਼ ਕਰਨ ਦੀ ਹੈ। ਆਪ ਜੀ ਨੇ ਆਪਣੀ ਜ਼ਿੰਦਗੀ ਦੇ ਪੈਂਹਠ ਸਾਲਾਂ ਤੱਕ ਕੀਰਤਨ ਦੀ ਸੇਵਾ ਨਿਭਾਈ ਜੋ ਕਿ ਬਹੁਤ ਹੀ ਲੰਮੀ ਪਾਰੀ ਹੈ। ਭਾਈ ਸਾਹਿਬ ਜੀ ਦੇ ਹੋਣਹਾਰ ਬੇਟੇ ਅਮਰੀਕਾ ਵਿਖੇ ਨਿਵਾਸ ਕਰਦੇ ਨੇ, ਜੋ ਕਿ ਖ਼ੁਦ ਵੀ ਕੀਰਤਨ ਕਰ ਲੈਂਦੇ ਨੇ। ਬੇਸ਼ੱਕ ਮੈਂ ਵੀਰ ਹਰਭਜਨ ਸਿੰਘ ਨੂੰ ਮਿਲਿਆ ਨਹੀਂ, ਪ੍ਰੰਤੂ ਆਪ ਜੀ ਤੋਂ ਵਾਕਿਫ਼ ਜ਼ਰੂਰ ਹਾਂ। ਇਸੇ ਤਰ੍ਹਾਂ ਭਾਈ ਪਰਮਜੋਤ ਸਿੰਘ ਜੀ ਜਿਹਨਾਂ ਨੂੰ ਭਾਈ ਸਾਹਿਬ ਜੀ ਦਾ ਨਿੱਘਾ ਸਾਥ ਪ੍ਰਾਪਤ ਹੋਇਆ ਹੈ, ਆਪ ਜੀ ਵਿਚੋਂ ਭਾਈ ਸਾਹਿਬ ਜੀ ਦੀ ਖੁਸ਼ਬੂ ਆਉਂਦੀ ਹੈ। ਇਹ ਜਿਤਨੀ ਵੀ ਸੰਖੇਪ ਜਾਣਕਾਰੀ ਮੈਨੂੰ ਪ੍ਰਾਪਤ ਹੋਈ ਹੈ ਇਹ ਵੀ ਵੀਰ ਪਰਮਜੋਤ ਸਿੰਘ ਜੀ ਦੀ ਬਦੌਲਤ ਹੀ ਹੋ ਸਕੀ ਹੈ ਜੋ ਕਿ ਆਪ ਜੀ ਦੀ ਹੱਥ ਲਿਖਤ ਪੁਸਤਕ ਭਾਈ ਸਮੁੰਦ ਸਿੰਘ ਜੀ ਪ੍ਰਸਿੱਧ ਕੀਰਤਨੀਏ ਜੀਵਨ ਝਲਕਾਂ ਦੀ ਜਾਣਕਾਰੀ ਦੇ ਆਧਾਰ ਉੱਪਰ ਹੈ। ਭਾਈ ਸਮੁੰਦ ਸਿੰਘ ਜੀ ਵਰਗੇ ਸਿਰਮੌਰ ਕੀਰਤਨੀਏਂ ਸਾਡੇ ਸਭਨਾਂ ਲਈ ਇਕ ਉੱਚ ਆਦਰਸ਼ ਹਨ, ਉਹਨਾਂ ਦੇ ਗੁਰਮਤਿ ਸੰਗੀਤਕ ਸਫ਼ਰ ਤੋਂ ਜੋ ਸਾਨੂੰ ਸੇਧ ਮਿਲਦੀ ਹੈ, ਉਹ ਨਿਹਾਇਤ ਹੀ ਬੇਸ਼ਕੀਮਤੀ ਤੇ ਅਨਮੋਲ ਹੈ। ਮੇਰੇ ਮਨ ਅੰਦਰ ਆਪ ਜੀ ਦਾ ਅੰਤਾਂ ਦਾ ਸਤਿਕਾਰ ਹੈ, ਅਜਿਹੇ ਸੰਗੀਤ ਪ੍ਰਬੀਨ ਕੀਰਤਨੀਏਂ ਕਿਧਰੇ ਸਦੀਆਂ ਬਾਅਦ ਪੈਦਾ ਹੁੰਦੇ ਨੇ। ਆਖ਼ਿਰ ਉਹ ਸਮਾਂ ਆ ਗਿਆ ਜਿਸ ਦੀ ਸਾਨੂੰ ਆਸ ਵੀ ਨਹੀਂ ਸੀ। 5 ਜਨਵਰੀ 1972 ਨੂੰ ਉਹ ਮਨਹੂਸ ਘੜੀ ਵੀ ਆਣ ਪੁੱਜੀ ਜਦੋਂ ਆਪ ਜੀ ਸਮੁੱਚੀ ਹੀ ਸਿੱਖ ਕੌਮ ਅਤੇ ਸੰਗੀਤ ਜਗਤ ਦੇ ਪ੍ਰੇਮੀਆਂ ਨੂੰ ਵਿਲਕਣ ਜੋਗਾ ਛੱਡ ਗਏ।

# ਸੰਤ ਸੁਜਾਨ ਸਿੰਘ

ਸਿੱਖ ਕੌਮ ਦੇ ਸੰਤ ਸਮਾਜ ਵਿਚ ਇਕੋ ਇਕ ਅਜੇਹੀ ਸੁਰੀਲੀ ਤੇ ਅਜ਼ੀਮ ਸਖਸ਼ੀਅਤ ਹੋਈ ਹੈ ਜਿਸ ਦੇ ਪੱਲੂ (ਦਾਮਨ) ਵਿਚ ਇਕੋ ਵਕਤ ਕਈ ਕੁ ਖਿਲਅਤਾਂ ਤੇ ਬਰਕਤਾਂ ਦਾ ਮੀਂਹ ਹੀ ਵੱਸ ਗਿਆ ਹੋਵੇ ਜੋ ਗੁਰੂ ਨਾਨਕ ਦੇ ਘਰੋਂ ਭਲੋ ਭਲੋ ਰੇ ਕੀਰਤਨੀਆਂ ਕਹਾਉਣ ਦਾ ਹੱਕਦਾਰ, ਸੰਤ ਬਾਬਾ ਨੰਦ ਸਿੰਘ ਜੀ ਤੋਂ ਵਰੋਸਾਇਆ ਅਤੇ ਸਿੱਖ ਸੰਗਤਾਂ ਦਰਮਿਆਨ ਸੰਤ ਪਦਵੀ ਵਜੋਂ ਵੀ ਪ੍ਰਵਾਨਿਤ ਹੋਵੇ। ਮੇਰੀ ਮੁਰਾਦ ਉਸ ਸੁਘੜ ਸੁਜਾਨ, ਸੁਰ ਸਮਰਾਟ, ਧੁੱਪ ਵਾਂਗਰ ਨਿਖਰੀ ਹੋਈ ਗਾਇਕੀ ਦੇ ਉਸਤਾਦ ਅਤੇ ਦਰਵੇਸ਼ ਗਵੱਈਏ/ਕੀਰਤਨੀਏਂ ਮਰਹੂਮ ਸੰਤ ਸੁਜਾਨ ਸਿੰਘ ਜੀ ਤੋਂ ਹੈ, ਜਿਹਨਾਂ ਦਾ ਨਾਮ ਯਾਦ ਆਉਂਦੇ ਹੀ ਉਸ ਜ਼ਮਾਨੇ ਦੇ ਸਮਕਾਲੀ ਤੇ ਧਨੰਤਰ ਗਵੱਈਆਂ ਦੀ ਕਤਾਰ ਅੱਖਾਂ ਸਾਹਵੇਂ ਦਿਸਣ ਲੱਗ ਪੈਂਦੀ ਹੈ ਜਿਹੜੇ ਕਿ ਇਸ ਨਿਵੇਕਲੇ ਤੇ ਬਖਸ਼ੰਦ ਕੀਰਤਨੀਏਂ ਦੇ ਦੀਵਾਨੇ ਤੇ ਪਰਵਾਨੇ ਵੀ ਸਨ। ਸੰਤ ਸੁਜਾਨ ਸਿੰਘ ਦੀ ਮਖ਼ਮਲੀ ਆਵਾਜ਼ ਵਿਚ ਇਕ ਐਸੀ ਦਰਦੀਲੀ, ਬੈਰਾਗ਼ਮਈ ਤੇ ਸੋਜ਼ਮਈ ਮਿਕਨਾਤੀਸੀ ਖਿੱਚ ਸੀ ਜੇਹੜੀ ਕਿ ਹਰ ਬਸ਼ਰ ਦੇ ਦਿਲ ਨੂੰ ਧੂਹ ਪਾਉਂਦਿਆਂ ਹੋਇਆਂ ਰੁੱਗ ਭਰਕੇ ਲੈ ਜਾਂਦੀ ਸੀ। ਸੱਚੀ ਗੱਲ ਤਾਂ ਇਹ ਵੇ ਕਿ ਮੈਂ ਹਰ ਸੰਤ ਮਹਾਂਪੁਰਸ਼ ਦਾ ਡਾਹਢਾ ਸਤਿਕਾਰ ਕਰਦਾ ਹਾਂ, ਪਰ ਜੇਹੜਾ ਅਦਬ, ਮੁਕਾਮ ਤੇ ਅਸਥਾਨ ਮੇਰੇ ਜ਼ਿਹਨ ਅਤੇ ਮਨ ਵਿਚ ਸੰਤ ਸੁਜਾਨ ਸਿੰਘ ਜੀ ਦਾ ਹੈ ਉਹ ਅਜੇ ਤੀਕਰ ਕੋਈ ਵੀ ਨਹੀਂ ਬਣਾ ਸਕਿਆ, ਕਿਉਂਕਿ ਸੰਤ ਸੁਜਾਨ ਸਿੰਘ ਦੇ ਕੀਰਤਨ ਗਾਇਣ ਕਰਨ 'ਚ ਗੁਰੂ ਹੁਕਮਾਂ ਦੀ ਤਾਮੀਲ ਸੀ, ਅੰਤਾਂ ਦੀ ਮਿਹਨਤ, ਰਿਆਜ਼ ਅਤੇ ਗੁਰਮਤਿ ਸੰਗੀਤ ਭਰਪੂਰ ਚਾਸ਼ਨੀ ਦੀ ਸ਼ੀਰੀ ਤੇ ਰੂਹਾਨੀ ਪਰਤ ਸੀ ਜੋ ਕਿ ਹਰ ਪ੍ਰਾਣੀ ਮਾਤਰ ਦੇ ਮਨ ਦੀਆਂ ਪਰਤਾਂ ਨੂੰ ਖੋਹਲ ਕੇ ਆਪਾ ਤਰਾਸ਼ਣ ਲਈ ਮਜ਼ਬੂਰ ਕਰ ਦੇਂਦੀ ਹੋਵੇ। ਸੋ ਇਹੁ ਉਹੀ ਦੈਵੀ ਗੁਣ ਆਪ ਨੂੰ ਬਾਕੀਆਂ ਨਾਲੋਂ ਵਿਸ਼ੇਸ਼ ਵੱਖਰਿਆਂ ਤੇ ਸਿਰਮੌਰ ਬਣਾਉਂਦਾ ਏ ਕਿਉਂਕਿ ਆਪ ਨੇ ਆਪਣੇ ਨਾਮ ਨਾਲ ਸੰਤ ਲਗਵਾਕੇ, ਚਿਮਟਿਆਂ, ਛੈਣਿਆਂ, ਕੈਂਸੀਆਂ, ਡਫਲੀਆਂ ਤੇ ਢੋਲਕੀਆਂ ਦਾ ਸਹਾਰਾ ਨਹੀਂ ਲਿਆ ਸਗੋਂ ਇਕ ਰਵਾਇਤੀ ਤੇ ਪਰਪੱਕ ਰਾਗੀ/ਕੀਰਤਨੀਆਂ ਦੀ ਤਰ੍ਹਾਂ ਹੀ ਉਸ ਮਾਲਕ ਦੇ ਗੁਣ ਗਾਏ ਹਨ। ਇਹੋ ਹੀ ਕਾਰਨ ਹੈ ਕਿ ਆਪ ਅੱਜ ਗੁਰਮਤਿ ਸੰਗੀਤ ਦੇ ਅਨਮੋਲ ਰਤਨਾਂ 'ਚੋਂ ਮੋਹਰਲੀ ਕਤਾਰ ਦੇ ਗੁਣੀ-ਜਨ, ਕੀਰਤਨੀਆਂ 'ਚੋਂ ਇਕ ਨੇ। ਬਾਲਕ ਸੁਜਾਨ ਸਿੰਘ ਦਾ ਜਨਮ ਸੰਨ 1911 ਦੇ ਗਿਆਰਵੇਂ ਮਹੀਨੇ 25 ਤਰੀਕ ਨੂੰ ਪਿੰਡ ਬਾਗ, ਜ਼ਿਲਾ ਝੰਗ (ਪਾਕਿਸਤਾਨ) ਸਥਿਤ ਪਿਤਾ ਭਾਈ ਗਿਆਨ ਸਿੰਘ ਜੀ ਦੇ ਘਰ, ਮਾਤਾ ਭਰਾਵਾਂ ਬਾਈ ਦੀ ਨੂਰੀ ਕੁੱਖ 'ਚੋਂ ਹੋਇਆ। ਘਰ ਵਿਚ ਗੁਰਬਾਣੀ ਤੇ ਗੁਰਮਤਿ ਦਾ ਪ੍ਰਵਾਰ ਪਹਿਲਾਂ ਦੀ ਚੱਲਦਾ ਸੀ ਅਤੇ ਕੀਰਤਨ ਦੀ ਦਾਤ ਵੀ ਪਹਿਲਾਂ ਹੀ ਮੌਜੂਦ ਸੀ ਕਿਉਂਕਿ

ਆਪ ਜੀ ਦੇ ਪੜਦਾਦਾ ਜੀ ਬਾਬਾ ਜੱਸਾ ਸਿੰਘ ਜੀ ਮਹਾਨ ਸੰਗੀਤਕਾਰ ਜੋ ਸਨ।

ਸ੍ਰੀ ਅੰਮ੍ਰਿਤਸਰ ਵਿਖੇ ਰਾਗ ਦੀ ਸਭਾ ਲਗਦੀ ਸੀ ਅਤੇ ਬਾਬਾ ਜੱਸਾ ਸਿੰਘ ਇਹ ਸਭਾ ਹਰ ਵਰ੍ਹੇ ਹੀ ਜਿੱਤ ਲਿਆ ਕਰਦੇ ਸਨ, ਜਿਸ ਕਰਕੇ ਆਪ ਨੂੰ ਸਭਾ-ਜਿੱਤ ਦੇ ਖ਼ਿਤਾਬ ਨਾਲ ਵੀ ਨਿਵਾਜਿਆ ਗਿਆ। ਸੰਤ ਸੁਜਾਨ ਸਿੰਘ ਦੇ ਵਡੇਰਿਆਂ ਦਾ ਕੁਟੰਭ ਸੰਤ ਸੇਵੀ ਸੀ ਸੋ ਬਾਲ ਉਮਰ 'ਚ ਹੀ ਆਪ ਦੇ ਮੇਲ ਸੰਤ ਬਾਬਾ ਨੰਦ ਸਿੰਘ ਜੀ ਨਾਲ ਹੋ ਗਿਆ, ਜੋ ਕਿ ਆਪ ਲਈ ਵਰਦਾਨ ਹੋ ਨਿਬੜਿਆ। ਆਪ ਰੋਜ਼ਾਨਾ ਦੇ ਨਿਤਕਰਮ ਅਨੁਸਾਰ ਸੰਤ ਸਭਾ ਵਿਚ ਕੀਰਤਨ ਕਰਿਆ ਕਰਦੇ ਸਨ ਅਤੇ ਸੰਤ ਬਾਬਾ ਨੰਦ ਸਿੰਘ ਜੀ ਅੰਤਰ ਧਿਆਨ ਹੋ ਕੇ ਕੀਰਤਨ ਦੇ ਅਕਾਸ਼ 'ਚ ਪਰਵਾਜ਼ ਕਰਿਆ ਕਰਦੇ ਸਨ। ਇਕ ਦਿਨ ਪ੍ਰਸੰਨਤਾ ਤੇ ਮੌਜ ਵਿਚ ਆ ਕੇ ਬਾਬਾ ਨੰਦ ਸਿੰਘ ਜੀ ਨੇ ਸੁਜਾਨ ਸਿੰਘ ਨੂੰ ਆਖਿਆ ਕਿ ਰਾਗਾ ਸਿਆਂ! ਤੂੰ ਆਪਣੇ ਘਰ ਬੈਠ ਕੇ ਕੀਰਤਨ ਕਰ, ਸੰਗਤ ਤੇਰੇ ਘਰ ਆ ਕੇ ਕੀਰਤਨ ਸੁਣਿਆ ਕਰੇਗੀ ਤੇ ਇਹ ਬਚਨ ਪੂਰਨ ਤੌਰ 'ਤੇ ਸੱਤ ਹੋ ਕੇ ਵਰਤਿਆ। ਅੰਮ੍ਰਿਤਸਰ (ਪੰਜਾਬ) ਤੋਂ ਸੰਨ 1950 ਵਿਚ ਜਦੋਂ ਆਪ ਦਿਲੀ ਆ ਗਏ ਤੇ ਕੁਤੁਬ ਰੋਡ 'ਤੇ ਕੀਰਤਨ ਕਰਨਾ ਆਰੰਭ ਕਰ ਦਿਤਾ, ਸੋ ਐਮ ਰੋਡ 'ਤੇ ਫਿਰ ਸੰਨ 1955 'ਚ ਜਦੋਂ ਕਰੋਲ ਬਾਗ ਦਾ ਅਸਥਾਨ ਬਣਿਆ ਤੇ ਸੰਗਤਾਂ ਹਜ਼ਾਰਾਂ ਦੀ ਗਿਣਤੀ 'ਚ ਵਹੀਰਾਂ ਘੱਤ ਕੇ ਉਮੜਨ ਲੱਗ ਪਈਆਂ ਅਤੇ ਆਪ ਦੇ ਗ੍ਰਿਹ ਵਿਖੇ ਆ ਕੇ ਕੀਰਤਨ ਸੁਨਣ ਲਗੀਆਂ ਅਤੇ ਆਪ ਨੂੰ ਅਥਾਹ ਮਾਣ ਸਤਿਕਾਰ ਤੇ ਵਡਿਆਈ ਪ੍ਰਾਪਤ ਹੋਣੀ ਸ਼ੁਰੂ ਹੋ ਗਈ। ਸਿੱਖ ਸੰਗਤਾਂ ਤਨ, ਮਨ, ਧਨ ਨਾਲ ਸੇਵਾ 'ਚ ਜੁੱਟ ਗਈਆਂ ਅਤੇ ਆਪ ਜੀ ਦੇ ਕੀਰਤਨ ਦੀਆਂ ਕੰਨਸੋਆਂ ਹਿੰਦੁਸਤਾਨ ਭਰ ਦੇ ਚੋਟੀ ਦੇ ਗਵੱਈਆਂ ਦੀਆਂ ਬਰੂਹਾਂ ਤੱਕ ਫੈਲ ਗਈਆਂ ਅਤੇ ਬਹੁਤ ਸਾਰੇ ਤਲਬਗ਼ਾਰ ਗਾਇਨ ਅਤੇ ਕੀਰਤਨ ਸੁਨਣ ਖਾਤਿਰ ਆਪ ਦੇ ਨਿਵਾਸ ਅਸਥਾਨ ਕਰੋਲ ਬਾਗ ਦਿਲੀ ਤੱਕ ਵੀ ਪੁੱਜ ਗਏ। ਐਸੀ ਹੀ ਦਿਲਚਸਪ ਘਟਨਾ ਆਪ ਦੇ ਖਾਨਦਾਨੀ ਚਿਰਾਗਾਂ ਪਾਸੋਂ ਸੁਨਣ ਨੂੰ ਮਿਲੀ। ਇਕ ਦਿਨ ਦੁਪਹਿਰ ਵੇਲੇ ਆਪਣੀ ਹੀ ਮੌਜ 'ਚ ਸੰਤ ਸੁਜਾਨ ਸਿੰਘ ਜੀ ਆਪਣੇ ਹੀ ਗਾਏ ਹੋਏ ਸ਼ਬਦ ਕੀਰਤਨ ਦੀ ਕੈਸੇਟ ਸੁਣ ਰਹੇ ਸਨ, ਤਾਹੀਉਂ ਖ਼ਬਰ ਕਿ ਅਚਾਨਕ ਹੀ ਆਪਣੇ ਵਿਹੜੇ 'ਚ ਧੁਰ ਅੱਗੇ ਤੱਕ ਆ ਕੇ ਇਕ ਗੱਡੀ (ਕਾਰ) ਦੀ ਬਰੇਕ ਲੱਗ ਗਈ। ਸਾਰੇ ਹੈਰਾਨ ਹੋਏ ਕਿ ਇਹ ਕੀ ਕੌਤਕ ਹੈ, ਜਦੋਂ ਦੇਖਿਆ ਤਾਂ ਉਸ ਕਾਰ ਵਿਚੋਂ ਉਸ ਜ਼ਮਾਨੇ ਦੇ ਸਮਰਾਟ, ਧਨੰਤਰ ਤੇ ਸਿਖਰੀ ਗਾਇਕੀ ਦੇ ਪਿਤਾਮਾ ਉਸਤਾਦ ਗਵੱਈਏ ਬੜੇ ਗੁਲਾਮ ਅਲੀ ਖਾਂ ਸਾਹਿਬ ਉਤਰ ਕੇ ਸੰਤ ਸੁਜਾਨ ਸਿੰਘ ਜੀ ਵੱਲ ਨੂੰ ਕਦਮ ਵਧਾ ਰਹੇ ਨੇ ਅਤੇ ਮਗਰੇ ਹੀ ਆਪ ਦੇ ਸੁਰੀਲੇ ਫਰਜ਼ੰਦ (ਸਪੁੱਤਰ) ਮੁਨੱਵਰ ਅਲੀ ਖਾਂ ਵੀ ਮੌਜੂਦ ਸਨ। ਉਤਰਦਿਆਂ ਸਾਰ ਸੰਤ ਸੁਜਾਨ ਸਿੰਘ ਤਰਫ਼ੋਂ ਗਾਈ ਹੋਈ ਗੁਰਬਾਣੀ ਕੀਰਤਨ ਦੀ ਸਰੋਦੀ ਤੇ ਮੰਝੀ ਹੋਈ ਖੁਦਾਈ ਆਵਾਜ਼ ਜਦੋਂ ਇਸ ਫ਼ਨਕਾਰ ਦੇ ਕੰਨੀਂ ਪਈ ਤਾਂ ਆਪ ਹੈਰਾਨ ਤੇ ਖੁਸ਼ੀ ਦਾ ਇਜ਼ਹਾਰ ਕਰਦਿਆਂ ਕਹਿ ਉਠੇ 'ਸੁਬਹਾਨ-ਅੱਲਾ!, ਇਹ ਕਿਹੜਾ ਉਸਤਾਦ ਗਾ ਰਿਹਾ ਏ ਕਿ ਜਿਸ ਦੀ ਗਾਇਕੀ 'ਚੋਂ ਖੁਦਾ ਦੀ ਬੰਦਗੀ ਦੇ ਆਬਸ਼ਾਰ ਵਹਿ ਰਹੇ ਨੇ'। ਨਾਲ ਖੜ੍ਹੇ ਹੀ ਇਕ ਅਰਦਲੀ (ਸੇਵਾਦਾਰ) ਨੇ ਕਿਹਾ ਕਿ ਇਹ ਸੰਤ ਸੁਜਾਨ ਸਿੰਘ ਜੀ ਖ਼ੁਦ ਬਖ਼ੁਦ ਹੀ ਨੇ ਜੋ ਕਿ ਪਾਸ ਹੀ ਬੈਠੇ ਨੇ। ਸੋ ਜਦੋਂ ਮਹਾਂਪੁਰਸ਼ਾਂ ਨੂੰ ਪਤਾ ਲੱਗਾ ਕਿ

ਖਾਂ ਸਾਹਿਬ ਬੜੇ ਗੁਲਾਮ ਅਲੀ ਜੀ ਖ਼ੁਦ ਮੇਰੇ ਘਰ ਚਲਕੇ ਆਏ ਹਨ ਤਾਂ ਆਪ ਦੀ ਹੈਰਾਨਗੀ ਦੀ ਹੱਦ ਨਾ ਰਹੀ ਅਤੇ ਆਪ ਨੇ ਉੱਠਕੇ ਡਾਹਡੇ ਅਦਬ, ਖਲੂਸ ਅਤੇ ਆਦਰ ਸਹਿਤ ਤਪਾਕ ਨਾਲ ਬੈਠਣ ਲਈ ਕਿਹਾ ਅਤੇ ਪੂਰੀ ਤਰ੍ਹਾਂ ਖ਼ੈਰ-ਮਕਦਮ ਆਂਹਦਿਆਂ ਅੰਤਾਂ ਦੀ ਖ਼ੁਸ਼ੀ ਦਾ ਇਜ਼ਹਾਰ ਵੀ ਕੀਤਾ। ਖਾਂ ਸਾਹਿਬ ਨੇ ਸੰਤ ਜੀ ਦੀ ਭਰਵੀਂ ਤੇ ਰੱਜਵੀਂ ਤਾਰੀਫ਼ ਕਰਦਿਆਂ ਕਿਹਾ ਕਿ ਮਾਅਸ਼ਾ ਅੱਲਾ! ਇਸ ਜ਼ਮਾਨੇ ਵਿਚ ਆਪ ਜਿਹੇ ਦਰਵੇਸ਼ ਸਿੱਖ ਗਵੱਈਏ ਵੀ ਬੈਠੇ ਨੇ, ਜਿਹਨਾਂ ਦਾ ਕੋਈ ਸਾਨੀ ਹੀ ਨਹੀਂ, ਪਰ ਸੰਤ ਬਾਬਾ ਸੁਜਾਨ ਸਿੰਘ ਹੁਰਾਂ ਇਸ ਨੂੰ ਸਭ ਗੁਰੂ ਨਾਨਕ ਦੀ ਰਹਿਮਤ ਅਤੇ ਸੰਤ ਬਾਬਾ ਨੰਦ ਸਿੰਘ ਜੀ ਦਾ ਵਰ ਹੀ ਦੱਸਿਆ। ਇਕ ਗੱਲ ਵਿਸ਼ੇਸ਼ ਜ਼ਿਕਰਯੋਗ ਏ ਕਿ ਸੰਤ ਬਾਬਾ ਸੁਜਾਨ ਸਿੰਘ ਦੇ ਜ਼ਮਾਨੇ 'ਚ ਸਾਂਝੇ ਹਿੰਦੁਸਤਾਨ ਵਿਚ ਇਕ ਵੱਡੀ ਗਾਇਕਾ ਦਾ ਨਾਮ ਆਉਂਦਾ ਹੈ, ਜੋ ਗਜ਼ਲ ਸਮਰਾਟ ਸੀ, ਮੇਰੀ ਮੁਰਾਦ ਮਰਹੂਮ ਤੇ ਮੋਹਤਰਮਾ ਬੇਗਮ ਅਖ਼ਤਰ ਤੋਂ ਹੈ। ਸੋ ਸੰਤ ਸੁਜਾਨ ਸਿੰਘ ਜੀ ਬੇਗ਼ਮ ਅਖਤਰ ਦੀ ਸਧੀ ਤੇ ਸਿੱਖਰੀ ਗਾਇਕੀ ਤੋਂ ਰੋਮ-ਰੋਮ ਪ੍ਰਭਾਵਿਤ ਸਨ ਤੇ ਇਕ ਤਰ੍ਹਾਂ ਨਾਲ ਆਪ ਨੇ ਬੇਗ਼ਮ ਅਖਤਰ ਨੂੰ ਆਪਣਾ ਆਦਰਸ਼ ਮੰਨਦਿਆਂ ਹੋਇਆਂ ਤਵੀਤ ਦੀ ਤਰ੍ਹਾਂ ਘੋਲ ਕੇ ਪੀਤਾ ਹੋਇਆ ਸੀ। ਔਰ ਇਹ ਸੋਲਾਂ ਆਨੇ ਸੱਚ ਹੈ ਕਿ ਧੁਰ ਦਰਗਾਹੋਂ ਬਖਸ਼ੀ ਹੋਈ ਇਸ ਖ਼ਾਤੂਨ ਬੇਗਮ ਅਖ਼ਤਰ ਦਾ ਕੋਈ ਹੋਰ ਤੋੜ ਜਾਂ ਜੁਆਬ ਕਤੱਈ ਨਹੀਂ ਸੀ, ਜੋ ਕਿ ਆਪਣੀ ਕਲਾਤਮਿਕ ਅਤੇ ਗ਼ੈਬੀ ਗਾਇਕੀ ਨਾਲ ਇਨਸਾਨ ਨੂੰ ਨਿਚੋੜ ਕੇ ਰੱਖ ਦੇਂਦੀ ਸੀ ਤੇ ਮੈਂ ਤੇ ਅੱਜ ਵੀ ਉਸ ਮਰਹੂਮ ਫ਼ਨਕਾਰਾ (ਗਾਇਕਾ) ਦਾ ਮੁਰੀਦ ਵਾਂ। ਸੰਤ ਸੁਜਾਨ ਸਿੰਘ ਦੇ ਪਰਿਵਾਰਕ ਸੂਤਰਾਂ ਦੁਆਰਾ ਹੀ ਇਕ ਦਿਲਚਸਪ ਘਟਨਾ ਦਾ ਪਤਾ ਲੱਗਾ ਕਿ ਇਕ ਦਿਨ ਇਹ ਪ੍ਰਸਿੱਧ ਗਾਇਕਾ ਦਿੱਲੀ ਸ਼ਹਿਰ ਦੇ ਕਿਸੇ ਰਈਸ ਸਿੱਖ ਸਰਦਾਰ ਦੇ ਘਰ ਮਹਿਫਲ ਕਰਨ ਲਈ ਪੁੱਜੀ ਤਾਂ ਜਾਂਦਿਆਂ ਨੂੰ ਸੰਤ ਸੁਜਾਨ ਸਿੰਘ ਜੀ ਪੂਰੇ ਵਜੱਦ 'ਚ ਕੀਰਤਨ ਕਰਨ 'ਚ ਮਸਰੂਫ ਸਨ। ਸਰਦਣਾਂ ਦੇ ਅੰਦਰ ਪੈਰ ਰੱਖਦਿਆਂ ਹੀ ਬੇਗਮ ਸਾਹਿਬਾ ਦੇ ਕੰਨੀਂ ਆਵਾਜ਼ ਪੈਂਦਿਆਂ ਹੀ ਸਮਝ ਪੈ ਗਈ ਕਿ ਕੋਈ ਉਸਤਾਦ ਦਾ ਚੰਡਿਆ ਹੋਇਆ ਕਾਮਲ ਗਾਇਕ ਗਾ ਰਿਹਾ ਹੈ ਕਿ ਜਿਸ ਦੀ ਸਧੀ ਹੋਈ ਗਜ਼ਬ ਦੀ ਆਵਾਜ਼ ਸਭਨਾਂ 'ਤੇ ਰਹਿਮਤਾਂ ਵਰਤਾ ਰਹੀ ਹੈ। ਬੇਗਮ ਅਖ਼ਤਰ ਦੇ ਗੋਡਿਆਂ 'ਚ ਡਾਹਢੀ ਤਕਲੀਫ਼ ਸੀ ਉਹ ਨਾ ਚਾਹੁੰਦੀ ਹੋਈ ਵੀ ਪਿਛਾਂਹ ਰੱਖੀ ਕੁਰਸੀ ਉਪਰ ਇਤਮੀਨਾਨ ਨਾਲ ਬੈਠ ਗਈ ਅਤੇ ਜਦੋਂ ਵੀ ਸੰਤ ਜੀ ਕੋਈ ਅੰਗ 'ਤੇ ਅਲਾਪਬਾਜ਼ੀ ਕਰਦੇ ਤਾਂ ਬੇਗਮ ਅਖ਼ਤਰ ਆਪਣਾ ਕਲੇਜਾ ਫੜ ਕੇ ਬਹਿ ਜਾਂਦੀ ਕਿ 'ਯਾ ਅੱਲਾ! ਮੈਂ ਆਜ ਮੁੱਦਤੋਂ ਕੇ ਬਾਅਦ ਯਿਹ ਕੈਸੀ ਗਾਇਕੀ ਸੁਨ ਰਹੀਂ ਹੂੰ, ਜਿਸ ਨੇ ਮੁਝੇ ਹਿਲਾ ਕੇ ਹੀ ਰੱਖ ਦੀਆ ਹੈ।' ਬੇਗਮ ਸਾਹਿਬ ਮਹਾਂਪੁਰਸ਼ਾਂ ਨੂੰ ਵਾਰ-ਵਾਰ ਦਾਦ ਦੇਂਦੀ ਹੋਈ ਖੀਵੀ ਹੋ ਰਹੀ ਸੀ ਤੇ ਜਦੋਂ ਨਾ ਹੀ ਰਹਿ ਹੋਇਆ ਤਾਂ ਬੇਕਾਬੂ ਹੋ ਉੱਠ ਕੇ ਕਹਿਣ ਲਈ ਮਜ਼ਬੂਰ ਹੋ ਗਈ ਕਿ 'ਵਾਹ ਸਰਦਾਰ ਜੀ! ਵਾਹ ਸੰਤ ਜੀ! ਆਪ ਫ਼ਕੀਰ ਗਾਇਕ ਹੋ, ਆਪ ਨੇ ਤੋ ਮੁਝੇ ਬੈਚੈਨ ਹੀ ਕਰ ਦੀਆ, ਮੈਂ ਗੁਸਤਾਖ਼ੀ ਕੇ ਲੀਏ ਮੁਆਫ਼ੀ ਚਾਹਤੀ ਹੂੰ ਜੋ ਕਿ ਆਪ ਕੋ ਕੁਰਸੀ ਕੇ ਊਪਰ ਬੈਠ ਕਰ ਸੁਨ ਰਹੀਂ ਹੂੰ, ਯੇ ਮੇਰੀ ਮਜ਼ਬੂਰੀ ਹੈ, ਕਿਉਂਕਿ ਮੇਰੇ ਘੁਟਨੋਂ ਮੇਂ ਨਾ-ਕਾਬਿਲੇ-ਬਰਦਾਸ਼ਤ ਦਰਦ ਹੈ, ਵਰਨਾਂ ਮੁਝੇ ਤੋਂ ਆਪ ਕੇ ਕਦਮੋਂ ਮੇਂ ਬੈਠ ਕਰ ਸੁਨਨਾ ਚਾਹੀਏ ਥਾ।' ਇਕ

ਉਸਤਾਦ ਗਾਇਕਾ ਪਾਸੋਂ ਅਜਿਹੇ ਦੁਰਲੱਭ ਤੇ ਅਨਮੋਲ ਬਚਨ ਸੁਣ ਕੇ ਸੰਤ ਜੀ ਵੀ ਭਾਵੁਕ ਹੋ ਗਏ ਤੇ ਕਹਿਣ ਲੱਗੇ, 'ਬੇਗਮ ਸਾਹਿਬਾ, ਯੇ ਮੇਰੀ ਖੁਸ਼ਨਸੀਬੀ ਹੈ ਕਿ ਆਪ ਜੈਸੀ ਸਰਸਵਤੀ ਯਹਾਂ ਮੌਜੂਦ ਹੈ, ਵਰਨਾ ਮੇਰੇ ਕੋ ਤੋ ਗਾਨਾ ਆਤਾ ਹੀ ਨਹੀਂ, ਯਹ ਤੋ ਉਸ ਖ਼ੁਦਾ ਕੀ ਨਜ਼ਰੇ-ਇਨਾਇਤ ਔਰ ਕਰਮ ਹੈ ਜੋ ਮੇਰੇ ਸੇ ਗਵਾ ਰਹਾ ਹੈ। ਔਰ ਮੈਂ ਆਪ ਕਾ ਸ਼ੁਕਰ-ਗੁਜ਼ਾਰ ਹੂੰ ਕਿ ਆਪ ਨੇ ਮੁਝੇ ਸੁਨਾ, ਖ਼ੁਦਾ ਤੁਮਹੇ ਸਲਾਮਤ ਰਖੇ, ਮੈਂ ਤੋਂ ਉਸ ਪਰਵਦਗ਼ਾਰ ਕੇ ਲੀਏ ਗਾ ਰਹਾਂ ਹੂੰ, ਔਰ ਆਪ ਕੋ ਸੁਨ ਰਹਾਂ ਹੂੰ।' ਸੋ ਅਜਿਹੇ ਸਨ ਸੰਤ ਬਾਬਾ ਸੁਜਾਨ ਸਿੰਘ ਜੀ ਜਿਹਨਾਂ ਦੇ ਕਦਰਦਾਨਾਂ 'ਚ ਇਤਨੀਆਂ ਵੱਡੀਆਂ-2 ਸੰਗੀਤਾਚਾਰੀਆਂ ਕੱਦਾਵਰ ਹਸਤੀਆਂ ਵੀ ਮੌਜੂਦ ਸਨ। ਔਰ ਇਹ ਇਕ ਖਿੜੀ ਦੁਪਹਿਰ ਜਿਹਾ ਸੱਚ ਹੈ ਕਿ ਸਿੱਖ ਜਗਤ ਵਿਚ ਇਹ ਇਕੋ ਇਕ ਮਰਹੂਮ ਸਖਸ਼ੀਅਤ ਸੰਤ ਸੁਜਾਨ ਸਿੰਘ ਹੀ ਨੇ ਕਿ ਉਹਨਾਂ ਦੇ ਸਰੀਰਕ ਤੌਰ 'ਤੇ ਮੌਜੂਦ ਨਾ ਹੋਣ ਦੇ ਬਾਵਜੂਦ ਸੰਗਤਾਂ ਘੰਟਿਆਂ ਬੱਧੀ ਨੇਤਰ ਮੂੰਦ ਕੇ ਇਕਾਗਰਚਿੱਤ ਵੱਸ ਸ਼ਰਧਾ ਸਤਿਕਾਰ 'ਚ ਲਬਰੇਜ਼ ਹੋ ਕੇ ਆਪ ਜੀ ਦੀਆਂ ਕੈਸਟਾਂ ਦੁਆਰਾ ਕੀਰਤਨ ਸੁਣ ਕੇ ਹੀ ਘਣਾ ਅਨੰਦ ਮਾਣਦੀਆਂ ਹੋਈਆਂ ਦੀਹਦੀਆਂ ਨੇ ਅਤੇ ਆਪ ਦੇ ਕੀਤੇ ਹੋਏ ਨਸੀਹਤੀ ਬਚਨਾਂ 'ਤੇ ਵੀ ਅਮਲ ਕਰਦੀਆਂ ਨੇ, ਵਰਨਾਂ ਕਿਸੇ ਕੀਰਤਨੀਏਂ ਦੀ ਕੈਸੇਟ 'ਤੇ ਸੰਗਤ ਦਾ ਜੁੜਣਾ, ਖਾਲਾ ਜੀ ਦਾ ਵਾੜਾ ਨਹੀਂ ਜੇ।

ਅੱਜਕਲ ਆਪ ਜੀ ਦੇ ਰੌਸ਼ਨ-ਚਿਰਾਗਾਂ ਵਿਚ ਅਜੇ ਤੇਲ ਬਾਕੀ ਹੈ, ਆਪ ਜੀ ਦੇ ਸਪੁੱਤਰ ਸੰਤ ਬਾਬਾ ਗੁਰਮੁਖ ਸਿੰਘ ਜੀ ਅਤੇ ਅਗਾਂਹ ਆਪ ਜੀ ਦੀ ਲਾਇਕ ਸੰਤਾਨ ਆਪ ਦੇ ਪਾਏ ਹੋਏ ਪੂਰਨਿਆਂ 'ਤੇ ਟੁਰਨ ਲਈ ਭਰਪੂਰ ਯਤਨਸ਼ੀਲ ਹੈ, ਭਾਵੇਂ ਉਹ ਮੁਕਾਮ ਤੇ ਸੁਰ ਸੰਗੀਤ ਦੀਆਂ ਨਦੀਆਂ ਦਾ ਪਹਿਲਾਂ ਵਾਲਾ ਵਹਿਣ 'ਤੇ ਨਹੀਂ ਰਿਹਾ ਪਰ ਕੁਝ ਆਬਸ਼ਾਰ ਅਜੇ ਬਾਕੀ ਨੇ। ਅੱਜਕਲ ਆਪ ਜੀ ਦੇ ਉੱਚ ਸਰੋਤਿਆਂ ਅਤੇ ਸ਼ਰਧਾਲੂਆਂ 'ਚੋਂ ਇਕ ਜੁੜੀ ਹੋਈ ਰੂਹ ਉਸਤਾਦ ਜਸਵੰਤ ਸਿੰਘ ਦਿੱਲੀ ਵਾਲੇ ਮੌਜੂਦ ਤੇ ਤੱਤਪਰ ਨੇ ਕਿ ਸੰਤ ਬਾਬਾ ਸੁਜਾਨ ਸਿੰਘ ਦੀ ਕੀਰਤਨ ਮਰਿਆਦਾ ਜਿਉਂ ਦੀ ਤਿਉਂ ਬਣੀ ਰਹਵੇ।

# ਭਾਈ ਸੰਤਾ ਸਿੰਘ

ਸੰਨ 1914-15 ਵਿਚ ਪਿਤਾ ਸ. ਆਤਮਾ ਸਿੰਘ ਜੀ ਦੇ ਗ੍ਰਹਿ ਵਿਖੇ ਪੈਦਾ ਹੋਏ ਬੀਬੇ ਜਿਹੇ ਸੁਭਾਅ ਦੇ ਬਾਲਕ ਭਾਈ ਸਾਹਿਬ ਭਾਈ ਸੰਤਾ ਸਿੰਘ ਜੀ ਬਾਰੇ ਕੁਝ ਲਿਖਣਾ ਜਾਂ ਕਹਿਣਾ ਇਤਨਾ ਸੌਖਾ ਨਹੀਂ। ਗੁਰਮਤਿ ਸੰਗੀਤ ਨੂੰ ਸਮਰਪਿਤ ਇਹ ਸਖ਼ਸੀਅਤ ਆਪਣੇ ਆਪ ਵਿਚ ਇਕ ਇਤਿਹਾਸ ਹੈ। ਖਾਲਸਾ ਯਤੀਮਖਾਨੇ ਵਿਚੋਂ ਸੰਗੀਤਕ ਵਿਦਿਆ ਦੀ ਪ੍ਰਾਪਤੀ ਭਾਈ ਸੰਤਾ ਸਿੰਘ ਜੀ ਲਈ ਸ਼ੋਹਰਤ ਦੀ ਸਿੱਖਰ ਹੋ ਨਿੱਬੜੀ। ਆਪ ਜੀ ਨੇ ਬਾਲ ਉਮਰੇ ਹੀ ਸੰਗੀਤਕ ਰਿਆਜ਼ ਤੇ ਮਿਹਨਤ ਦੀ ਪੈੜ ਨੱਪ ਲਈ ਜੇਹੜੀ ਕਿ ਆਪ ਜੀ ਨੂੰ ਉਸ ਮੁਕਾਮ 'ਤੇ ਲੈ ਗਈ ਜਿਸ ਦੀ ਕਿ ਉਮੀਦ ਵੀ ਨਹੀਂ ਸੀ। ਪਰ ਸ਼ਬਦ ਵਿਚ ਡਾਹਢੀ ਬਰਕਤ ਤੇ ਅਸੀਸ ਹੁੰਦੀ ਹੈ ਜੋ ਵੀ ਪ੍ਰਾਣੀ ਗੁਰਸ਼ਬਦ ਦੇ ਲੜ ਲਗਾ ਹੈ ਉਹ ਕਦੀ ਮੰਝਧਾਰ 'ਚ ਨਹੀਂ ਜੇ ਫਸਦਾ ਤੇ ਇਕ ਰੋਜ਼ ਮੰਜ਼ਿਲਾਂ ਨੂੰ ਸਰ ਕਰ ਹੀ ਲੈਂਦਾ ਹੈ। ਭਾਈ ਸੰਤਾ ਸਿੰਘ ਜੀ ਵੀ ਇਕ ਅਜੇਹੀ ਹੀ ਮੁਅੱਜ਼ਜ਼ ਸਖ਼ਸ਼ੀਅਤ ਸੀ। ਆਪ ਜੀ ਦੀ ਆਵਾਜ਼ ਵਿਚ ਇਕ ਬਿਰਹੋਂ ਭਰੀ ਹੂਕ ਸੀ ਜੋ ਕਿ ਸਿੱਧੀ ਮਾਲਕ ਦੀ ਬਾਰਗਾਹ ਨਾਲ ਜਾ ਟਕਰਾਉਂਦੀ ਸੀ ਅਤੇ ਸੁਨਣ ਵਾਲਾ ਆਪਾ ਖੋਹ ਬੈਠਦਾ ਸੀ ਤੇ ਆਪ ਮੁਹਾਰੇ ਅੱਛ-2 ਕਰ ਉੱਠਦਾ। ਆਪ ਜੀ ਦੀ ਕੀਰਤਨ ਸ਼ੈਲੀ ਬੜੀ ਹੀ ਠਹਿਰਾਉ ਭਰਪੂਰ ਅਤੇ ਟਿੱਕੀ ਹੋਈ ਚਾਨਣੀ ਰਾਤ ਵਰਗੀ ਸੀ। ਜਿਹਨਾਂ ਸੰਗਤਾਂ ਨੇ ਆਪ ਜੀ ਦੀ ਗਾਈ ਹੋਈ ਰਾਗੁ ਸੋਰਠਿ ਦੀ ਰੀਤ ਭਿੰਨੀ ਰੈਨੜੀਐ ਚਾਮਕੰਨਿ ਤਾਰੇ॥ ਸਰਵਣ ਕੀਤੀ ਹੈ ਉਹ ਭਲੀ-ਭਾਂਤ ਵਾਕਿਫ ਨੇ। ਆਪ ਜੀ ਸੁਰ, ਲੈਅ ਅਤੇ ਸੰਗੀਤਕ ਗਿਆਨ ਦੇ ਭੰਡਾਰ ਤਾਂ ਸਨ ਹੀ ਪਰ ਮੱਧ ਸਪਤਕ ਤੋਂ ਲੈ ਕੇ ਤਾਰ ਸਪਤਕ ਦੀਆਂ ਸੁਰਾਂ ਨੂੰ ਜਿਸ ਤਰੀਕੇ ਨਾਲ ਆਪ ਜੀ ਸਹਿਜੇ ਹੀ ਗਾਇਣ ਕਰਨ ਦੀ ਮੁਹਾਰਤ ਰੱਖਦੇ ਸਨ ਉਹ ਭੀ ਤੋਬਾ ਈ ਸੀ। ਗੁਰਸ਼ਬਦ ਨੂੰ ਗਾਇਣ ਕਰਨ ਵਕਤ ਸਪੱਸ਼ਟਤਾ ਤੇ ਸ਼ੁੱਧਤਾ ਵਿਚ ਵੀ ਆਪ ਜੀ ਦਾ ਕੋਈ ਤੋੜ ਨਹੀਂ ਸੀ। ਆਪ ਜੀ ਨੇ ਕਦੀ ਵੀ ਹਲਕੀਆਂ ਫੁਲਕੀਆਂ ਤਰਜ਼ਾਂ ਵਿਚ ਸ਼ਬਦ ਨੂੰ ਗਾਇਣ ਕਰਨ ਨੂੰ ਤਰਜੀਹ ਨਾ ਦਿਤੀ ਤੇ ਸਦਾ ਮਿਆਰੀ ਕੀਰਤਨ ਅਤੇ ਗੁਰਮਤਿ ਸ਼ੈਲੀ ਨੂੰ ਹੀ ਪਹਿਲ ਦਿਤੀ ਅਤੇ ਗੁਰੂ ਆਸ਼ੇ ਨੂੰ ਤਨਦੇਹੀ ਨਾਲ ਨਿਭਾਇਆ ਤੇ ਇੰਜ ਕਰਕੇ ਆਪ ਜੀ ਗੁਰੂ ਰਹਿਮਤ ਦੇ ਪਾਤਰ ਬਣੇ ਰਹੇ। ਮਿਲਣਸਾਰੀ ਨਿੰਮਰਤਾ ਅਤੇ ਸਹਿਣਸ਼ੀਲਤਾ, ਆਪ ਜੀ ਦੇ ਅੰਗੀ ਸੰਗੀ ਸ਼ਿੰਗਾਰ ਸਨ। ਸਭ ਕੋ ਮੀਤ ਹਮ ਆਪਨੁ ਕੀਨਾ ਹਮ ਸਭਨਾ ਕੇ ਸਾਜਨ॥ ਨੂੰ ਆਪ ਜੀ ਨੇ ਆਪਣੇ ਹਿਰਦੇ ਵਿਚ ਉਕਰਿਆ ਹੋਇਆ ਸੀ। ਭਾਈ ਸੰਤਾ ਸਿੰਘ ਜੀ ਵਿਚ ਇਕ ਖਾਸ ਗੁਣ ਸੀ ਜੋ ਕਿ ਆਪ ਜੀ ਕਦੀ ਵੀ ਕਿਸੇ ਦੀ ਨਿੰਦਾ ਚੁੱਗਲੀ ਕਰਦੇ ਜਾਂ ਸੁਣਦੇ ਨਹੀਂ ਸੀ ਤੇ ਸਭਨਾਂ ਨੂੰ ਹੱਸ ਹੱਸ ਕੇ ਮਿਲਣਾ ਉਹਨਾਂ ਦਾ ਸੁਭਾਅ ਸੀ। ਸਿੱਖ ਪੰਥ ਦੇ

ਸਿਰਮੌਰ ਆਗੂਆਂ, ਸ਼ਾਹੀ ਖਾਨਦਾਨਾਂ ਤੇ ਰਾਜਿਆਂ ਮਹਾਰਾਜਿਆਂ ਵਿਚ ਵੀ ਆਪ ਜੀ ਦਾ ਡਾਹਢਾ ਮਾਣ-ਸਤਿਕਾਰ ਤੇ ਮੰਗ ਸੀ। ਹਰ ਵੱਡੇ-ਛੋਟੇ ਪ੍ਰੇਮੀ ਦੀ ਦਿਲੀ ਇੱਛਾ ਹੁੰਦੀ ਸੀ ਕਿ ਭਾਈ ਸਾਹਿਬ ਜੀ ਨੂੰ ਹੀ ਬੁਲਾਇਆ ਜਾਵੇ ਅਤੇ ਰੱਜ ਕੇ ਚਾਉ ਨਾਲ ਕੀਰਤਨ ਸਰਵਣ ਕੀਤਾ ਜਾਵੇ। ਸੰਨ 1935-36 ਦੇ ਆਸ-ਪਾਸ ਭਾਈ ਸੰਤਾ ਸਿੰਘ ਜੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਵਿਖੇ ਬਤੌਰ ਹਜ਼ੂਰੀ ਰਾਗੀ ਜੱਥਾ ਵੀ ਸੇਵਾ ਨਿਭਾਉਂਦੇ ਰਹੇ। ਬਹੁਤ ਸਮਾਂ ਭਾਈ ਸੰਤਾ ਸਿੰਘ ਜੀ ਦੀ ਸਾਈਡ ਉੱਤੇ ਭਾਈ ਸੁਰਜਨ ਸਿੰਘ (ਸੂਰਮਾ) ਜੀ ਵੀ ਸੇਵਾ ਕਰਦੇ ਰਹੇ। ਪਰ ਬਾਅਦ ਵਿਚ ਭਾਈ ਸਾਹਿਬ ਜੀ ਦੇ ਸਕੇ ਭਰਾਤਾ ਭਾਈ ਸਮਸ਼ੇਰ ਸਿੰਘ ਜੀ ਹੁਰਾਂ ਨੇ ਇਹ ਸੇਵਾ ਮੱਲ ਲਈ ਸੀ। ਭਾਈ ਸਾਹਿਬ ਜੀ ਨਾਲ ਤਬਲੇ ਦੀ ਸੰਗਤ ਆਪ ਜੀ ਦੇ ਵੱਡੇ ਭਰਾਤਾ ਭਾਈ ਜਬਰਜੰਗ ਸਿੰਘ ਹੀ ਕਰਦੇ ਰਹੇ ਤੇ ਇੰਜ ਕਰਕੇ ਰਾਗੀ ਜੱਥੇ ਦਾ ਤਾਲਮੇਲ ਬਾ-ਕਮਾਲ ਅਤੇ ਸਿਖਰਾਂ ਉੱਤੇ ਸੀ।

ਭਾਈ ਸੰਤਾ ਸਿੰਘ ਜੀ ਦੇ ਰਾਗੀ ਜੱਥੇ ਨੂੰ ਉਹੋ ਹੀ ਪ੍ਰਸਿੱਧੀ ਹਾਸਿਲ ਹੋਈ ਜੋ ਇਹਨਾਂ ਤੋਂ ਪਹਿਲਾਂ ਭਾਈ ਸਮੁੰਦ ਸਿੰਘ ਜੀ, ਭਾਈ ਜਵਾਲਾ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਜਾਂ ਭਾਈ ਚਾਂਦ ਨੂੰ ਪ੍ਰਾਪਤ ਹੋ ਚੁੱਕੀ ਸੀ। ਭਾਈ ਸੰਤਾ ਸਿੰਘ ਜੀ ਲਾਹੌਰ ਆਲ ਇੰਡੀਆ ਰੇਡਿਓ ਤੋਂ ਸੱਦੇ ਆਉਣ ਉੱਤੇ ਸ਼ਬਦ ਗਾਇਣ ਲਈ ਜਾਂਦੇ ਈ ਰਹਿੰਦੇ ਸਨ ਅਤੇ ਵੱਡੇ-2 ਗੁਣੀਂ ਜਨ ਸੰਗੀਤਕਾਰ ਵੀ ਉਹਨਾਂ ਦੀ ਗਾਇਕੀ ਦੀ ਤਾਰੀਫ਼ ਕਰਨੋਂ ਨਹੀਂ ਉੱਕਦੇ ਸਨ। ਆਪ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਰਹਿਣ ਦੌਰਾਨ ਉਦੋਂ ਦੇ ਪ੍ਰਸਿੱਧ ਰਬਾਬੀ ਕੀਰਤਨੀਏਂ ਭਾਈ ਲਾਲ ਜੀ ਪਾਸੋਂ ਵੀ ਸੰਗੀਤ ਕੀਰਤਨ ਦੀ ਸਿਖਲਾਈ ਪ੍ਰਾਪਤ ਕਰਦੇ ਰਹੇ ਜੋ ਕਿ ਆਪਣੇ ਸਮੇਂ ਦੇ ਬਹੁਤ ਹੀ ਪ੍ਰਸਿੱਧ ਸੰਗੀਤਕਾਰ ਸਨ ਅਤੇ ਉਹਨਾਂ ਦੇ ਬਹੁਤ ਸਾਰੇ ਸ਼ਗਿਰਦ ਵੀ ਹੋ ਚੁੱਕੇ ਨੇ। ਭਾਈ ਸੰਤਾ ਸਿੰਘ ਜੀ ਆਪਣੇ ਰਾਗੀ ਜੱਥੇ ਸਮੇਤ ਸਾਂਝੇ ਹਿੰਦੁਸਤਾਨ ਤੋਂ ਇਲਾਵਾ ਦੂਰ ਪ੍ਰਦੇਸਾਂ ਵਿਚ ਵੀ ਸਿੱਖ ਸੰਗਤਾਂ ਦੇ ਸੱਦੇ ਪੱਤਰ 'ਤੇ ਕੀਰਤਨ ਦੀ ਸੇਵਾ ਨਿਭਾਉਣ ਜਾਂਦੇ ਰਹੇ। ਭਾਈ ਸੰਤਾ ਸਿੰਘ ਜੀ ਨੇ ਆਪਣੇ ਗੁਣਾ ਕਾਰਨ ਸਿੱਖ ਪੰਥ ਵਿਚ ਉਚੇਰਾ ਅਸਥਾਨ ਬਣਾਇਆ ਹੋਇਆ ਸੀ। ਆਪ ਜੀ ਦਾ ਮਾਣ ਸਨਮਾਨ ਕਿਸੇ ਰਾਜਿਆਂ ਮਹਾਰਾਜਿਆਂ ਤੋਂ ਘੱਟ ਨਹੀਂ ਸੀ। ਸੰਨ 1950 ਤੋਂ ਬਾਅਦ ਆਪ ਜੀ ਨੇ ਆਪਣੇ ਰਾਗੀ ਜੱਥੇ ਸਮੇਤ ਸ੍ਰੀ ਦਰਬਾਰ ਸਾਹਿਬ ਜੀ ਤੋਂ ਛੱਡ ਕੇ ਦਿੱਲੀ ਦੀ ਪ੍ਰਬੰਧਕ ਕਮੇਟੀ ਵਿਚ ਕੀਰਤਨ ਦੀ ਸੇਵਾ ਕਰਨੀ ਆਰੰਭ ਕਰ ਦਿਤੀ, ਪ੍ਰੰਤੂ ਕੁਝ ਸਮੇਂ ਬਾਅਦ ਆਪ ਜੀ ਨੇ ਆਪਣਾ ਆਜ਼ਾਦ ਰਾਗੀ ਜੱਥਾ ਬਣਾ ਲਿਆ। ਆਪ ਜੀ ਨੂੰ ਪੰਥ ਦੇ ਸਿਰਮੌਰ ਲੀਡਰ ਪੰਥ-ਰਤਨ ਮਾਸਟਰ ਤਾਰਾ ਸਿੰਘ ਜੀ, ਸ. ਈਸ਼ਰ ਸਿੰਘ ਜੀ ਮਝੈਲ, ਗਿਆਨੀ ਕਰਤਾਰ ਸਿੰਘ ਜੀ ਸਮੇਤ ਆਦਿਕ ਸਭ ਹੀ ਪੂਰਾ ਮਾਨ-ਸਨਮਾਨ ਦੇਂਦੇ ਸਨ। ਭਾਈ ਸੰਤਾ ਸਿੰਘ ਜੀ ਜਿਥੇ ਸੰਗੀਤ ਸਮਰਾਟ ਕੀਰਤਨੀਏਂ ਸਨ, ਉਥੇ ਨਾਲ-2 ਪਿਆਰ, ਭਾਵਨਾ ਤੇ ਮੁਸਕਰਾਹਟਾਂ ਵੰਡ ਕੇ ਆਪ ਜੀ ਸਭਨਾਂ ਨੂੰ ਹੀ ਆਪਣਾ ਬਣਾ ਲੈਣ ਦੀ ਮੁਹਰਾਤ ਰੱਖਦੇ ਸਨ। ਇੰਜ ਈ ਭਾਈ ਸੰਤਾ ਸਿੰਘ ਜੀ ਨੂੰ ਕਦੀ ਵੀ ਆਪਣੇ ਗੁਣਾਂ ਅਤੇ ਪ੍ਰਸਿੱਧੀ ਉੱਤੇ ਮਾਣ ਅਹੰਕਾਰ ਵੀ ਨਹੀਂ ਸੀ ਹੁੰਦਾ। ਆਪ ਜੀ ਦੇ ਗਾਇਣ ਕੀਤੇ ਸ਼ਬਦ ਅੱਜ ਵੀ ਰੇਡੀਓ ਤੋਂ ਸੁਣੇ ਜਾ ਸਕਦੇ ਨੇ। ਭਾਈ ਸੰਤਾ ਸਿੰਘ ਜੀ ਸਮੂੰਹ ਹੀ ਕੀਰਤਨੀਆਂ, ਰਾਗੀਆਂ ਲਈ

ਇਕ ਅਜੇਹੀ ਮਿਸਾਲ ਹਨ ਕਿ ਜਿਹਨਾਂ ਪਾਸੋਂ ਸਾਨੂੰ ਇਹ ਸਿੱਖਣ ਲਈ ਮਿਲਦਾ ਹੈ ਕਿ ਹਲਕਾ-ਫੁਲਕਾ ਤੇ ਫਿਲਮੀ ਤਰਜ਼ਾਂ ਅਧੀਨ ਕੀਰਤਨ ਗਾਇਣ ਕਰਨ ਵਾਲਿਆਂ ਨੂੰ ਹੀ ਪ੍ਰਸਿੱਧੀ ਪ੍ਰਾਪਤ ਨਹੀਂ ਹੁੰਦੀ ਸਗੋਂ ਜਿਤਨਾ ਜ਼ਿਆਦਾ ਗੁਰੂ ਆਸ਼ੇ ਮੁਤਾਬਿਕ ਗੁਰਮਤਿ ਸ਼ੈਲੀ ਨੂੰ ਸਾਹਵੇਂ ਰੱਖ ਕੇ ਸ਼ਬਦ ਨੂੰ ਗਾਇਣ ਕਰਾਂਗੇ ਤਾਂ ਸੰਗਤਾਂ ਦੇ ਪਿਆਰ ਦੇ ਨਾਲ-2 ਗੁਰ-ਅਸੀਸ ਦੀ ਵੀ ਵਧੇਰੇ ਪ੍ਰਾਪਤੀ ਹੋਵੇਗੀ ਤੇ ਇੰਜ ਕਰਕੇ ਅਸੀਂ ਆਪਣੀ ਗੁਰਮਤਿ ਸੰਗੀਤ ਦੀ ਪਰਪੱਕ ਸ਼ੈਲੀ ਤੇ ਵਿਰਸੇ ਨੂੰ ਵੀ ਸੰਭਾਲਣ 'ਚ ਯੋਗਦਾਨ ਪਾ ਰਹੇ ਹੋਵਾਂਗੇ। ਧੰਨ ਹਨ ਅਜਿਹੇ ਗੁਰੂ ਕੇ ਮਹਾਨ ਕੀਰਤਨੀਏਂ ਜਿਹਨਾਂ ਨੇ ਅੱਜ ਤੱਕ ਵੀ ਗੁਰੂ ਬਾਬੇ ਦੇ ਬਚਨਾਂ ਦੀ ਪਾਲਣਾ ਕਰਦਿਆਂ ਹੋਇਆਂ ਤਨਦੇਹੀ ਨਾਲ ਗੁਰਮਤਿ ਸ਼ੈਲੀ ਉੱਪਰ ਪਕੜ ਬਣਾ ਰੱਖੀ ਹੈ।

ਲੰਮੇ ਸਮੇਂ ਤੱਕ ਭਾਈ ਸੰਤਾਂ ਸਿੰਘ ਜੀ ਦੀ ਸਾਈਡ ਉੱਤੇ ਬਤੌਰ ਸਹਾਇਕ ਰਾਗੀ ਦੀ ਡਿਊਟੀ ਨਿਭਾਉਣ ਵਾਲੇ ਸਤਿਕਾਰਤ ਭਾਈ ਸੁਰਜਨ ਸਿੰਘ ਜੀ (ਸੂਰਮਾ) ਬਾਖੂਬੀ ਤੇ ਤਾਣ ਨਾਲ ਆਪਣੀ ਸੁਰੀਲੀ ਆਵਾਜ਼ ਦੇ ਬਲ ਬੂਤੇ ਸਾਥ ਦੇਂਦੇ ਰਹੇ, ਪਰ ਅਚਾਨਕ ਵਧੇਰੇ ਪ੍ਰਸਿੱਧੀ ਕਰਨ ਦੀ ਲਾਲਸਾ ਕਾਰਨ ਭਾਈ ਸੁਰਜਨ ਸਿੰਘ ਨੂੰ ਆਪਣਾ ਜਥਾ ਬਣਾਉਣ ਲਈ ਭਾਈ ਸੰਤਾ ਸਿੰਘ ਜੀ ਨਾਲੋਂ ਅਲੱਗ ਹੋਣਾ ਪਿਆ, ਪਰ ਅਫਸੋਸ ਵਾਲੀ ਗੱਲ ਇਹ· ਰਹੀ ਕਿ ਭਾਈ ਸੁਰਜਨ ਸਿੰਘ ਜੀ ਹੁਰਾਂ ਨੇ ਗੁਰਮਤਿ ਸੰਗੀਤ ਨੂੰ ਤਿਆਗ ਕੇ ਇਕ ਵੱਖਰੇ ਹੀ ਤਰੀਕੇ ਦੀ ਹਲਕੀ ਜਿਹੀ ਸ਼ੈਲੀ ਅਖਤਿਆਰ ਕਰ ਲਈ, ਜਿਸ ਵਿਚ ਵਕਤੀ ਲੋਕ ਗਾਇਕੀ ਤੇ ਜ਼ਮਾਨੇ ਸਾਜ਼ੀ ਦੀ ਝਲਕ ਸੀ। ਨਿਰਸੰਦੇਹ ਭਾਈ ਸੁਰਜਨ ਸਿੰਘ ਜੀ ਨੇ ਅਜਿਹੀ ਗਾਇਕੀ ਦੁਆਰਾ ਬੁਲੰਦੀਆਂ ਨੂੰ ਛੂਹਿਆ ਅਤੇ ਸੰਗੀਤ ਤੋਂ ਅਭਿੱਜ ਸੰਗਤਾਂ ਤੱਕ ਵੀ ਆਪ ਪਹੁੰਚ ਬਣਾਉਣ 'ਚ ਕਾਮਯਾਬ ਹੋ ਗਏ ਪਰ ਆਸਾ ਜੀ ਦੀ ਵਾਰ ਨੂੰ ਮਿਰਜ਼ੇ ਦੀਆਂ ਧੁਨਾਂ ਇਤਿਆਦ 'ਚ ਗਾਇਣ ਕਰਨ ਦੀ ਪਿਰਤ ਨਾਲ ਗੁਰਮਤਿ ਸੰਗੀਤ ਸ਼ੈਲੀ ਨੂੰ ਚੋਖੀ ਢਾਹ ਲੱਗੀ ਅਤੇ ਕੀਰਤਨ ਦਾ ਮਿਆਰ ਵੀ ਥੱਲੇ ਨੂੰ ਜਾ ਪਿਆ ਤੇ ਇੰਜ ਕਰਕੇ ਭਾਈ ਸੰਤਾ ਸਿੰਘ ਜੀ ਵੱਲੋਂ ਗੁਰਮਤਿ ਸੰਗੀਤ 'ਚ ਪਾਏ ਹੋਏ ਵੱਡੇ ਯੋਗਦਾਨ ਨੂੰ ਆਪ ਜੀ ਦੇ ਸਹਾਇਕ ਨੇ ਹੀ ਖੋਰਾ ਲਾ ਦਿਤਾ ਜੋ ਕਿ ਗੁਰੂ ਆਸ਼ੇ ਤੋਂ ਕੋਹਾਂ ਦੂਰ ਹੈ। ਖ਼ੈਰ ਗੁਰੂ ਕੇ ਲਾਲ ਭਾਈ ਸੰਤਾ ਸਿੰਘ ਜੀ ਨੇ ਆਪਣੇ ਆਖਰੀ ਸਾਹਵਾਂ ਤੱਕ ਵੀ ਵਿਕਾਊ ਤਰਜਾਂ ਨਾਲ ਸਮਝੋਤਾ ਨਹੀਂ ਕੀਤਾ, ਭਾਈ ਸੰਤਾ ਸਿੰਘ ਜੀ ਦੇ ਭਰਾਤਾ ਸ੍ਰੀ, ਭਾਈ ਸ਼ਮਸ਼ੇਰ ਸਿੰਘ ਹੁਰਾਂ ਨੇ ਵੀ ਆਪਣੇ ਵੱਡੇ ਭਾਈ ਸਾਹਿਬ ਜੀ ਦੇ ਨਕਸ਼ੇ ਕਦਮਾਂ ਉਤੇ ਟੁਰਦਿਆਂ ਗੁਰਮਤਿ ਸੰਗੀਤ ਦੀ ਪੱਗਡੰਡੀ ਤੋਂ ਪਰੇ ਨਾ ਹੱਟਣ ਦਾ ਅਹਿਦ ਨਿਭਾਇਆ। ਭਾਈ ਸੰਤਾ ਸਿੰਘ ਜੀ, ਭਾਈ ਸਮਸ਼ੇਰ ਸਿੰਘ ਜੀ, ਭਾਈ ਸਵਰਨ ਸਿੰਘ ਜੀ ਤੇ ਭਾਈ ਜਬਰਜੰਗ ਸਿੰਘ (ਸਭ ਭਰਾ) ਜੀ ਹੁਰਾਂ ਵੱਲੋਂ ਜੋ ਗੁਰਮਤਿ ਸੰਗੀਤ ਸ਼ੈਲੀ 'ਚ ਹਿੱਸਾ ਤੇ ਯੋਗਦਾਨ ਪਾਇਆ ਹੈ ਉਸਦੇ ਲਈ ਸਿੱਖ ਪੰਥ ਅਤੇ ਸੰਗੀਤ ਪ੍ਰੇਮੀ ਸਦਾ ਹੀ ਰਿਣੀ ਰਹਿਣਗੇ। ਅੱਜ ਮੌਜੂਦਾ ਸਮੇਂ 2010 ਦੌਰਾਨ ਵੀ ਆਪ ਜੀ ਦੇ ਖਾਨਦਾਨ ਵਿਚੋਂ ਭਾਈ ਹਰਜੀਤ ਸਿੰਘ ਜੀ ਤੇ ਉਹਨਾਂ ਦੇ ਸਾਥੀ ਇਸੇ ਹੀ ਸ਼ੈਲੀ ਨੂੰ ਜੀਵਤ ਰੱਖਣ ਦੇ ਯਤਨਾਂ 'ਚ ਮਸਰੂਫ ਦਿਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਕੀਰਤਨ ਦੀ ਸੇਵਾ ਤਨਦੇਹੀ ਨਾਲ ਨਿਭਾਅ ਰਹੇ ਹਨ। ਬੇਸ਼ਕ ਭਾਈ ਸੰਤਾ ਸਿੰਘ

ਜੀ ਜਾਂ ਫਿਰ ਭਾਈ ਸ਼ਮਸ਼ੇਰ ਸਿੰਘ ਜੀ ਵਾਲੀ ਗੱਲ ਤਾਂ ਨਹੀਂ ਰਹੀ ਪਰ ਇਸ ਸ਼ੀਰੀ ਰੁੱਖ ਤੋਂ ਅਜੇ ਵੀ ਟਾਵੇਂ-ਟਾਵੇਂ ਲਜ਼ੀਜ਼ ਫਲਾਂ ਦੀ ਪ੍ਰਾਪਤੀ ਹੋ-ਈ ਜਾਂਦੀ ਏ ਜੋ ਕਿ ਫ਼ਖਰ ਤੇ ਤਸੱਲੀ ਵਾਲੀ ਗੱਲ ਹੈ। ਔਰ ਮੇਰੀ ਦੁਆ ਤੇ ਦਿਲੀ ਇੱਛਾ ਹੈ ਕਿ ਭਾਈ ਸੰਤਾ ਸਿੰਘ ਜੀ ਦੀ ਬੰਸਾਵਲੀ ਦੀ ਹਰੀ ਕਚਾਅ ਵੇਲ ਕਦੀ ਵੀ ਸੁੱਕੇ ਨਾ। ਸਤਿਕਾਰਤ ਮਰਹੂਮ ਸਖ਼ਸ਼ੀਅਤ ਭਾਈ ਸੰਤਾ ਸਿੰਘ ਜੀ ਰੋਮ ਰੋਮ ਤੋਂ ਕੀਰਤਨ ਨੂੰ ਹੀ ਸਮਰਪਿਤ ਸਨ। ਆਪ ਜੀ ਆਖ਼ਰੀ ਸਮੇਂ ਵੀ ਜਦੋਂ ਬੰਬਈ ਤੋਂ ਕੀਰਤਨ ਸੇਵਾ ਕਰਕੇ ਰਾਗੀ ਜੱਥੇ ਸਮੇਂ ਵਾਪਸ ਦਿਲੀ ਨੂੰ ਆਪਣੇ ਘਰ ਆ ਰਹੇ ਸਨ ਤਾਂ ਚਲਦੀ ਹੋਈ ਰੇਲ ਗੱਡੀ ਅੰਦਰ ਹੀ ਦਿਲ ਦੇ ਦੌਰੇ ਨਾਲ ਆਪਣੇ ਸਕੇ ਭਰਾਵਾਂ ਦੀ ਗੋਦ ਵਿਚ ਹੀ ਪ੍ਰਾਣ ਤਿਆਗ ਕੇ ਪੰਥ ਤੇ ਪਰਿਵਾਰ ਨੂੰ ਸਦੀਵੀ ਵਿਛੋੜਾ ਦੇ ਗਏ। ਪ੍ਰੰਤੂ ਹਉਕੇ ਨਾਲ ਆਖਣਾ ਪੈ ਰਿਹਾ ਹੈ ਕਿ ਖਾਲਸਾ ਪੰਥ ਜਿਤਨਾ ਵਿਸ਼ਾਲ ਚਿੱਤ ਤੇ ਬਖਸ਼ਣਹਾਰ ਹੈ, ਉਨਾਂ ਹੀ ਅਵੇਸਲਾ ਤੇ ਲਾਪ੍ਰਵਾਹ ਆਪਣੇ ਤੇ ਗੁਰੂ ਕੇ ਰਬਾਬੀਆਂ,ਰਾਗੀਆਂ ਤੇ ਕੀਰਤਨੀਆਂ ਨੂੰ ਭੁਲਾਉਣ ਵਿਚ ਵੀ ਹੈ।

# ਉਸਤਾਦ ਜਸਵੰਤ ਸਿੰਘ ਕੁਲਾਰ

ਉਸਤਾਦ ਭਾਈ ਜਸਵੰਤ ਸਿੰਘ ਕੁਲਾਰ ਜੀ ਗੁਰਮਤਿ ਸੰਗੀਤ ਕੀਰਤਨ ਦੇ ਮਹਾਂਰਥੀ ਹੀ ਆਖੇ ਜਾ ਸਕਦੇ ਨੇ। ਆਪ ਜੀ ਨੇ ਪਿਤਾ ਸ. ਕੇਹਰ ਸਿੰਘ ਦੇ ਘਰ ਤੇ ਮਾਤਾ ਰਾਜ ਕੌਰ ਦੀ ਕੁੱਖੋਂ ਸੰਨ 1913 ਨੂੰ ਜੁਲਾਈ ਮਹੀਨੇ ਵਿਚ ਪਿੰਡ ਕੁਲਾਰ ਤਹਿਸੀਲ ਜਗਰਾਉਂ ਜ਼ਿਲ੍ਹਾ ਲੁਧਿਆਣਾ ਵਿਖੇ ਜਨਮ ਲਿਆ। ਬਾਲ ਉਮਰੇ ਹੀ ਚੰਦਰੀ ਚੇਚਕ ਦੀ ਬਿਮਾਰੀ ਨੇ ਆਪ ਦੇ ਨੇਤਰਾਂ ਦੀ ਜੋਤ ਖ਼ਤਮ ਕਰ ਦਿੱਤੀ। ਮਾਤਾ ਪਿਤਾ ਦੇ ਧੁਰ ਅੰਦਰ ਇਸ ਇਕਲੌਤੇ ਫਰਜ਼ੰਦ ਲਈ ਅੰਤਾ ਦਾ ਪਿਆਰ ਸੀ ਅਤੇ ਮਨ ਅੰਦਰ ਇਸ ਪੁੱਤਰ ਨੂੰ ਲਾਇਕ ਤੇ ਹੁਨਰਮੰਦ ਬਣਾਉਣ ਦੀ ਤੀਬਰ ਇੱਛਾ ਸੀ, ਪ੍ਰੰਤੂ ਨੇਤਰਹੀਨਤਾ ਕਾਰਨ ਸਕੂਲੀ ਵਿਦਿਆ ਸੰਭਵ ਨਹੀਂ ਸੀ, ਸੋ ਮਾਤਾ ਪਿਤਾ ਜੀ ਨੇ ਪਿੰਡ ਦੇ ਹੀ ਗੁਰੂ ਕੇ ਵਜ਼ੀਰ (ਗ੍ਰੰਥੀ) ਪਾਸੋਂ ਨਿਤਨੇਮ ਦੀ ਬਾਣੀ ਤੋਂ ਇਲਾਵਾ ਬਹੁਤ ਸਾਰੀ ਵਿਦਵਿਤਾ ਵੀ ਹਾਸਿਲ ਕਰਵਾ ਲਈ। ਸੂਝਵਾਨ ਤੇ ਗੁਰਸਿੱਖ ਬਾਪ ਨੇ ਬਾਲ ਜਸਵੰਤ ਸਿੰਘ ਨੂੰ 11 ਸਾਲ ਦੀ ਉਮਰ ਵਿਚ ਹੀ ਨੇਤਰਹੀਣਾਂ ਦੀ ਪ੍ਰਸਿੱਧ ਦੌਧਰ ਦੀ ਟਕਸਾਲ ਵਿਚ ਦਾਖਲ ਕਰਵਾ ਦਿਤਾ, ਸੋ ਆਪ ਜੀ ਨੇ ਬਹੁਤ ਹੀ ਸਿਰੜ ਲਗਨ ਤੇ ਤਨਦੇਹੀ ਨਾਲ ਰਿਆਜ ਮਿਹਨਤ ਕਰਦਿਆਂ ਹੋਇਆ 1924 ਤੋਂ ਲੈ ਕੇ 1939 ਤੱਕ ਲਗਭਗ ਪੰਦਰਾਂ ਵਰ੍ਹਿਆਂ ਤੀਕਰ ਸੰਗੀਤ ਵਿਦਿਆ ਹਾਸਿਲ ਕੀਤੀ। ਆਪ ਜੀ ਨੇ ਮੁੱਢਲੀ ਵਿਦਿਆ ਪ੍ਰਸਿੱਧ ਸੰਗੀਤ ਉਸਤਾਦ ਭਾਈ ਜੈਮਲ ਸਿੰਘ ਪਾਸੋਂ ਹਾਸਿਲ ਕਰਨ ਤੋਂ ਇਲਾਵਾ ਹੋਰ ਨਿਪੁੰਪਨਤਾ ਲਈ ਤਰਨਤਾਰਨ ਸਾਹਿਬ ਜੀ ਦੇ ਪ੍ਰਸਿਧ ਉਸਤਾਦ ਪੰਡਤ ਨੱਥੂ ਰਾਮ ਤੇ ਇੰਜ ਹੀ ਚੱਕ ਨੰਬਰ 20 ਮਿੰਟਗੁਮਰੀ (ਸਾਹੀਵਾਲ) ਪਾਕਿਸਤਾਨ ਦੇ ਮੰਨੇ-ਪ੍ਰਮੰਨੇ ਉਸਤਾਦ ਝੰਡੇ ਖਾਨ ਦੀ ਸ਼ਾਗਿਰਦੀ ਵੀ ਕੀਤੀ। ਸੋ ਆਪ ਜੀ ਨੇ ਸੰਗੀਤ ਦੇ ਡੂੰਘੇ ਭੇਦ ਜਾਨਣ ਲਈ ਅਤੇ ਤੰਤੀ ਸਾਜ਼ਾਂ ਨੂੰ ਵਜਾਉਣ ਲਈ ਵੀ ਵਧੇਰੇ ਅਭਿਆਸ ਕੀਤਾ। ਇੰਜ ਕਰਕੇ ਆਪ ਜੀ ਨੂੰ ਗੁਰਮਤਿ ਸੰਗੀਤ ਵਿਚ ਬਹੁਤ ਹੀ ਪਰਪੱਕਤਾ ਪ੍ਰਾਪਤ ਹੋ ਗਈ, ਸੋ ਫਿਰ ਆਪ ਜੀ ਨੇ ਅਲੱਗ-2 ਅਸਥਾਨਾਂ 'ਤੇ ਸੰਗੀਤ ਵਿਦਿਆ ਨੂੰ ਵੰਡਣ ਲਈ ਸਿਖਾਉਣਾ ਸ਼ੁਰੂ ਕਰ ਦਿੱਤਾ। ਮਿਸਾਲ ਵਜੋਂ ਸਭ ਤੋਂ ਪਹਿਲਾਂ ਬਰਨਾਲਾ (ਸੰਗਰੂਰ) ਵਿਖੇ ਸਿਖਾਉਣਾ ਸ਼ੁਰੂ ਕੀਤਾ, ਫਿਰ ਦੌਧਰ ਟਕਸਾਲ ਦੇ ਮੁੱਖੀ ਸੰਤ ਮੰਗਲ ਸਿੰਘ ਜੀ ਦੀ ਪ੍ਰੇਰਨਾ ਸਦਕਾ ਪਿੰਡ ਭਸੀਨ ਸਾਹੀਵਾਲ (ਮਿੰਟਗੁਮਰੀ) ਵਿਚ ਸੰਗੀਤ ਵਿਦਿਆਲਾ ਖੋਲ੍ਹ ਲਿਆ ਅਤੇ ਬਹੁਤ ਸਾਰੇ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਦੀ ਸਿਖਲਾਈ ਵੀ ਦਿਤੀ। ਫਿਰ ਕਈ ਕੁ ਜਗਾਹਾਂ ਜਿਵੇਂ ਗੁਰੂ ਨਾਨਕ ਮਹਾਂ ਵਿਦਿਆਲਾ ਪਿੰਡ ਮਾਨਪੁਰ ਖੰਟ (ਰੋਪੜ), ਗੁਰਦੁਆਰਾ ਦੂਖ ਨਿਵਾਰਨ ਸਾਹਿਬ ਜੀ ਪਟਿਆਲਾ ਜ਼ਿਲ੍ਹਾ ਸ਼ੇਖੂਪੁਰਾ ਸਥਿਤ ਚੂਹੜਕਾਣੇ ਗੁਰਦੁਆਰਾ ਸੱਚਾ ਸੌਦਾ ਵਿਖੇ ਵੀ ਸਿਖਲਾਈ ਦਿੱਤੀ। 1944 ਵਿਚ ਪਿੰਡ ਕੁਲਾਰਾਂ ਦੇ ਨਜ਼ਦੀਕ ਹੀ ਪਿੰਡ

ਹੇਰਾਂ ਵਿਖੇ ਰਾਗੀ ਕਲਾਸਾਂ ਸ਼ੁਰੂ ਕਰ ਦਿਤੀਆਂ। ਪਰੰਤੂ 1945 ਵਿਚ ਮੁੜ ਮਾਨਪੁਰ ਖੰਟ ਚਲੇ ਗਏ, ਫਿਰ 1946-47 'ਚ ਗੁਰਦੁਆਰਾ ਫਲਾਹੀ ਸਾਹਿਬ ਪਿੰਡ ਦੁਲਏ (ਲੁਧਿਆਣਾ) 1950-51 ਵਿਚ ਗੁਰਦੁਆਰਾ ਸਾਹਿਬ 'ਸਮਰਾਲਾ' ਅਤੇ 1952 ਤੋਂ 1954 ਤੱਕ ਗੁਰਦੁਆਰਾ ਬੜਾ ਸਿੱਖ ਸੰਗਤ ਕਲਕੱਤਾ ਵਿਖੇ ਵੀ ਕਈ ਕੁ ਦਰਜਨਾਂ ਵਿਦਿਆਰਥੀਆਂ ਨੂੰ ਸਿਖਲਾਈ ਦਿਤੀ। ਇੰਜ ਹੀ 1954 ਤੋਂ 1961 ਤੱਕ ਸੰਤ ਬਾਬਾ ਅੱਤਰ ਸਿੰਘ ਜੀ ਦੇ ਜਨਮ ਅਸਥਾਨ ਨਗਰ ਪਿੰਡ ਚੀਮਾਂ ਵਿਖੇ ਰਾਗੀ ਕਲਾਸਾਂ ਲਗਾਈਆਂ। 1962 ਤੋਂ 1964 ਤੱਕ ਮਸਤੂਆਣਾ ਸੰਗਰੂਰ ਵਿਖੇ ਫਿਰ 1965-66 'ਚ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਗਮਨ ਅਸਥਾਨ ਫਿੰਡ ਬੋਪਾਰਾਏ ਕਲਾਂ (ਲੁਧਿਆਣਾ) ਵਿਖੇ ਤੇ 1967-68 ਵਿਚ ਫਿਰ ਦੋਬਾਰਾ ਮਸਤੂਆਣਾ (ਸੰਗਰੂਰ) ਵਿਖੇ ਤੇ ਇੰਜ ਹੀ 1969 ਤੋਂ 1973 ਤੱਕ ਲਗਾਤਾਰ ਚਾਰ ਸਾਲ ਤੱਕ ਪਿੰਡ ਮੁਲਾਂਪੁਰ ਲੁਧਿਆਣਾ ਦੇ ਇਤਿਹਾਸਿਕ ਗੁਰਦੁਆਰਾ ਸਾਹਿਬ ਵਿਖੇ ਵੀ ਸੇਵਾ ਨਿਭਾਈ, ਪ੍ਰੰਤੂ ਗੁਰਦੁਆਰਾ ਮਸਤੂਆਣਾ ਸਾਹਿਬ ਜੀ ਦੇ ਪ੍ਰਬੰਧਕ ਸਾਹਿਬਾਨ ਜ਼ੋਰ ਪਾ ਕੇ ਇਕੇਰਾਂ ਫਿਰ 1973 ਤੋਂ 1976 ਵਿਚ ਵਾਪਸ ਲੈ ਗਏ, ਜਿਥੇ ਕਿ ਅੱਜ ਤੱਕ ਵੀ ਉਪਰੋਕਤ ਸੰਗੀਤ ਵਿਦਿਆਲਾ ਚਲ ਰਿਹਾ ਹੈ। ਏਥੇ ਦੇਸ਼ਾ-ਵਿਦੇਸ਼ਾ ਤੋਂ ਵੀ ਆ ਕੇ ਵਿਦਿਆਰਥੀ ਸਿਖਲਾਈ ਲੈਂਦੇ ਨੇ। ਇਸੇ ਹੀ ਅਸਥਾਨ ਉੱਤੇ ਆਪ ਜੀ ਦੇ ਸ਼ਾਗਿਰਦ ਭਾਈ ਲਾਲ ਸਿੰਘ ਉਸਤਾਦ ਧਨੌਲਾ 1982-83 ਤੋਂ ਲਗਾਤਾਰ ਸੰਗੀਤ ਵਿਦਿਆ ਵੰਡ ਰਹੇ ਨੇ। ਇੰਜ ਹੀ ਭਾਈ ਜਸਵੰਤ ਸਿੰਘ ਜੀ ਕੁਲਾਰ ਦਮਦਮੀ ਟਕਸਾਲ ਵੱਲੋਂ ਚਲਾਏ ਜਾ ਰਹੇ ਵਿਦਿਆਲੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ (ਮਹਿਤਾ) ਵਿਖੇ 1973 ਤੋਂ 1979 ਤੱਕ ਸੰਗੀਤ ਦੇ ਉਸਤਾਦ ਰਹੇ ਹਨ ਅਤੇ ਅਨੇਕਾਂ ਹੀ ਸਿੰਘਾਂ ਨੂੰ ਗੁਰਮਤਿ ਸੰਗੀਤ ਦੀ ਦਾਤ ਨਾਲ ਸਰਸ਼ਾਰ ਕਰਦੇ ਰਹੇ। ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਆਪ ਜੀ ਦਾ ਡਾਹਢਾ ਮਾਨ-ਸਨਮਾਨ ਤੇ ਜ਼ਿਕਰ ਵੀ ਕੀਤਾ ਕਰਦੇ ਸਨ। ਫਿਰ ਆਪ ਜੀ 1980 ਤੱਕ ਬੱਚਿਆਂ ਨੂੰ ਗੁਰਮਤਿ ਸੰਗੀਤ ਦੀ ਸਿਖਲਾਈ ਦੇਂਦੇ ਰਹੇ। ਕੋਈ 200 ਤੋਂ ਵੱਧ ਪ੍ਰਾਣੀਆਂ ਨੇ ਕੀਰਤਨ ਸਿੱਖਣ ਦਾ ਲਾਹਾ ਲਿਆ। 1982 ਦੇ ਅੰਤ 'ਚ ਆਪ ਜੀ ਕੈਨੇਡਾ ਗਏ ਅਤੇ ਉਥੇ ਲਗਾਤਾਰ ਸੱਤ-ਅੱਠ ਮਹੀਨੇ ਰਹਿ ਕੇ ਕੀਰਤਨ ਦੀਆਂ ਕਲਾਸਾਂ ਵੀ ਲਾਈਆਂ। ਇਹ ਇਕ ਤਸੱਲੀ ਤੇ ਪ੍ਰਸੰਨਤਾ ਵਾਲੀ ਗੱਲ ਵੇ ਕਿ ਆਪ ਜੀ ਨੇ ਆਪਣੀ ਜ਼ਿੰਦਗੀ ਦੌਰਾਨ ਦੋ ਹਜ਼ਾਰ ਦੇ ਕਰੀਬ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਦੀ ਸਿਖਲਾਈ ਦਿਤੀ ਹੈ, ਪ੍ਰੰਤੂ ਆਪ ਜੀ ਸਦਾ ਹੀ ਜ਼ਿਆਦਾ ਜ਼ੋਰ ਨੇਤਰਹੀਣਾਂ ਦੀ ਸਿਖਲਾਈ 'ਤੇ ਹੀ ਦੇਂਦੇ ਸਨ ਅਤੇ ਕਈ ਕੁ ਨੇਤਰਹੀਣ ਮੰਗਤੇ ਵੀ ਰਾਗੀ ਬਣਾਏ। ਉਸਤਾਦ ਜਸਵੰਤ ਸਿੰਘ ਕੁਲਾਰ ਨਾਲ ਇਕ ਖਾਸ ਘਟਨਾ ਜੁੜੀ ਹੋਈ ਹੈ, ਜੋ ਕਿ ਵਾਰ-ਵਾਰ ਵਾਪਰਦੀ ਰਹੀ, ਕਿਉਂਕਿ ਆਪ ਜੀ ਖ਼ੁਦ ਨੇਤਰਹੀਣ ਹੋਣ ਕਾਰਣ ਸਾਰੀ ਜ਼ਿੰਦਗੀ ਨੇਤਰਹੀਣਾਂ ਦੀ ਮਦਦ 'ਤੇ ਹੀ ਰਹੇ, ਆਪ ਜੀ ਜਿਥੇ ਕਿਤੇ ਵੀ ਵਿਦਿਆਲੇ 'ਚ ਸਰਵਿਸ ਤੇ ਸਿਖਾਉਣ ਲਈ ਜਾਂਦੇ ਤਾਂ ਉਪਰੋਕਤ ਪ੍ਰਬੰਧਕਾਂ ਸਾਹਵੇਂ ਇਕ ਸ਼ਰਤ ਜ਼ਰੂਰ ਹੀ ਰੱਖਦੇ ਕਿ ਮੈਂ ਤੱਦ ਹੀ ਸਿਖਾਵਾਂਗਾ ਜੇਕਰ ਮੇਰੀ ਕਲਾਸ ਵਿਚ ਅੱਠ-ਦੱਸ ਨੇਤਰਹੀਣ ਹੋਣ ਅਤੇ ਉਹਨਾਂ ਦਾ ਸਾਰਾ ਖਰਚਾ-ਪਾਣੀ ਵੀ ਮੈਂ ਖ਼ੁਦ ਹੀ ਕਰਾਂਗਾ, ਪ੍ਰੰਤੂ ਜਦੋਂ ਕਦੀ ਕੋਈ ਵੀ ਪ੍ਰਬੰਧਕ ਇਤਰਾਜ਼ ਕਰਦਾ ਤਾਂ ਆਪ ਸਰਵਿਸ

ਛੱਡ ਕੇ ਅਗਾਂਹ ਟੁਰ ਜਾਂਦੇ ਤੇ ਫਿਰ ਉਸੇ ਹੀ ਪ੍ਰਕਿਰਿਆ ਵਿਚ ਜੁੱਟ ਜਾਂਦੇ ਅਤੇ ਹਰ ਸੰਸਥਾ ਵਿਦਿਆਲੇ 'ਚ ਜਾ ਕੇ ਨੇਤਰਹੀਣਾਂ ਨੂੰ ਪੁੱਤਰਾਂ ਵਾਂਗਰ ਪਾਲਦੇ ਅਤੇ ਗੁਰਮਤਿ ਸੰਗੀਤ ਦੁਆਰਾ ਉਹਨਾਂ ਦੀਆਂ ਅੰਦਰਲੀਆਂ ਅੱਖਾਂ ਨੂੰ ਖੋਹਲ ਛੱਡਦੇ। ਸੋ ਇਹ ਇਕ ਅਸਚਰਜਤਾ ਵਾਲੀ ਹੀ ਗੱਲ ਹੈ ਕਿ ਅੱਖਾਂ ਵਾਲੇ ਤਾਂ ਕਈ ਵਾਰ ਇਕੋ ਥਾਂ ਹੀ ਬੈਠਣ ਨੂੰ ਤਰਜੀਹ ਦੇਂਦੇ ਨੇ ਪਰ ਇਕ ਅੱਖਾਂ ਤੋਂ ਮੁਨਾਖਾ ਵਿਅਕਤੀ ਗ੍ਰਹਿਸਥੀ ਹੋਣ ਦੇ ਬਾਵਜੂਦ ਵੀ ਹੰਨੇ-ਹੰਨੇ ਜਾ ਕੇ ਗੁਰਮਤਿ ਸੰਗੀਤ ਦੀ ਵਿਦਿਆ ਦਾ ਛੱਟਾ ਦੇਂਦਾ ਰਿਹਾ ਹੈ। ਸੋ ਇਸੇ ਕਰਕੇ ਆਪ ਜੀ ਉਸਤਾਦ ਰਾਗੀ ਨਾਲ ਮਸ਼ਹੂਰ ਹੋ ਗਏ ਸਨ। ਆਪ ਕਹਿੰਦੇ ਸਨ ਕਿ ਇਹ ਸੇਵਾ ਮੈਨੂੰ ਧੁਰੋਂ ਪ੍ਰਾਪਤ ਹੋਈ ਹੈ, ਆਪ ਜੀ ਨੇ ਆਪਣੀ ਜੱਦੀ ਜਾਇਦਾਦ 'ਚੋਂ ਦੋ ਲੜਕੀਆਂ ਤੇ ਦੋਹਾਂ ਲੜਕਿਆਂ ਨੂੰ ਉੱਚ-ਵਿਦਿਆ ਗ੍ਰਹਿਣ ਕਰਵਾਈ। ਆਪ ਜੀ ਦਾ ਇਕ ਫਰਜ਼ੰਦ (ਪੁੱਤਰ) ਸ. ਹਰਕੀਰਤੰ ਸਿੰਘ ਸ਼ੌਂਕੀ ਵੈਨਕੂਵਰ (ਕੈਨੇਡਾ) ਵਿਖੇ ਪ੍ਰਸਿੱਧ ਅਖਬਾਰ ਚੜ੍ਹਦੀ ਕਲਾ ਦਾ ਐਡੀਟਰ ਹੈ ਅਤੇ ਗੁਰਸਿਖੀ ਅਤੇ ਕੀਰਤਨ ਵਿਚ ਵੀ ਪਰਪੱਕ ਹੈ। ਦੂਸਰਾ ਲੜਕਾ ਗੁਰਕੀਰਤ ਸਿੰਘ ਕੋਕੀ ਜੱਦੀ ਪਿੰਡ ਕੁਲਾਰ ਵਿਖੇ ਹੀ ਖੇਤੀ ਬਾੜੀ ਕਰਦਾ ਹੈ। ਆਪ ਜੀ ਦੇ ਸੰਗੀਤਕ ਸ਼ਗਿਰਦਾਂ ਦੀ ਲੜੀ ਬਹੁਤ ਹੀ ਲੰਮੇਰੀ ਹੈ, ਜਿਹਨਾਂ ਵਿਚੋਂ ਕੁਝ ਕੁ ਦਾ ਜ਼ਿਕਰ ਕਰਨਾ ਲਾਜ਼ਮੀ ਹੈ। ਸਵਰਗਵਾਸੀ ਭਾਈ ਸੰਤੋਖ ਸਿੰਘ ਮਰਗਿੰਦ, ਸਵ. ਭਾਈ ਜੀਤ ਸਿੰਘ, ਭਾਈ ਪ੍ਰੀਤਮ ਸਿੰਘ ਸਾਰੋਂ, ਸਵ. ਭਾਈ ਮੁਕੰਦ ਸਿੰਘ ਪ੍ਰਸਿੱਧ ਤਬਲਾਵਾਦਕ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ। ਸਵ. ਭਾਈ ਅਮਰੀਕ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ, ਭਾਈ ਕੁਲਵੰਤ ਸਿੰਘ ਠੱਠੀ ਤਬਲਾਵਾਦਕ, ਸ਼ਹੀਦ ਭਾਈ ਅਮਰੀਕ ਸਿੰਘ ਇਤਿਆਦਿਕ। ਆਪ ਜੀ ਤਾਅ ਉਮਰ ਹਰਮੋਨੀਅਮ ਸਮੇਤ ਵਾਇਲਨ ਨਾਲ ਹੀ ਕੀਰਤਨ ਕਰਦੇ ਰਹੇ ਹਨ ਅਤੇ ਆਪ ਜੀ ਬਹੁਤ ਫੁਰਤੀਲੇ ਵਜੰਤਰੀ ਸਨ। ਮੰਦਰ ਤੋਂ ਤਾਰ ਸਪਤਕ ਤੱਕ ਗਾ ਜਾਣਾ ਆਪ ਜੀ ਦੀ ਵਿਸ਼ੇਸ਼ ਖੂਬੀ ਸੀ। ਆਪ ਜੀ ਔਖੀਆਂ ਤੋਂ ਔਖੀਆਂ ਉਸਤਾਦੀ ਬੰਦਸ਼ਾਂ ਆਸਾਨੀ ਨਾਲ ਸਿਖਾ ਸਕਣ ਦੀ ਮੁਹਾਰਤ ਰੱਖਦੇ ਸਨ। ਯਾਨੀ ਕਿ ਆਪ ਜੀ ਨੇਤਰਹੀਣਾਂ ਦੇ ਮਸੀਹੇ ਸਨ। ਸੋ ਭਾਰਤੀ ਨੇਤਰਹੀਣ ਸਮਾਜ ਲੁਧਿਆਣਾ ਆਪ ਜੀ ਅਤੇ ਉਸਤਾਦ ਸਰਵਣ ਸਿੰਘ ਗੰਧਰਬ ਦੀ ਹੀ ਦੇਣ ਹੈ। ਆਪ ਜੀ ਦੇ ਬਹੁਤ ਸਾਰੇ ਸ਼ਗਿਰਦ ਅਲੱਗ ਅਲੱਗ ਵਿਦਿਆਲਿਆਂ 'ਚ ਤਨਦੇਹੀ ਨਾਲ ਸੇਵਾਵਾਂ ਨਿਭਾਅ ਰਹੇ ਨੇ। ਉਸਤਾਦ ਭਾਈ ਸੁਰਜੀਤ ਸਿੰਘ ਗੁਰਮਤਿ ਸੰਗੀਤ ਵਿਦਿਆਲਾ ਨਾਨਕਸਰ ਚੀਮਾਂ (ਸੰਗਰੂਰ), ਉਸਤਾਦ ਰਾਗੀ ਲਾਲ ਸਿੰਘ ਧਨੌਲਾ (ਸੰਗਰੂਰ) ਉਸਤਾਦ ਰਾਗੀ ਜਰਨੈਲ ਸਿੰਘ ਲੌਂਗੋਵਾਲ, ਗੁਰਮਤਿ ਸੰਗੀਤ ਵਿਦਿਆਲਾ ਗੁਰਦੁਆਰਾ ਬੁੰਗਾ ਮਸਤੂਆਣਾ ਸਾਹਿਬ (ਤਲਵੰਡੀ ਸਾਬੋ) ਇਤਿਆਦਿਕ ਦਮਦਮੀ ਟਕਸਾਲ ਤਰਫ਼ੋਂ ਇਕ ਸੰਗੀਤ ਸਾਗਰ ਕਿਤਾਬ ਛਪਵਾਈ ਗਈ ਹੈ, ਜਿਸ ਦੇ ਕਿ ਲੇਖਕ ਉਸਤਾਦ ਜਸਵੰਤ ਸਿੰਘ ਜੀ ਕੁਲਾਰ ਨੇ। ਆਪ ਜੀ ਨੂੰ ਹਰਮੋਨੀਅਮ, ਤਬਲਾ, ਸਿਰੰਦਾ, ਦੋਤਾਰਾ ਵਾਇਲਨ, ਤਾਊਸ ਤੇ ਜਲ ਤਰੰਗ ਜਿਹੇ ਸਾਜ ਵਜਾਉਣ ਵਿਚ ਵੀ ਮੁਹਾਰਤ ਹਾਸਿਲ ਸੀ। ਅੱਜ ਵੀ ਆਪ ਜੀ ਦੇ ਸ਼ਗਿਰਦ ਅਤੇ ਕਦਰਦਾਨ ਲੋਕ ਆਪ ਜੀ ਦੀ ਸੰਗੀਤਕ ਦੇਣ ਨੂੰ ਯਾਦ ਕਰਕੇ ਅੱਖਾਂ ਨਮ ਕਰ ਬੈਠਦੇ ਨੇ। ਗੁਰਮਤਿ ਸੰਗੀਤ ਜਗਤ ਵਿਚ ਆਪ ਜੀ ਦਾ ਇਕ ਵਿਸ਼ੇਸ਼

ਰੁਤਬਾ ਤੇ ਨਾਮ ਹੈ। ਸੰਨ 1983 ਵਿਚ ਦਸੰਬਰ ਮਹੀਨੇ ਵਿਚ ਆਪ ਜੀ ਨੇ ਇਕ ਗੁਰ-ਅਸਥਾਨ 'ਤੇ ਡਾਹਢਾ ਰਸ-ਭਿੰਨਾਂ ਕੀਰਤਨ ਕਰਦਿਆਂ ਹੋਇਆਂ ਸਭਨਾਂ ਨੂੰ ਆਖਰੀ ਫਤਹਿ ਬੁਲਾਈ ਤੇ ਸਮਾ ਗਏ ਮੌਤ ਦੀ ਆਗੋਸ਼ 'ਚ।

ਨੋਟ : ਇਸ ਜਾਣਕਾਰੀ ਦੇ ਸਹਿਯੋਗ ਬਦਲੇ ਭਾਈ ਗੁਰਜਿੰਦਰ ਸਿੰਘ 'ਰਸੀਆ' ਬਹਾਦਰਪੁਰ (ਸੰਗਰੂਰ) ਦਾ ਧੰਨਵਾਦੀ ਹਾਂ ਜੀ।

# ਭਾਈ ਧਰਮ ਸਿੰਘ ਜ਼ਖਮੀ

ਕਿੱਤਾ ਮੁੱਖੀ ਪਰੰਪਰਾ ਖਾਨਦਾਨ ਦੇ ਰੌਸ਼ਨ-ਚਿਰਾਗ ਅਤੇ ਗੁਰਮਤਿ ਸੰਗੀਤ ਦੇ ਪਰਪੱਕ ਗਵੱਈਏ, ਕੀਰਤਨੀਏਂ ਭਾਈ ਸਾਹਿਬ ਭਾਈ ਧਰਮ ਸਿੰਘ ਜੀ "ਜ਼ਖਮੀ" ਕਿਸੇ ਵੀ ਜਾਣ ਪਹਿਚਾਣ ਦੇ ਮੁਹਤਾਜ ਨਹੀਂ, ਆਪ ਜੀ ਦੀ ਨਿਵੇਕਲੀ ਸਖਸ਼ੀਅਤ ਬਾਰੇ ਕੁਝ ਲਿਖਣਾ ਜਾਂ ਕਹਿਣਾ ਇਤਨਾ ਆਸਾਨ ਨਹੀਂ ਹੈ। ਪੁਸ਼ਤੈਨੀ ਕੀਰਤਨੀਏਂ ਭਾਈ ਧਰਮ ਸਿੰਘ ਜ਼ਖਮੀ ਦਾ ਜਨਮ ਸੰਨ 1920 ਵਿਚ ਕੀਰਤਨੀਆਂ ਦੇ ਪਰਿਵਾਰ ਵਿਚ ਹੀ ਹੋਇਆ। ਕੀਰਤਨ ਦੀ ਗੁੜ੍ਹਤੀ ਆਪ ਜੀ ਨੂੰ ਆਪਣੇ ਪਿਤਾ ਸ੍ਰੀ ਭਾਈ ਦੌਲਤ ਸਿੰਘ ਜੀ ਅਤੇ ਆਪਣੇ ਦਾਦਾ ਜੀ ਭਾਈ ਫਤਹਿ ਸਿੰਘ ਜੀ ਪਾਸੋਂ ਮਿਲੀ, ਆਪ ਜੀ ਦੇ ਤਾਇਆ ਜੀ ਭਾਈ ਸਰਦਾਰਾ ਸਿੰਘ ਜੀ ਤਾਊਸ ਵਜਾ ਕੇ ਕੀਰਤਨ ਕਰਿਆ ਕਰਦੇ ਸਨ। ਭਾਈ ਸਾਹਿਬ ਜੀ ਦੇ ਸਤਿਕਾਰਕ ਮਾਤਾ ਜੀ ਰਾਜ ਕੌਰ ਜੀ ਦਾ ਅਸੀਸਾਂ ਭਰਿਆ ਹੱਥ ਵੀ ਵਰਦਾਨ ਸਾਬਤ ਹੋਇਆ। ਆਪ ਜੀ ਇਕ ਅਜਿਹੇ ਆਲਮ ਤੇ ਫਾਜ਼ਲ ਸਨ ਕਿ ਆਪ ਜੀ ਦੀ ਫਾਰਸੀ ਅਤੇ ਉਰਦੂ ਉਪਰ ਵੀ ਪੂਰੀ ਪੂਰੀ ਪਕੜ ਸੀ, ਆਪ ਜੀ ਕਵਿਤਾ ਲਿਖਣ ਦੇ ਉਸਤਾਦ ਸਨ। ਆਪ ਜੀ ਦੇ ਪਰਿਵਾਰ ਦੇ ਦਾਮਨ ਵਿਚ ਗੁਰੂ ਨਾਨਕ ਦੇ ਦਰਬਾਰ ਤੋਂ ਹਯਾਤੀਆਂ ਤੋਂ ਹੀ ਰੱਬੀ ਕੀਰਤਨ ਦੀ ਖ਼ੈਰਾਤ ਪੈ ਚੁੱਕੀ ਸੀ, ਜੋ ਕਿ ਆਪ ਜੀ ਨੇ ਅੱਗੋਂ ਕਰੋੜਾਂ ਹੀ ਸਰੋਤਿਆਂ ਦੀ ਝੋਲੀ 'ਚ ਵੀ ਪਾ ਛੱਡੀ। ਜਖ਼ਮੀ ਸਾਹਿਬ ਆਪਣੇ ਫ਼ਨ ਵਿਚ ਬੇਹੱਦ ਮਾਹਿਰ ਸਨ ਅਤੇ ਸਰੋਤਿਆਂ ਦੇ ਅੰਦਰ ਤੱਕ ਉੱਤਰ ਜਾਣ ਦੀ ਜਾਚ ਕੋਈ ਆਪ ਪਾਸੋਂ ਹੀ ਸਿੱਖੇ। ਆਪ ਜੀ ਖੇਡਣ ਵੱਲ ਅਤੇ ਜਿਸਮਾਨੀ ਦੇਖ-ਰੇਖ ਵੱਲ ਉਚੇਚਾ ਧਿਆਨ ਦੇਂਦੇ ਸਨ। ਇੰਜ ਕਰਕੇ ਰਿਸ਼ਟ-ਪੁਸ਼ਟ ਰਹਿਣ ਲਈ ਫੁੱਟਬਾਲ ਖੇਡਣਾ ਆਪ ਜੀ ਦਾ ਜਾਨੂੰਨ ਸੀ। ਕੁਝ ਕੁ ਸਮਾਂ ਆਪਣੇ ਵੱਡੇ ਵਡੇਰਿਆਂ ਬਜ਼ੁਰਗਾਂ ਦੇ ਜੱਥੇ ਨਾਲ ਕੀਰਤਨ ਕਰਨ ਉਪਰੰਤ ਭਾਈ ਸਾਹਿਬ ਜੀ ਨੇ ਆਪਣੇ ਛੋਟੇ ਭਰਾਵਾਂ ਭਾਈ ਸਮਸ਼ੇਰ ਸਿੰਘ ਜੀ ਅਤੇ ਭਾਈ ਗੁਰਸ਼ਰਨ ਸਿੰਘ ਜੀ ਹੁਰਾਂ ਨੂੰ ਨਾਲ ਲੈ ਕੇ ਆਪਣਾ ਜੱਥਾ ਕਾਇਮ ਕਰ ਲਿਆ। ਤਿੰਨਾਂ ਹੀ ਵੀਰਾਂ ਨੇ ਪਰਿਵਾਰਕ ਵਿਦਿਆ ਤੋਂ ਇਲਾਵਾ ਪ੍ਰਸਿੱਧ ਉਸਤਾਦ ਪ੍ਰੋਫੈਸਰ ਦਰਸ਼ਨ ਸਿੰਘ ਕੋਮਲ ਹੁਰਾਂ ਪਾਸੋਂ ਕੀਰਤਨ ਦੀਆਂ ਬਾਰੀਕੀਆਂ ਨੂੰ ਸਿੱਖਿਆ ਅਤੇ ਆਪਣੀ ਸੰਗੀਤਕ ਤਾਲੀਮ 'ਚ ਵਾਧਾ ਵੀ ਕੀਤਾ। ਇਸ ਰਾਗੀ ਜੱਥੇ ਦੀ ਮਿੱਲਤ ਅਤੇ ਬੁਲੰਦ ਸੁਰੀਲੀ ਆਵਾਜ਼ ਦੀ ਕਲਾਤਮਿਕ ਗਾਇਕੀ ਨੇ ਸਿੱਖ ਸੰਗਤਾਂ ਵਿਚ ਆਪਣਾ ਵਿਸੇਸ਼ ਅਸਥਾਨ ਬਣਾ ਕੇ ਅਮਿੱਟ ਛਾਪ ਛੱਡੀ। ਸ੍ਰੀਮਾਨ ਸੰਤ ਬਾਬਾ ਫਤਹਿ ਸਿੰਘ ਜੀ ਇਸ ਰਾਗੀ ਜੱਥੇ ਨਾਲ ਵਿਸ਼ੇਸ਼ ਸਨੇਹ ਰੱਖਦੇ ਸਨ, ਕਿਉਂਕਿ ਸੰਤ ਜੀ ਖ਼ੁਦ ਵੀ ਕੀਰਤਨੀਏਂ ਸਨ ਤੇ ਗੁਣੀ ਜਨਾਂ ਦੀ ਆਪ ਨੂੰ ਚੰਗੇਰੀ ਪਰਖ ਸੀ ਅਤੇ ਸਦਾ ਹੀ ਇਸ ਰਾਗੀ ਜੱਥੇ ਨੂੰ ਮਾਨ ਸਨਮਾਨ ਦੇਂਦੇ ਰਹੇ। 1960 ਦਰਮਿਆਨ ਇਸ ਜੱਥੇ

ਵਿਚ ਅੱਜ ਦੇ ਪੰਥ ਪ੍ਰਸਿੱਧ ਨਾਮਵਰ ਕੀਰਤਨੀਏਂ ਭਾਈ ਸਾਹਿਬ ਜੀ ਦੇ ਸਪੁੱਤਰ ਭਾਈ ਅਮਰੀਕ ਸਿੰਘ ਜੀ ਵੀ ਸ਼ਾਮਿਲ ਹੋ ਗਏ ਜੋ ਕਿ ਮੰਝੇ ਹੋਏ ਆਰਟਿਸਟਾਂ ਦੀ ਤਰ੍ਹਾਂ ਦਿਲਰੁਬਾ ਵਜਾਉਂਦੇ ਸਨ। ਭਾਈ ਗੁਰਸ਼ਰਨ ਸਿੰਘ ਜੀ ਦੇ ਇੰਗਲੈਂਡ ਵੱਸ ਜਾਣ ਤੋਂ ਬਾਅਦ ਭਾਈ ਧਰਮ ਸਿੰਘ ਜੀ ਦੇ ਛੋਟੇ ਸਪੁੱਤਰ ਭਾਈ ਹਰਇਕਬਾਲ ਜੀ (ਬਾਲੀ) ਤਬਲੇ 'ਤੇ ਸੰਗਤ ਕਰਨ ਲੱਗੇ ਤੇ ਇਉਂ ਕਰਕੇ ਇਹ ਰਾਗੀ ਜੱਥਾ ਚਾਰ ਵਿਅਕਤੀਆਂ ਦਾ ਬਣ ਗਿਆ ਜੋ ਤਕਰੀਬਨ 25 ਸਾਲ ਤੱਕ ਲਗਾਤਾਰ ਸਿੱਖ ਸੰਗਤਾਂ ਪਾਸੋਂ ਵਾਹਵਾ ਖੱਟਦਾ ਰਿਹਾ ਹੈ। ਨਿਤਨੇਮ ਭਾਈ ਸਾਹਿਬ ਜੀ ਦੇ ਜੀਵਨ ਦਾ ਆਹਾਰ ਤੇ ਅਨਿਖੜਵਾਂ ਅੰਗ ਸੀ। ਆਪ ਜੀ ਰੋਜ਼ਾਨਾ ਹੀ ਸੰਪੂਰਨ ਸੁੰਦਰ ਗੁਟਕੇ ਦਾ ਨੇਮ ਨਾਲ ਪਾਠ ਕਰਿਆ ਕਰਦੇ ਸਨ। ਭਾਈ ਸਾਹਿਬ ਜੀ ਦੇ ਪਰਿਵਾਰਕ ਸੂਤਰਾਂ ਮੁਤਾਬਿਕ ਇਕ ਵੇਰੀ ਭਾਈ ਧਰਮ ਸਿੰਘ ਜੀ ਕਿਤੇ ਆਸਾ ਜੀ ਦੀ ਵਾਰ ਦਾ ਕੀਰਤਨ ਕਰ ਕੇ ਆਏ ਅਤੇ ਘਰ ਪੁੱਜ ਕੇ ਗੁਟਕੇ ਤੋਂ ਆਸਾ ਜੀ ਦੀ ਵਾਰ ਦਾ ਹੀ ਮੁੜ ਪਾਠ ਕਰਨ ਲੱਗ ਪਏ। ਸਨੇਹੀਆਂ ਨੇ ਤਾਅਜੁਬ ਨਾਲ ਪੁੱਛਿਆ ਕਿ ਭਾਈ ਸਾਹਿਬ ਜੀ ਆਪ ਜੀ ਅੱਜ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕਰ ਤੇ ਆਏ ਹੋ ਪਰ ਹੁਣ ਦੋਬਾਰਾ ਕਿਉਂ? ਅੱਗੋਂ ਭਾਈ ਸਾਹਿਬ ਜੀ ਕਹਿਣ ਲੱਗੇ ਉਹ ਗੁਰੂ ਨੇ ਮੇਰੀ ਉਪਜੀਵਕਾ ਦਾ ਸਾਧਨ ਬਣਾਇਆ ਹੈ- ਇਹ ਪਾਠ ਕਰਨਾ ਮੇਰਾ ਨਿਤਨੇਮ ਤੇ ਮੇਰੀ ਆਕਵਤ ਲਈ ਹੈ। ਔਰ ਮੈਂ ਇਹ ਆਪਣੇ ਦੀਦਿਆਂ ਨਾਲ ਤੱਕਿਆ ਹੈ ਕਿ ਭਾਈ ਸਾਹਿਬ ਜੀ ਦੀ ਪਰਿਵਾਰਕ ਫੁਲਵਾੜੀ ਦੇ ਮੈਂਬਰਾਂ ਨੇ ਇਹਨਾਂ ਗੁਰ-ਰਵਾਇਤਾਂ ਨੂੰ ਜਿਉਂ ਦਾ ਤਿਉਂ ਸਾਂਭ ਕੇ ਰੱਖਿਆ ਹੈ। (ਮੇਰੀ ਮੁਰਾਦ ਭਾਈ ਅਮਰੀਕ ਸਿੰਘ ਜ਼ਖ਼ਮੀ ਜੀ ਦੇ ਰਾਗੀ ਜੱਥੇ ਤੋਂ ਹੈ) ਉਂਜ ਇਸ ਬਹੁਗੁਣੀ ਪਰਿਵਾਰ ਨਾਲ ਮੇਰੇ ਆਪਣੇ ਸਬੰਧ ਵੀ ਕਾਫ਼ੀ ਪੀਡੇ ਨੇ, ਮਿਸਾਲ ਦੇ ਤੌਰ ਉੱਤੇ ਭਾਈ ਧਰਮ ਸਿੰਘ ਜ਼ਖਮੀ ਜੀ ਦੇ ਫਰਜ਼ੰਦ ਭਾਈ ਰਘਬੀਰ ਸਿੰਘ ਜੀ ਸੰਨ 1974-76 ਦੇ ਸ਼ੈਸਨ ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਵਿਖੇ ਮੇਰੇ ਹਮ-ਜਮਾਤੀ ਰਹੇ ਹਨ, ਜਿਹਨਾਂ ਨੂੰ ਮੈਂ ਸਤਿਕਾਰ ਵਜੋਂ ਚਾਚਾ ਜੀ ਕਿਹਾ ਕਰਦਾ ਸਾਂ, (ਕਿਉਂਕਿ ਆਪ ਜੀ ਮੇਰੇ ਸਕੇ ਚਾਚਾ ਗੁਰਬਚਨ ਸਿੰਘ ਜੀ ਅਮਰੀਕਾ ਵਾਲਿਆ ਦੇ ਭਰਾ ਬਣੇ ਹੋਏ ਸਨ) ਜ਼ਿਕਰਯੋਗ ਹੈ ਕਿ ਭਾਈ ਰਘਬੀਰ ਸਿੰਘ ਜੀ ਖ਼ੁਦ ਵੀ ਅਤਿ ਦੇ ਸੁਰੀਲੇ ਤੇ ਪਰਪੱਕ ਕੀਰਤਨੀਏਂ ਹਨ ਅਤੇ ਗੁਰਮਤਿ ਵੀਚਾਰਾਂ ਨੂੰ ਕਥਾ ਦੁਆਰਾ ਸੰਗਤਾਂ ਤੱਕ ਪਹੁੰਚਾਉਣ ਦੀ ਸੇਵਾ ਵੀ ਸੋਹਣੀ ਨਿਭਾਅ ਲੈਂਦੇ ਨੇ। ਕਾਲਜ ਟਾਈਮ ਦੌਰਾਨ ਆਪ ਜੀ ਵੱਲੋਂ ਆਪਣੇ ਪਿਤਾ ਜੀ ਦੀਆਂ ਗਾਈਆਂ ਹੋਈਆਂ ਰੀਤਾਂ ਦੀ ਸਦਾਅ (ਆਵਾਜ਼) ਅੱਜ ਤੱਕ ਵੀ ਮੇਰੇ ਕੰਨਾਂ 'ਚ ਰੱਸ ਘੋਲਦੀ ਹੈ। ਅੱਜਕੱਲ ਆਪ ਜੀ ਅਮਰੀਕਾ ਵਿਖੇ ਨਿਵਾਸ ਕਰਦੇ ਨੇ। ਸੰਨ 1977 ਦੀ ਇਕ ਵਿਸ਼ੇਸ਼ ਘਟਨਾ ਮੈਂ ਪਾਠਕਾਂ ਨਾਲ ਸਾਂਝੀ ਕਰਨੀ ਜ਼ਰੂਰੀ ਸਮਝਦਾ ਹਾਂ ਜੀ। ਸਮੇਂ ਦੀ ਨਜ਼ਾਕਤ ਦੇਖੋ ਮੈਂ ਉਹਨੀ ਦਿਨੀਂ ਦਿਲੀ ਸ਼ਹਿਰ ਵਿਖੇ ਮਜ਼ਬੂਰੀ ਵੱਸ ਇਕ ਲੋਕਲ ਬੱਸ ਦਾ ਕੰਡਕਟਰ ਹੁੰਦਾ ਸਾਂ। ਇਕੇਰਾਂ ਗੁ: ਬੰਗਲਾ ਸਾਹਿਬ ਜੀ ਵਿਖੇ ਮੱਥਾ ਟੇਕਣ ਸਮੇਂ ਮੇਰੇ ਨਾਲ ਮੇਰੇ ਗੁਰ ਭਾਈ ਰਘਬੀਰ ਸਿੰਘ ਜੀ ਦੀ ਅਚਿੰਤੇ ਈ ਮੁਲਾਕਾਤ ਹੋ ਗਈ, ਆਪ ਜੀ ਅਤਿ ਚਾਅ ਨਾਲ ਮੈਨੂੰ ਆਪਣੇ ਨਾਲ ਆਪਣੇ ਰਾਜੌਰੀ ਗਾਰਡਨ ਦੇ ਦਿੱਲੀ ਵਾਲੇ ਘਰ ਵਿਖੇ ਲੈ ਗਏ। ਘਰ ਵੜਦਿਆਂ ਹੀ ਆਪ ਜੀ ਦੇ ਪਿਤਾ ਜੀ ਭਾਈ

ਧਰਮ ਸਿੰਘ ਜ਼ਖਮੀ ਦਾ ਆਸ਼ੀਰਵਾਦ ਪ੍ਰਾਪਤ ਕਰਕੇ ਮੈਂ ਗਦ-ਗਦ ਹੋ ਗਿਆ। ਪ੍ਰਸ਼ਾਦਾ ਪਾਣੀ ਛੱਕਣ ਉਪਰੰਤ ਭਾਈ ਸਾਹਿਬ ਜੀ ਦੇ ਰਾਗੀ ਜੱਥੇ ਨੇ ਦਿੱਲੀ ਯੂਨੀਵਰਸਿਟੀ ਦੇ ਇਕ ਕੀਰਤਨ ਸਮਾਗਮ ਵਿਚ ਹਾਜ਼ਰੀ ਭਰਨ ਲਈ ਜਾਣਾ ਸੀ। ਭਾਈ ਸਾਹਿਬ ਜੀ ਨੇ ਇਸ਼ਾਰਾ ਕੀਤਾ ਕਿ ਬਰਖੁਰਦਾਰ ਨੂੰ ਵੀ ਨਾਲ ਹੀ ਲੈ ਚਲੋ, ਮੇਰੇ ਲਈ ਇਸ ਨਾਲੋਂ ਹੋਰ ਕੇਹੜੀ ਵੱਡੀ ਗੱਲ ਹੋ ਸਕਦੀ ਸੀ। ਭਾਈ ਸਾਹਿਬ ਜੀ ਦੇ ਰਾਗੀ ਜੱਥੇ ਨੇ ਪਾਰੰਪਰਕ ਤਰੀਕੇ ਅਨੁਸਾਰ ਇਕ ਵੱਡੇ ਤੇ ਔਖੇ ਤਾਲ ਦੇ ਸ਼ਬਦ ਦੀ ਬੰਦਿਸ਼ ਸ਼ੁਰੂ ਕੀਤੀ ਜੋ ਕਿ ਅਤਿ ਵੱਜਦਮਈ ਅਤੇ ਸਰੂਰ ਭਰਪੂਰ ਸੀ। ਅਜੇ ਭਾਈ ਸਾਹਿਬ ਜੀ ਨੇ ਸ਼ਬਦ ਗਾਉਣਾ ਸ਼ੁਰੂ ਹੀ ਕੀਤਾ ਸੀ ਕਿ ਸਾਹਮਣੇ ਸੱਜੀ ਹੋਈ ਸੰਗਤ ਵਿਚੋਂ ਕੁਝ ਜੀਉ ਪਿੰਡ (ਸਰੀਰਾਂ) ਨੇ ਝੱਟ ਦੇਣੀ ਨਾਲ ਹੀ ਬੋਲਣਾ ਸ਼ੁਰੂ ਕਰ ਦਿੱਤਾ ਜੋ ਕਿ ਮੈਨੂੰ ਵੀ ਬੇ-ਰਸਾ ਜਿਹਾ ਲੱਗ ਰਿਹਾ ਸੀ। ਭਾਈ ਸਾਹਿਬ ਜੀ ਨੇ ਝੱਟਪੱਟ ਬੜੀ ਹੀ ਬੇਬਾਕੀ ਨਾਲ ਹਰਮੋਨੀਅਮ ਦੀ ਕੁੰਡੀ ਬੰਦ ਕਰਕੇ ਸੰਗਤ ਨੂੰ ਮੁਖਾਤਿਬ ਹੁੰਦਿਆ ਕਿਹਾ ਕਿ ਸਾਧ ਸੰਗਤ ਜੀ ਸੱਚ ਦੱਸਣਾ ਆਪ ਜੀ ਕੀਰਤਨ ਸੁਨਣ ਆਏ ਹੋ ਕਿ ਸੁਨਾਉਣ, ਸੰਗਤ 'ਚ ਖਾਮੋਸ਼ੀ ਪਸਰ ਗਈ। ਭਾਈ ਸਾਹਿਬ ਜੀ ਨੇ ਹੋਰ ਖੁਲਾਸਾ ਕਰਦਿਆਂ ਕਿਹਾ ਕਿ ਇਹ ਰਾਗ ਰੀਤ ਪੀੜ੍ਹੀ ਦਰ ਪੀੜ੍ਹੀ ਤੋਂ ਅਸੀਂ ਗਾਇਨ ਕਰ ਰਹੇ ਹਾਂ, ਜੋ ਕਿ ਬਹੁਤ ਹੀ ਰਿਆਜ਼ ਤੋਂ ਬਾਅਦ ਗਾਇਣ ਲਾਇਕ ਹੋਈ ਹੈ, ਪਰ ਤੁਸਾਂ ਤੇ ਕਿਧਰੋਂ ਸਿਖਿਆ ਹੀ ਨਹੀਂ। ਫਿਰ ਸਾਡੇ ਨਾਲ ਹੀ ਗਾਉਣਾ ਕਿੰਜ ਸ਼ੁਰੂ ਕਰ ਦਿੱਤਾ। ਇਸ ਲਈ ਜਾਂ ਤਾਂ ਤੁਸੀਂ ਖੁਦ ਹੀ ਕੀਰਤਨ ਕਰ ਲਵੋ ਜਾਂ ਫਿਰ ਸਾਨੂੰ ਸੁਣ ਲਵੋ, ਇਹ ਸਪੱਸ਼ਟ ਜੁਆਬ ਸੁਣ ਕੇ ਸੰਗਤਾਂ ਖਾਮੋਸ਼ ਹੋ ਗਈਆਂ ਅਤੇ ਭਾਈ ਸਾਹਿਬ ਜੀ ਨੇ ਮੁੜ ਕੀਰਤਨ ਦੀਆਂ ਛਹਿਬਰਾਂ ਹੀ ਲਾ ਦਿਤੀਆਂ। ਇਹ ਘਟਨਾ ਮੈਨੂੰ ਜਦੋਂ ਵੀ ਯਾਦ ਆਉਂਦੀ ਹੈ ਤਾਂ ਸੋਚਦਾ ਹਾਂ ਕਿ ਕਿੱਥੇ ਭਾਈ ਸਾਹਿਬ ਜਿਹੇ ਮਹਾਨ ਗੁਣੀ ਜਨ ਕੀਰਤਨੀਏਂ ਤੇ ਕਿਥੇ ਅੱਜ ਸਾਡੇ ਜਿਹੇ ਨਿਗੁਣੇ ਕੀਰਤਨੀਏਂ ਜਿਹੜੇ ਖੁਦ ਹੀ ਪੰਡਾਲ ਵਿਚ ਬੈਠੀਆਂ ਸੰਗਤਾਂ ਨੂੰ ਆਪਣੇ ਨਾਲ ਬੋਲਣ ਲਈ ਲੇਲੜੀਆਂ ਲੈਂਦੇ ਹੋਏ ਹਾੜ੍ਹੇ ਕੱਢਦੇ ਨਹੀਂ ਥੱਕਦੇ। ਜਿਵੇਂ ਕਿ ਸਾਰੇ ਬੋਲੋ.. ਲੁੱਟ ਲਵੋ, ਵਾਹਵਾ.. ਮੈਂ ਸਮਝਦਾ ਹਾਂ ਕਿ ਜੇਹੜੇ ਗੁਰਬਖਸ਼ਿੰਦ ਕੀਰਤਨੀਆਂ ਨੂੰ ਕੀਰਤਨ ਕਰਨ ਦਾ ਵੱਲ ਹੈ ਤੇ ਜਿਹਨਾਂ ਉਸਤਾਦਾਂ ਦੀਆਂ ਮਾਰਾਂ ਖਾਧੀਆਂ ਹੋਵਣ ਉਹ ਸਿਰਫ਼ ਕੀਰਤਨ ਸੁਣਾਉਂਦੇ ਹਨ, ਪਰ ਜਿਹਨਾਂ ਦੇ ਪੱਲੇ ਹੀ ਕੁਝ ਨਾ ਹੋਵੇ ਉਹ ਸਦਾ ਸਹਾਰੇ ਹੀ ਭਾਲਦੇ ਫਿਰਦੇ ਨੇ। ਇੰਜ ਹੀ ਆਪ ਜੀ ਦੇ ਇਕ ਸਪੁੱਤਰ ਭਾਈ ਸੁਰਜੀਤ ਸਿੰਘ ਜੀ ਅਮਰੀਕਾ ਵਿਖੇ ਨਿਵਾਸ ਕਰਦੇ ਨੇ, ਜੋ ਕਿ ਅਤਿ ਵਿਦਵਤਾ ਭਰਪੂਰ ਗੁਰਮਤਿ ਵੀਚਾਰਾਂ ਦੀ ਕਥਾ ਕਰਦੇ ਨੇ। ਗੱਲ ਕੀ ਆਪ ਜੀ ਦਾ ਸਮੁੱਚਾ ਪਰਿਵਾਰ ਹੀ ਗੁਰਮਤਿ ਸੰਗੀਤ ਤੇ ਪੰਥ ਨੂੰ ਸਮਰਪਿਤ ਹੈ। 1972 ਵਿਚ ਆਪ ਜੀ ਨੂੰ ਇੰਗਲੈਂਡ ਦੌਰੇ ਸਮੇਂ ਹਾਰਟ ਦਾ ਅਪਰੇਸ਼ਨ ਕਰਵਾਉਣਾ ਪਿਆ ਅਤੇ ਗੁਰੂ ਰਹਿਮਤ ਨਾਲ ਆਪ ਜੀ ਤੰਦਰੁਸਤ ਵੀ ਹੋ ਗਏ ਪਰ ਡਾਕਟਰਾਂ ਦੀ ਸਾਲਾਹ ਤੇ ਜ਼ਿਆਦਾ ਤਾਣ ਨਾਲ ਬੋਲਣਾ ਬੰਦ ਕਰ ਦਿਤਾ, ਪ੍ਰੰਤੂ ਗੁਰਮਤਿ ਵੀਚਾਰਾਂ ਦੀ ਝੜੀ 'ਚ ਕੋਈ ਖੜੋਤ ਨਾ ਆਉਣ ਦਿੱਤੀ, ਆਪ ਜੀ ਦੇ ਛੋਟੇ ਭਰਾਤਾ ਭਾਈ ਸਮਸ਼ੇਰ ਸਿੰਘ ਜੀ ਜੱਥੇ ਦਾ ਸ਼ਿੰਗਾਰ ਸਨ, ਜੋ ਕਿ ਬਹੁਤ ਹੀ ਬੁਲੰਦ ਆਵਾਜ਼ ਨਾਲ ਸਾਥ ਦੇਂਦੇ ਸਨ ਅਤੇ ਭਾਈ ਧਰਮ ਸਿੰਘ ਜੀ ਦੇ ਸਪੁੱਤਰ ਭਾਈ ਅਮਰੀਕ ਸਿੰਘ ਵੀ ਬਹੁਤ

ਹੀ ਤਾਣ ਨਾਲ ਸੋਜ਼ ਭਰੀਆਂ ਆਵਾਜ਼ਾਂ ਨਾਲ ਮਨ ਮੋਹ ਲੈਂਦੇ। ਜਿਸ ਰੋਜ਼ ਗੁਰਦੁਆਰਾ ਬੰਗਲਾ ਸਾਹਿਬ ਜੀ ਦਿੱਲੀ ਵਿਖੇ ਸੋਨੇ ਦੇ ਕਲਸ ਦੀ ਸੇਵਾ ਹੋਣੀ ਸੀ, ਸਿੱਖ ਸੰਗਤਾਂ ਦੇ ਯਾਦ ਕਰਨ 'ਤੇ ਗੁਰਬਾਣੀ ਕੀਰਤਨ ਦੀ ਸੇਵਾ ਪੂਰੇ ਵੱਜਦ ਤੇ ਜ਼ੋਰ ਨਾਲ ਕਰਨੀ ਸ਼ੁਰੂ ਕਰ ਦਿੱਤੀ, ਕੀਰਤਨ ਕਰਦੇ ਕਰਦੇ ਆਪ ਜੀ ਦੇ ਪੇਟ ਵਿਚ ਇਕ ਖ਼ੂਨ ਦੀ ਨਾੜੀ ਫੱਟ ਗਈ ਜੋ ਕਿ ਜਾਨ ਲੇਵਾ ਸਾਬਤ ਹੋਈ। ਆਪ ਜੀ ਨੂੰ ਵਲਿੰਗਟਨ ਹਸਪਤਾਲ ਵਿਖੇ ਦਾਖਲ ਕਰਵਾਇਆ ਗਿਆ, ਪ੍ਰੰਤੂ ਡਾਕਟਰਾਂ ਵੱਲੋਂ ਪੂਰੀ ਵਾਹ ਲਾਉਣ ਦੇ ਬਾਵਜੂਦ ਵੀ ਆਪ ਜੀ ਨੂੰ ਬਚਾਇਆ ਨਾ ਜਾ ਸਕਿਆ। 18 ਜਨਵਰੀ, 1980 ਦੀ ਰਾਤ ਸਿੱਖ ਕੌਮ ਅਤੇ ਸੰਗੀਤਕ ਸਰੋਤਿਆਂ ਲਈ ਕਹਿਰ ਬਣ ਕੇ ਆਈ, ਜਦੋਂ ਭਾਈ ਸਾਹਿਬ ਜੀ ਨੇ ਆਪਣੇ ਸਪੁੱਤਰ ਭਾਈ ਅਮਰੀਕ ਸਿੰਘ ਜੀ ਨੂੰ ਪਾਸ ਬੁਲਾ ਕੇ ਕਿਹਾ ਕਿ ਬੇਟਾ ਜੀ ਸੰਗਤਾਂ ਆ ਕੇ ਬੈਠ ਵੀ ਗਈਆਂ ਨੇ, ਆਪਾਂ ਲੇਟ ਹੋ ਗਏ ਹਾਂ, ਛੇਤੀ ਕਰੋ। ਆਸਾ ਜੀ ਦੀ ਵਾਰ ਦਾ ਕੀਰਤਨ ਕਰੀਏ, ਬੱਸ ਇਤਨੇ ਬਚਨ ਆਖ ਕੇ ਭਾਈ ਸਾਹਿਬ ਜੀ ਗੁਰੂ ਚਰਨਾਂ ਵਿਚ ਜਾ ਬਿਰਾਜੇ ਅਤੇ ਆਪਣੇ ਚਾਹੁਣ ਵਾਲਿਆਂ ਨੂੰ ਸਦਾ ਲਈ ਅਲਵਿਦਾ ਆਖ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਤਮਾਮ ਹੀ ਸਿੱਖ ਸੰਗਤਾਂ ਨੇ ਆਪ ਜੀ ਦੀ ਨਿੱਘੀ ਯਾਦ ਵਿਚ ਅਨੇਕਾਂ ਸਮਾਗਮ ਕਰਵਾਏ ਅਤੇ ਸ਼੍ਰੋਮਣੀ ਕਮੇਟੀ ਨੇ ਆਪਣਾ ਪੰਥਕ ਫਰਜ਼ ਨਿਭਾਉਂਦਿਆਂ ਡਾਹਢੇ ਮਾਣ ਨਾਲ ਕੇਂਦਰੀ ਸਿੱਖ ਅਜਾਇਬ ਘਰ ਸ੍ਰੀ ਅੰਮ੍ਰਿਤਸਰ ਵਿਖੇ ਅਤੇ ਦਿਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿਲੀ ਨੇ ਵੀ ਗੁਰਦੁਆਰਾ ਬੰਗਲਾ ਸਾਹਿਬ ਜੀ ਵਿਚ ਬਣੇ ਸਿੱਖ ਅਜਾਇਬ ਘਰ ਵਿਖੇ ਆਪ ਜੀ ਦੇ ਚਿੱਤਰ ਲਗਵਾਏ। ਭਾਈ ਸਾਹਿਬ ਜੀ ਨੂੰ ਗੁਜ਼ਰਿਆਂ ਕਈ ਦਹਾਕੇ ਹੋ ਗਏ ਨੇ ਪਰ ਉਹਨਾਂ ਦੀ ਯਾਦ ਅਜੇ ਵੀ ਸਿੱਖ ਸੰਗਤਾਂ ਦੇ ਦਿਲਾਂ ਵਿਚ ਉਸੇ ਤਰ੍ਹਾਂ ਹੀ ਤਾਜ਼ਾ ਤੇ ਕਾਇਮ ਹੈ, ਮੌਜੂਦਾ ਸਮੇਂ ਦੌਰਾਨ ਵੀ ਭਾਈ ਸਾਹਿਬ ਜੀ ਦੇ ਸਪੁੱਤਰ ਭਾਈ ਅਮਰੀਕ ਸਿੰਘ ਜੀ ਜ਼ਖਮੀ ਆਪਣੇ ਰਾਗੀ ਜੱਥੇ ਸਮੇਤ ਪੰਥ ਦੀ ਅਣਥੱਕ ਸੇਵਾ 'ਚ ਜੁੱਟੇ ਹੋਏ ਨੇ, ਹਾਲਾਂ ਕਿ ਆਪ ਜੀ ਦੀ ਸਿਹਤ ਵੀ ਕੁਝ ਨਾਸਾਜ਼ ਰਹਿੰਦੀ ਹੈ ਪਰ ਇਸ ਦੇ ਬਾਵਜੂਦ ਵੀ ਆਪ ਜੀ ਆਪਣੇ ਸਪੁੱਤਰ ਭਾਈ ਹਰਜੋਤ ਸਿੰਘ (ਲੱਕੀ) ਅਤੇ ਭਾਈ ਅੰਮ੍ਰਿਤਪਾਲ ਸਿੰਘ ਸਮੇਤ ਦੇਸ਼ ਵਿਦੇਸ਼ ਵਿਚ ਜਾ ਕੇ ਸੰਗਤਾਂ ਨੂੰ ਸਰਸ਼ਾਰ ਕਰ ਰਹੇ ਨੇ। ਹਾਲਾਂਕਿ ਬਹੁਤ ਸਾਰਾ ਸਮਾਂ ਆਪ ਜੀ ਦਾ ਰਾਗੀ ਜੱਥਾ ਚਾਰ ਮੈਂਬਰੀ ਸੀ ਅਤੇ ਕਾਫ਼ੀ ਸਮਾਂ ਦਿਲਰੁਬਾ ਦੀ ਸੇਵਾ ਭਾਈ ਬ੍ਰਤਪਾਲ ਸਿੰਘ ਹੁਰੀਂ ਹੀ ਨਿਭਾਉਂਦੇ ਰਹੇ। ਮੇਰੀ ਦੁਆ ਹੈ ਕਿ ਭਾਈ ਸਾਹਿਬ ਜੀ ਦਾ ਰਾਗੀ ਜੱਥਾ ਆਪਣੇ ਪੂਰਵਜਾਂ ਦੀ ਪੱਗਡੰਡੀ 'ਤੇ ਟੁਰਦਿਆਂ ਹੋਇਆਂ ਇਸੇ ਤਰ੍ਹਾਂ ਹੀ ਗੁਰਮਤਿ ਸੰਗੀਤ ਦੀ ਸੇਵਾ 'ਚ ਜੁੱਟਿਆ ਰਹੇ।

ਨੋਟ : ਭਾਈ ਧਰਮ ਸਿੰਘ ਜੀ ਜ਼ਖਮੀ ਬਾਰੇ ਸੰਖੇਪ 'ਚ ਜਾਣਕਾਰੀ ਆਪ ਜੀ ਦੇ ਪੋਤਰੇ ਹਰਜੋਤ ਸਿੰਘ (ਲੱਕੀ) ਪਾਸੋਂ ਪ੍ਰਾਪਤ ਹੋਈ ਹੈ।

# ਭਾਈ ਜੱਸਾ ਸਿੰਘ ਭਾਈ ਪਾਲਾ ਸਿੰਘ

ਸਾਂਝੀਵਾਲਤਾ ਦੇ ਪ੍ਰਥਮ ਮਸੀਹੇ, ਜਗਤ-ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਿਆਰੀ ਸਿੱਖੀ ਦੀ ਦਾਤ ਅਤੇ ਗੁਰਮਤਿ ਸੰਗੀਤ ਜਿਹੀ ਨਾਯਾਬ ਵਸਤੂ ਰਬਾਬੀਆਂ ਦੇ ਦਾਮਨ ਵਿਚ ਹੀ ਪਾਈ, ਔਰ ਇਸ ਦੇ ਸਭ ਤੋਂ ਪਹਿਲੇ ਮੁਤਲਾਸ਼ੀ ਤੇ ਪਾਤਰ ਬਣੇ ਦੁਨੀਆਂ ਦੇ ਪਹਿਲੇ ਸਿੱਖ ਭਾਈ ਸਾਹਿਬ ਭਾਈ ਮਰਦਾਨਾ ਜੀ ਅਤੇ ਇਥੋਂ ਹੀ ਗੁਰੂ ਨਾਨਕ ਦੀ ਸਿੱਖੀ ਦੀ ਸ਼ੁਰੂਆਤ ਹੁੰਦੀ ਜੇ, ਬਾਕੀ ਤੇ ਸਾਡੇ ਜਿਹੇ ਸਭ ਬਾਅਦ ਵਿਚ ਹੀ ਪ੍ਰੇਰਤ ਹੋਏ ਨੇ ਤੇ ਆਉ ਅੱਜ ਇਸੇ ਹੀ ਸਿੱਖੀ ਦੇ ਪਹਿਲੇ ਬੂਟੇ ਦੇ ਇਕ ਲਜ਼ੀਜ਼ ਫੱਲ ਦਾ ਆਬੇ-ਹਯਾਤੀ ਸੁਆਦ ਚੱਖ ਕੇ ਦੇਖੀਏ। ਮੇਰੀ ਮੁਰਾਦ ਰਬਾਬੀ ਖਾਨਦਾਨ ਦੇ ਰੋਸ਼ਿਨੇ-ਚਿਰਾਗਾਂ, ਮਰਦਾਨੇ ਕਿਆਂ 'ਚੋਂ ਹੀ ਇਕ ਹੋਰ ਧਨੰਤਰ ਤੇ ਪੁਸ਼ਤੈਨੀ ਕੀਰਤਨੀਏਂ ਰਬਾਬੀ ਸਿੰਘਾਂ ਤੋਂ ਹੈ ਜਿਹਨਾਂ 'ਚੋਂ ਭਾਈ ਜਸਵੰਤ ਸਿੰਘ ਜੀ ਤੇ ਪਾਲ ਸਿੰਘ (ਜੱਸਾ ਪਾਲਾ) ਜੀ ਦਾ ਜ਼ਿਕਰ ਕਰਦਿਆਂ ਹੀ ਜਿਸਮ ਵਿਚ ਆਲਮੀ ਸੰਗੀਤ ਦੀਆਂ ਸਰੋਦੀ ਝਰਨਾਹਟਾਂ ਛਿੜਣ ਲੱਗ ਪੈਂਦੀਆਂ ਨੇ। ਭਾਈ ਪਾਲ ਸਿੰਘ ਜੀ ਤੇ ਭਾਈ ਜਸਵੰਤ ਸਿੰਘ ਜੀ ਦੋਵੇਂ ਸ਼ੀਰੀ ਭਾਈ ਸਨ। ਆਪ ਜੀ ਦੇ ਪਿਤਾ ਦਾ ਨਾਮ ਭਾਈ ਰਣਜੋਧ ਸਿੰਘ ਜੀ ਸੀ ਜੋ ਕਿ ਆਪਣੇ ਵਕਤਾਂ ਦੇ ਕੀਰਤਨ ਦੇ ਧਨੀ ਸਨ ਅਤੇ ਆਪ ਜੀ ਦੇ ਵੱਡੇ-ਵਡੇਰੇ ਭਾਈ ਨੱਥਾ ਸਿੰਘ ਜੀ ਵੀ ਆਪਣੇ ਵੇਲਿਆਂ ਦੇ ਵੱਡੇ ਕੀਰਤਨਕਾਰ ਹੋਏ ਨੇ, ਯਾਨੀ ਕਿ ਆਪ ਜੀ ਦੇ ਖਾਨਦਾਨ ਉੱਪਰ ਗੁਰੂ ਕਿਆਂ ਦਾ ਪੂਰਾ-ਪੂਰਾ ਹੱਥ ਸੀ। ਭਾਈ ਪਾਲ ਸਿੰਘ ਜੀ ਦਾ ਜਨਮ ਪਿਤਾ ਰਣਜੋਧ ਸਿੰਘ ਜੀ ਦੇ ਘਰ ਸੰਨ 1919 ਵਿਚ ਹੋਇਆ ਅਤੇ ਇੰਜ ਹੀ ਚਾਰ ਕੁ ਸਾਲ ਬਾਅਦ ਸੰਨ 1923 ਵਿਚ ਭਾਈ ਜਸਵੰਤ ਸਿੰਘ ਜੀ ਦਾ ਜਨਮ ਹੋਇਆ ਦੱਸੀਦਾ ਹੈ। ਇਹਨਾਂ ਦੋਹਾਂ ਹੀ ਭਰਾਵਾਂ ਦੀ ਕੀ ਗੱਲ ਕਰੀਏ ਤੇ ਕੀ ਨਾ ਕਰੀਏ, ਆਪ ਜੀਆਂ ਨੇ ਗੁਰਮਤਿ ਸੰਗੀਤ ਦੀ ਮੁੱਢਲੀ ਤਾਲੀਮ ਤੇ ਭਾਵੇਂ ਆਪਣੇ ਪਿਤਾ ਭਾਈ ਰਣਜੋਤ ਸਿੰਘ ਜੀ ਪਾਸੋਂ ਹੀ ਪ੍ਰਾਪਤ ਕੀਤੀ ਪਰ ਤਾਲੀਮ 'ਚ ਵਾਧਾ ਕਰਨ ਅਤੇ ਸੰਗੀਤ ਦੀਆਂ ਬਾਰੀਕੀਆਂ ਤੇ ਪੇਚੀਦਗੀਆਂ ਸਿੱਖਣ ਲਈ ਪਟਿਆਲਾ ਘਰਾਣੇ ਦੇ ਬਾਬਾ ਬੋਹੜ ਉਸਤਾਦ ਆਸ਼ਕ ਅਲੀ ਖਾਂ ਦੀ ਸ਼ਾਗਿਰਦੀ ਕਰ ਲਈ। ਇੰਜ ਕਰਕੇ ਆਪ ਸੰਸਾਰ ਪ੍ਰਸਿੱਧ ਗਵੱਈਏ ਬੜੇ ਗੁਲਾਮ ਅਲੀ ਖਾਂ ਸਾਹਿਬ ਜੀ ਦੇ ਗੁਰ-ਭਾਈ ਵੀ ਅਖਵਾਏ। ਆਪਣੇ ਸਮਿਆਂ 'ਚ ਭਾਈ ਜੱਸਾ ਪਾਲਾ ਦੋਹਾਂ ਵੀਰਾਂ ਦੀ ਉਹ ਜੋੜੀ ਹੋਈ ਹੈ ਕਿ ਜਿਹਨਾਂ ਦੀਆਂ ਸੰਗੀਤਕ ਸਾਗਰ ਦੀਆਂ ਛੱਲਾਂ ਸਾਹਵੇਂ ਖੜ੍ਹੇ ਹੋਣਾ ਡਾਹਢਾ ਔਖਾ ਸੀ। ਬੱਸ ਇੰਜ ਆਖ ਲਵੋ ਕਿ ਦੋਹਾਂ ਸਾਗਰਾਂ ਦਾ ਸੰਗਮ ਸੀ ਜਿਸ ਵਿਚ ਅਨੰਦਤ ਸੰਗੀਤਕ ਸਰਚਸ਼ਮਿਆਂ ਦੇ ਫੁਹਾਰਿਆਂ ਨਾਲ ਮਨੁੱਖੀ ਮੋਨਾਂ ਦਾ ਇਸ਼ਨਾਨ ਹੋ

ਜਾਂਦਾ ਸੀ, ਜਦੋਂ ਵੀ ਆਪ ਜੀ ਦਾ ਰਾਗੀ ਜਥਾ ਕੀਰਤਨ ਕਰਨ ਲਈ ਸੱਜਦਾ ਤਾਂ ਗੁਰੂ ਦੇ ਸ਼ਬਦ ਦੁਆਰਾ ਉਸ ਪਰਵਦਗਾਰ ਦੀ ਸਿਫ਼ਤ-ਸਾਲਾਹ ਵਿਚ ਅਜੇਹਾ ਜੁੜਦੇ ਤੇ ਜੋੜਦੇ ਕਿ ਬੱਸ ਸਮਾਂ ਹੀ ਰੁੱਕ ਜਾਂਦਾ। ਭਾਈ ਪਾਲ ਸਿੰਘ ਜੀ ਤੇ ਭਾਈ ਜਸਵੰਤ ਸਿੰਘ ਜੀ, ਬਿਲਕੁਲ ਹੀ ਫਕੀਰਾਨਾਂ ਤਬੀਅਤ ਦੇ ਮਾਲਕ ਸਨ ਪਰ ਬੇਹੱਦ ਮਿਲਾਪੜੇ, ਖੁਸ਼ ਮਿਜ਼ਾਜ਼, ਖ਼ਰੇ ਤੇ ਖਾਮਖਾਹੀ ਬੰਧਨਾਂ ਤੋਂ ਮੁਕਤ ਵੀ ਸਨ। ਲਜ਼ੀਜ਼ ਭੋਜਨ ਬਣਾਉਣ, ਖਾਣ ਤੇ ਖੁਆਉਣ ਦੇ ਵੀ ਮਾਹਿਰ ਸਨ। ਪੈਸਾ ਜੋੜਣ ਦੇ ਨਹੀਂ ਸਗੋਂ ਰੋੜ੍ਹਨ ਦੇ ਆਦੀ ਸਨ। ਗੁਰਮਤਿ ਸੰਗੀਤ ਸ਼ੈਲੀ ਉਪਰ ਤੇ ਆਪ ਜੀ ਦੀ ਚੋਖੀ ਪਕੜ ਹੈ ਈ ਸੀ, ਪਰ ਹਿੰਦੁਸਤਾਨੀ ਸੰਗੀਤ ਦੀਆਂ ਬਾਰੀਕੀਆਂ ਦੇ ਵੀ ਆਪ ਬੇਜੋੜ ਬਾਦਸ਼ਾਹ ਅਖਵਾਉਂਦੇ ਸਨ। ਆਪ ਜੀ ਦਾ ਨਾਮ ਹਿੰਦੁਸਤਾਨ ਦੇ ਕੁੱਲ ਆਲਮ ਵਿਚ ਸੀ ਅਤੇ ਸੰਗੀਤਕ ਗਲਿਆਰਿਆਂ ਵਿਚ ਵੀ ਆਪ ਜੀ ਦੀ ਧਾਂਕ ਮੰਨੀ ਜਾਂਦੀ ਸੀ। ਹਿੰਦੁਸਤਾਨ ਦੇ ਵੱਡੇ ਤੋਂ ਵੱਡੇ ਗਵੱਈਏ ਵੀ ਆਪ ਜੀ ਦੀ ਮੌਸੀਕੀ ਤੋਂ ਕਾਇਲ ਸਨ। ਇੰਜ ਕਰਕੇ ਆਪ ਜੀ ਪਟਿਆਲਾ ਘਰਾਣੇ ਦੀ ਧਰੋਹਰ (ਜਾਗੀਰ) ਸਨ। ਭਾਵੇਂ ਆਪ ਜੀ ਨੇ ਜ਼ਿਆਦਾ ਵਕਤ ਗੁਰੂ ਨਾਨਕ ਪਾਤਸ਼ਾਹ ਜੀ ਦੇ ਪ੍ਰਥਮ ਤੇ ਮੁਕੱਦਸ ਅਸਥਾਨ ਸ੍ਰੀ ਨਨਕਾਣਾ ਸਾਹਿਬ ਜੀ ਵਿਖੇ ਹੀ ਸੇਵਾ ਕਰਦਿਆਂ ਬਤੀਤ ਕੀਤਾ ਪਰ ਪੂਰੇ ਹੀ ਭਾਰਤ ਭਰ ਵਿਚ ਵੀ ਆਪ ਜੀ ਕੀਰਤਨ ਦੀਆਂ ਛਹਿਬਰਾਂ ਲਾਉਂਦੇ ਹੀ ਰਹਿੰਦੇ ਸਨ। ਆਪ ਜੀ ਸ੍ਰੀ ਨਨਕਾਣਾ ਸਾਹਿਬ ਜੀ ਵਿਖੇ ਬਹੁਤ ਹੀ ਸੁਖੀ ਵੱਸਦੇ ਸਨ ਅਤੇ ਮਾਣ-ਇਜ਼ਤ ਵੀ ਚੋਖਾ ਪ੍ਰਾਪਤ ਸੀ, ਪਰ 1947 ਦੇ ਚੰਦਰੇ ਬਟਵਾਰੇ ਨੇ ਆਪ ਜੀਆਂ ਨੂੰ ਵੀ ਪਨਾਹਗੀਰ ਬਣਨ ਲਈ ਮਜ਼ਬੂਰ ਕਰ ਛੱਡਿਆ, ਚੜ੍ਹਦੇ ਪੰਜਾਬ ਵਿਚ ਆ ਕੇ ਆਪ ਜੀ ਦੇ ਰਾਗੀ ਜੱਥੇ ਨੇ ਤਰਨ ਤਾਰਨ ਸਾਹਿਬ, ਗੋਇੰਦਵਾਲ ਸਾਹਿਬ ਜੀ ਅਤੇ ਗੁਰਦੁਆਰਾ ਦੂਖ-ਨਿਵਾਰਨ ਸਾਹਿਬ ਪਟਿਆਲਾ ਵਿਖੇ ਵੀ ਸੇਵਾ ਕੀਤੀ ਪਰ ਪੱਕਾ ਮੁਕਾਮ ਆਪ ਜੀ ਨੇ ਪਟਿਆਲਾ ਸ਼ਹਿਰ ਦੇ ਤ੍ਰਿਪੜੀ ਟਾਊਨ ਵਿਖੇ ਹੀ ਰੱਖਿਆ। ਆਪ ਜੀ ਇਥੋਂ ਹੀ ਕਈ ਕੁ ਵਾਰ ਦੇਸ਼ੋਂ ਬਾਹਰ ਸਿੰਘਾਂਪੁਰ, ਮਲੇਸ਼ੀਆ, ਥਾਈਲੈਂਡ ਵਗੈਰਾ ਵੀ ਚੱਕਰ ਮਾਰ ਕੇ ਆਉਂਦੇ ਰਹੇ। ਆਪ ਜੀ ਦੇ ਰਾਗੀ ਜਥੇ ਨੇ ਕੁਝ ਕੁ ਸਮਾ ਕਾਲੀਘਾਟ ਗੁਰਦੁਆਰਾ ਕਲਕਤਾ ਅਤੇ ਪਟਨਾ ਸਾਹਿਬ ਜੀ ਵਿਖੇ ਵੀ ਡਿਊਟੀ ਕੀਤੀ, ਪਰ ਜਿਵੇਂ ਆਪ ਜੀ ਨਨਕਾਣਾ ਸਾਹਿਬ ਜੀ ਵਿਖੇ ਸੈੱਟ ਤੇ ਸੰਤੁਸ਼ਟ ਸਨ, ਚੜ੍ਹਦੇ ਪੰਜਾਬ ਵਿਚ ਆ ਕੇ ਸੈੱਟ ਨਾ ਹੋ ਸਕੇ, ਇਹ ਪੰਥ ਦੀ ਬਦਕਿਸਮਤੀ ਜਾਣ ਲਵੋ ਜਾਂ ਫਿਰ ਸਮੇਂ ਦੀ ਸਿਤਮ ਜ਼ਰੀਫੀ ਸਮਝ ਲਵੋ ਕਿ ਇਹਨਾਂ ਰਬਾਬੀਆਂ ਤੋਂ ਸਿੰਘ ਸਜੇ ਹੋਏ ਕੀਰਤਨੀਆਂ ਨੂੰ ਅਸੀਂ ਸੰਭਾਲ ਹੀ ਨਾ ਸਕੇ। ਇਤਨੇ ਉੱਚ ਕੋਟੀ ਦੇ ਗੁਰਮਤਿ ਸੰਗੀਤ ਦੇ ਗਵੱਈਆਂ ਨਾਲ ਕਦੇ ਵੀ ਇਨਸਾਫ਼ ਨਾ ਕਰ ਸਕੇ। ਨਨਕਾਣਾ ਸਾਹਿਬ ਜੀ ਤੋਂ ਆ ਕੇ ਜਿਸ ਵਿਚਾਰਗੀ ਹਾਲਤ ਵਿਚ ਭਾਈ ਸਾਹਿਬਾਂ ਦਾ ਰਾਗੀ ਜੱਥਾ ਰਿਹਾ ਉਹ ਰੌਂਗਟੇ ਖੜ੍ਹੇ ਕਰਨ ਵਾਲਾ ਹੈ, ਪਰ ਸਾਡਾ ਧਿਆਨ ਫਿਰ ਵੀ ਨਾ ਪਿਆ। ਪਟਿਆਲਾ ਵਿਖੇ ਕਿਸੇ ਵੀ ਗੁਰੂ ਕੇ ਸਿੱਖ ਨੇ ਕਦੀ ਇਹਨਾਂ ਸੁਰਾਂ ਦੇ ਬਾਦਸ਼ਾਹਾਂ ਦੀ ਬਾਤ ਤੱਕ ਨਾ ਪੁੱਛੀ ਤੇ ਨਾ ਹੀ ਕਿਸੇ ਪਟਿਆਲਾ ਰਿਆਸਤ ਦੇ ਸ਼ਾਹੀ ਘਰਾਣੇ ਨੂੰ ਕਦੀ ਇਹਨਾਂ ਦੀ ਯਾਦ ਹੀ ਆਈ। ਪਟਿਆਲਾ ਜਿਹੇ ਸਿਰਮੌਰ ਸੰਗੀਤਕ ਘਰਾਣੇ ਦੇ

ਸ਼ਹਿਰ ਵਿਚ ਆ ਕੇ ਵੀ ਭਾਈ ਪਾਲ ਸਿੰਘ ਜੀ ਅਤੇ ਭਾਈ ਜਸਵੰਤ ਸਿੰਘ ਨੂੰ ਇਹੋ ਝੋਰਾ ਖਾ ਗਿਆ ਕਿ ਮਨਾ ਕਿੱਥੇ ਆ ਗਏ ਆਂ। ਖੌਰੇ ਇਹ ਅੰਨ੍ਹਿਆਂ ਦਾ ਸ਼ਹਿਰ ਏ? ਪਰ ਦੇਖੋ ਇਹਨਾਂ ਗੁਰੂ ਕੇ ਲਾਲਾਂ ਕੀਰਤਨੀਆਂ ਦਾ ਸਿੱਦਕ ਸਿੱਖੀ ਤੋਂ ਫਿਰ ਵੀ ਨਾ ਡੋਲੇ ਤੇ ਅਗਾਂਹ ਆਪਣੇ ਬੱਚਿਆਂ ਨੂੰ ਵੀ ਕੀਰਤਨ ਦੀ ਪੱਗਡੰਡੀ ਤੇ ਤੋਰ ਗਏ। ਆਪ ਜੀਆਂ ਦੇ ਖਾਨਦਾਨ 'ਚੋਂ ਭਾਈ ਪ੍ਰਿਥੀਪਾਲ ਸਿੰਘ ਜੀ ਅਤੇ ਮੋਹਨਪਾਲ ਸਿੰਘ ਜੀ ਦੋਹਾਂ ਵੀਰਾਂ ਦੀ ਜੋੜੀ ਦੀਆਂ ਕਿਆ ਹੀ ਬਾਤਾਂ ਸਨ ਜੋ ਕਿ ਛੇਤੀ ਹੀ ਰੱਬ ਨੂੰ ਪਿਆਰੇ ਹੋ ਗਏ। ਜਿਹਨਾਂ ਬਾਰੇ ਮੈਂ ਅਲੱਗ ਤੌਰ 'ਤੇ ਲੇਖ ਲਿਖਾਂਗਾ ਕਿ ਇਹਨਾਂ ਗੁਣੀਜਨਾਂ ਦੀ ਸਿੱਖਾਂ ਨੇ ਕਿੰਜ ਅਣਦੇਖੀ ਕੀਤੀ ਹੈ? ਖ਼ੈਰ! ਭਾਈ ਜੱਸਾ ਜੀ ਤੇ ਪਾਲਾ ਜੀ ਗਾਇਕੀ ਦੀਆਂ ਸਿੱਖਰਾਂ ਛੂੰਹਦੇ ਹੋਏ ਹਰ ਤਰੀਕੇ ਦੀ ਗਾਇਣ-ਸ਼ੈਲੀ ਉਪਰ ਹੀ ਪਕੜ ਰੱਖਦੇ ਸਨ, ਜਿਵੇਂ ਕਿ ਵੱਡਾ ਖਿਆਲ, ਧਰੁਪਦ, ਧਮਾਰਾਂ, ਪੜਤਾਲਾਂ, ਪੁਰਾਤਨ ਬੰਧਸ਼ਾਂ, ਰੀਤਾਂ ੜੇ ਇੰਜ ਹੀ ਤਾਨ ਪਲਟੇ, ਮੁਰਕੀਆਂ, ਮੀਂਡਾਂ, ਖਟਕੇ, ਗ਼ਮਕਾਂ, ਇਰਾਦੇ ਤੇ ਐਸੀਆਂ-2 ਅਲਾਪ ਬਾਜ਼ੀਆਂ ਕਰ ਜਾਂਦੇ ਜੋ ਕਿ ਕਿਆਸ ਤੋਂ ਵੀ ਪਰੇ ਹੋਵਣ। ਭਾਈ ਜੱਸਾ ਪਾਲਾ ਜੀ ਦੀ ਸੁਰ ਅਤੇ ਤਾਲ ਉੱਪਰ ਜੋ ਪਕੜ ਸੀ ਉਹ ਤੇ ਸੁਣਿਆਂ ਹੀ ਪਤਾ ਲਗਦਾ ਹੈ ਜੋ ਕਿ ਜਣੇ-ਖਣੇ ਦੇ ਵੱਸ ਦੀ ਬਾਤ ਨਹੀਂ ਹੈ। ਤੋਬਾ ਇਤਨੀਆਂ ਬੁਲੰਦ ਆਵਾਜ਼ਾਂ, ਬੱਸ ਅਖੀਰ ਸੀ। ਆਪ ਜੀ ਦੇ ਰੂਹਾਨੀ ਕੀਰਤਨ ਦਾ ਇਕ ਖਾਸ ਪੱਖ ਇਹ ਵੀ ਸੀ ਜੋ ਕਿ ਗੁਰਮਤਿ ਨੇ ਪ੍ਰਵਾਨਿਆ ਹੋਇਆ ਹੈ, ਉਹ ਇਹ ਸੀ ਕਿ ਆਪ ਜੀ ਦੇ ਕੀਰਤਨ ਦਾ ਸ਼ੁੱਧ ਉੱਚਾਰਣ ਤੇ ਸਪਸ਼ਟਤਾ, ਸ਼ਬਦ ਦੀ ਪ੍ਰਧਾਨਤਾ ਨੂੰ ਦਰਸਾਉਂਦੀ ਸੀ ਅਤੇ ਆਪ ਨੇ ਹਮੇਸ਼ਾਂ ਸ਼ਬਦ ਗਾਇਕੀ ਨੂੰ ਹੀ ਪਹਿਲ ਦਿਤੀ ਸੀ। ਆਪ ਜੀ ਦੇ ਜੀਵਨ ਦੀ ਇਕ ਬੜੀ ਹੀ ਰੌਚਕ ਤੇ ਵਚਿਤ੍ਰ ਘਟਨਾ ਦਾ ਜ਼ਿਕਰ ਮੈਂ ਜ਼ਰੂਰ ਕਰਾਂਗਾ, ਸਿੱਖ ਕੌਮ ਦੇ ਸਿਰਮੌਰ ਤੇ ਮੁਕੱਦਸ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਇਕ ਰਾਗੀ ਜੱਥੇ ਦੀ ਜਗ੍ਹਾ ਖਾਲੀ ਪਈ ਹੋਈ ਸੀ ਸੋ ਉਸ ਆਸਾਮੀ ਲਈ ਭਾਈ ਪਾਲ ਸਿੰਘ ਜੀ ਹੁਰਾਂ ਨੇ ਆਪਣੇ ਆਪ ਨੂੰ ਪੇਸ਼ ਕੀਤਾ। ਚਾਹੀਦਾ ਤਾਂ ਇਹ ਸੀ ਕਿ ਭਾਈ ਪਾਲ ਸਿੰਘ ਜੀ ਵਰਗਿਆਂ ਹੀਰਿਆਂ ਨੂੰ ਸਤਿਕਾਰ ਸਹਿਤ ਪਟਿਆਲੇ ਤੋਂ ਲਿਆ ਕੇ ਗੁਰੂ ਦੇ ਹਜ਼ੂਰ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਡਿਊਟੀ 'ਤੇ ਹੀ ਬਿਠਾ ਦਿਤਾ ਜਾਂਦਾ, ਪਰ ਬੇਕਦਰੇ ਤੇ ਸੰਗੀਤ ਵਿਹੂਣੇ ਪ੍ਰਬੰਧਕਾਂ ਨੂੰ ਮੱਤ ਕੌਣ ਦੇਵੇ ਸੋ ਵਕਤੀ ਪ੍ਰਬੰਧਕਾਂ ਵੱਲੋਂ ਭਾਈ ਪਾਲ ਸਿੰਘ ਜੀ ਨੂੰ ਇੰਟਰਵਿਊ ਲੈਣ ਲਈ ਸੱਦਾ ਪੱਤਰ ਭੇਜਿਆ ਗਿਆ, ਉਦੋਂ ਰਾਗੀ ਜਥਿਆਂ ਦਾ ਟੈਸਟ ਸਮੁੰਦਰੀ ਹਾਲ ਦੇ ਮੁੱਖ ਦਫ਼ਤਰ ਦੀ ਉਪਰਲੀ ਮੰਜ਼ਿਲ ਵਿਚ ਲਿਆ ਜਾਂਦਾ ਸੀ ਸੋ ਭਾਈ ਸਾਹਿਬ ਜੀ ਦਾ ਰਾਗੀ ਜਥਾ ਵਕਤ ਸਿਰ ਸਮੁੰਦਰੀ ਹਾਲ ਵਿਖੇ ਪੁੱਜ ਕੇ ਟੈਸਟ ਲੈਣ ਵਾਲੇ ਕਿਸੇ ਉਸਤਾਦ ਕੀਰਤਨੀਏਂ (ਰਾਗੀ) ਸਿੰਘ ਦਾ ਇੰਤਜ਼ਾਰ ਕਰਨ ਲੱਗ ਪਿਆ। ਕੁਝ ਕੁ ਸਮੇਂ ਉਪਰੰਤ ਇਕ ਅੱਖਾਂ ਤੋਂ ਮੁਨਾਖਾ ਤੇ ਸੰਗੀਤ ਤੋਂ ਸੱਖਣਾ ਇਕ ਅਖੌਤੀ ਉਸਤਾਦ ਇਸ ਖਾਨਦਾਨੀ ਤੇ ਧਨੰਧਰ ਰਾਗੀ ਜੱਥੇ ਦਾ ਇੰਟਰਵਿਊ ਲੈਣ ਲਈ ਪੁੱਜ ਗਿਆ ਅਤੇ ਆਉਂਦਿਆਂ ਹੀ ਉਸਤਾਦੀ ਤਰੀਕੇ ਨਾਲ ਕਿਹਾ ਕਿ ਹਾਂ ਸੁਣਾਉ ਕੀ ਸੁਣਾਉਂਦੇ ਹੋ? ਭਾਈ ਸਾਹਿਬਾਂ ਨੇ ਕਿਹਾ ਕਿ ਜੀ ਕੀ ਸੁਣਨਾ ਚਾਹੁੰਦੇ ਹੋ ਜੀ, ਅੱਗੋਂ ਹੁਕਮ ਹੋਇਆ ਕਿ ਜੋ ਵੀ

ਤੁਹਾਨੂੰ ਆਉਂਦਾ ਹੈ ਇਤਿਆਦਿ। ਭਾਈ ਪਾਲ ਸਿੰਘ ਜੀ ਨੇ ਅੱਗੋਂ ਪੁਛਿਆ ਕਿ ਆਪ ਜੀ ਦਾ ਸ਼ੁਭ ਨਾਮ ਕੀ ਹੈ ਜੀ, ਸੋ ਟੈਸਟ ਲੈਣ ਵਾਲੇ ਵਿਅਕਤੀ ਨੇ ਖ਼ੁਦੀ (ਅਹੰਕਾਰ) ਨਾਲ ਕਿਹਾ ਕਿ ਮੈਨੂੰ ਤੇ ਸਾਰੀ ਦੁਨੀਆਂ ਜਾਣਦੀ ਹੈ, ਮੈਨੂੰ ਭਾਈ ਗੋਪਾਲ ਸਿੰਘ ਕਹਿੰਦੇ ਹਨ। ਬੱਸ ਇਨਾਂ ਸੁਣਦੇ ਹੀ ਭਾਈ ਪਾਲ ਸਿੰਘ ਜੀ ਨੂੰ ਚੜ੍ਹ ਵਟ ਗਿਆ ਤੇ ਕਹਿਣ ਲੱਗੇ, ਗੋਪਾਲ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਤੁਹਾਡੇ ਤੋਂ ਸਿਵਾ ਸਭ ਗੁਣੀ ਜੱਥੇ ਮੌਜੂਦ ਨੇ, ਉਹਨਾਂ ਦੇ ਹੁੰਦੇ ਤੁਹਾਡੇ ਵੱਲੋਂ ਸਾਡਾ ਟੈਸਟ ਲੈਣਾ ਅਤਿ ਲੱਜਾ ਤੇ ਸ਼ਰਮ ਵਾਲੀ ਗੱਲ ਹੈ, ਕੀ ਤੇਰੇ ਜਿਹੇ ਨਿਗੁਰੇ ਤੇ ਬੇਸੁਰੇ ਵਿਅਕਤੀ ਨੂੰ ਅਸੀਂ ਟੈਸਟ ਦੇਈਏ, ਇਸ ਨਾਲੋਂ ਤਾਂ ਸਾਨੂੰ ਮਰ ਜਾਣਾ ਬਿਹਤਰ ਹੈ। ਉਂਜ ਵੀ ਤੇਰੇ ਨਾਲੋਂ ਤੇ ਸਾਡੇ ਟੁੱਟੇ ਹੋਏ ਵਾਜੇ ਵੀ ਸੁਰ 'ਚ ਨੇ। ਸੋ ਅਸੀਂ ਨਹੀਂ ਜੇ ਕਰਨੀ ਨੌਕਰੀ ਨੂਕਰੀ, ਜਾਹ ਦੌੜ ਜਾਹ ਏਥੋਂ। ਪਰ ਸਦਕੇ ਜਾਈਏ ਉਹਨਾਂ ਪ੍ਰਬੰਧਕਾਂ ਦੇ ਜਿਹਨਾਂ ਨੇ ਇਹੋ ਜਿਹੇ ਰਾਗ ਵਿਹੂਣੇ ਕੀਰਤਨੀਏਂ ਨੂੰ ਨਿਰਣਾਇਕ ਕਮੇਟੀ ਦਾ ਮੈਂਬਰ ਬਣਾਇਆ ਹੋਇਆ ਸੀ। ਬੱਸ ਸੱਚੀਂ-ਮੁੱਚੀਂ ਇਥੋਂ ਹੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਸਦੀਆਂ ਤੋਂ ਚਲੀ ਆ ਰਹੀ ਕਾਇਮ-ਮੁਕਾਇਮ ਇਸ ਗੁਰਮਤਿ ਸੰਗੀਤ ਸ਼ੈਲੀ ਨੂੰ ਢਾਹ ਲੱਗੀ ਜੇ ਤੇ ਇਥੋਂ ਹੀ ਸਾਡੀ ਉੱਚਤਮ ਕੀਰਤਨ ਪਰੰਪਰਾ ਨੂੰ ਖੋਰਾ ਤੇ ਸਿਉਂਕ ਲੱਗੀ ਹੈ, ਜਦੋਂ ਕਿ ਭਾਈ ਗੋਪਾਲ ਸਿੰਘ ਤੋਂ ਪਹਿਲਾਂ ਸਭ ਦੇ ਸਭ ਰਾਗੀ ਜੱਥੇ ਗੁਣੀ-ਜਨ ਅਤੇ ਵਾਕਿਐ ਅਨਮੋਲ ਰਤਨ ਹੀ ਸਨ। ਖ਼ੈਰ! ਇਸ ਬਾਰੇ ਮੈਂ ਕਦੀ ਫਿਰ ਸੱਚ ਉਗਲਾਂਗਾ ਕਿ ਦਰਬਾਰ ਸਾਹਿਬ ਜੀ ਦੀ ਪਰੰਪਰਾ ਨਾਲ ਇਹ ਧੱਕਾ ਕਿਉਂ ਹੋਇਆ ਤੇ ਕੌਣ ਸਨ ਇਸ ਨਾਲ ਛੇੜ-ਛਾੜ ਦੇ ਜ਼ਿੰਮੇਵਾਰ? ਉਂਜ! ਇਹ ਇਕ ਵੱਡੀ ਤਰਾਸਦੀ ਸੀ ਇਹਨਾਂ ਗੁਣੀ ਰਬਾਬੀਆਂ ਨਾਲ ਜੇਹੜੀ ਕਿ ਕਤਈ ਵਾਜਿਬ ਨਹੀਂ। ਸੱਚੀ ਗੱਲ ਤਾਂ ਇਹ ਵੇ ਕਿ ਇਹ ਗੁਣੀ-ਜਨ ਪਰਿਵਾਰ ਆਰਥਿਕ ਪੱਖੋਂ ਬਹੁਤ ਹੀ ਮੰਦਵਾੜੇ ਦਾ ਸ਼ਿਕਾਰ ਰਿਹਾ ਹੈ ਅਤੇ ਤੰਗ-ਦਸਤੀ ਨਾਲ ਹੀ ਜੀਵਨ ਨਿਰਬਾਹ ਦੀ ਗੱਡੀ ਰਿੜ੍ਹਦੀ ਰਹੀ ਹੈ। ਕਹਿੰਦੇ ਨੇ ਆਪ ਜੀ ਦੀ ਜੀਵਨ-ਸ਼ੈਲੀ ਇਕ ਖੁਲ੍ਹੀ ਕਿਤਾਬ ਦੀ ਤਰ੍ਹਾਂ ਅਤੇ ਆਈਨੇ (ਸ਼ੀਸ਼ੇ) ਦੀ ਤਰ੍ਹਾਂ ਪਾਰਦਰਸ਼ੀ ਸੀ, ਸੋ ਆਪ ਜੀ ਵਹਿਮਾਂ-ਭਰਮਾਂ ਤੇ ਖਾਣ-ਪੀਣ ਦੀਆਂ ਬੰਦਸ਼ਾਂ ਤੋਂ ਵੀ ਪਰ੍ਹੇ ਸਨ ਅਤੇ ਅਤਿ ਦੇ ਮਹਿਮਾਨ ਨਿਵਾਜ਼ ਵੀ ਸਨ। ਭਾਈ ਜੱਸਾ ਤੇ ਪਾਲਾ ਜੀ ਨੇ ਆਪਣੇ ਜੀਵਨ-ਕਾਲ ਦੌਰਾਨ ਅਨੇਕਾਂ ਹੀ ਸੁਰੀਲੇ ਤੇ ਗੁਣੀ-ਜਨ ਸ਼ਾਗਿਰਦ ਪੈਦਾ ਕੀਤੇ, ਜਿਹਨਾਂ ਵਿਚੋਂ ਕੁਝ ਕੁ ਦਾ ਵਿਸ਼ੇਸ਼ ਜ਼ਿਕਰ ਕਰਨਯੋਗ ਬਣਦਾ ਹੈ। ਆਪ ਜੀ ਦੇ ਪਹਿਲੇ ਸ਼ਾਗਿਰਦ ਆਪ ਜੀ ਦੇ ਫਰਜ਼ੰਦ ਭਾਈ ਪ੍ਰਿਥੀਪਾਲ ਸਿੰਘ ਜੀ ਤੇ ਭਾਈ ਮੋਹਨਪਾਲ ਸਿੰਘ ਜੀ ਬੇਜੋੜ ਭਰਾਵਾਂ ਦੀ ਜੋੜੀ ਹੈ, ਇੰਜ ਹੀ ਭਾਈ ਚਰਨਜੀਤ ਸਿੰਘ ਜੀ ਪਟਿਆਲੇ ਵਾਲੇ, ਭਾਈ ਭੁਪਿੰਦਰ ਸਿੰਘ ਜੀ ਪਾਰਸ ਅਮਰੀਕਾ ਵਾਲੇ, ਭਾਈ ਪ੍ਰਿਥੀਪਾਲ ਸਿੰਘ ਜੀ ਮਹੂਵਾਲੇ ਅਤੇ ਹੋਰ ਬਹੁਤ ਸਾਰੇ। ਭਾਈ ਪਾਲ ਸਿੰਘ ਜੀ ਤੇ ਭਾਈ ਜਸਵੰਤ ਸਿੰਘ ਜੀ ਨੇ ਬਹੁਤ ਸਾਰਾ ਸਮਾਂ ਇਕੱਠਿਆਂ ਹੀ ਜ਼ਿੰਦਗੀ ਬਸਰ ਕੀਤੀ। ਆਪ ਜੀ ਨਾਲ ਤਬਲੇ (ਜੋੜੀ) ਦੀ ਸੰਗਤ ਭਾਈ ਮਹਾਂ ਸਿੰਘ ਜੀ ਕਰਦੇ ਸਨ। ਭਾਈ ਜਸਵੰਤ ਸਿੰਘ ਜੀ ਬਾਅਦ ਵਿਚ ਪੈਦਾ ਹੋ ਕੇ, ਪਰ 1959 'ਚ ਪਹਿਲਾਂ ਹੀ ਤੁਰ ਗਏ। ਇੰਜ ਹੀ ਭਾਈ ਪਾਲ ਸਿੰਘ ਜੀ ਜੋ ਵੱਡੇ

ਭਾਈ ਸਨ, ਸੰਨ 1980 ਵਿਚ ਮਹਾਂਰਾਸ਼ਟਰ ਦੇ ਸ਼ਹਿਰ ਨਾਸਿਕ ਵਿਖੇ ਨੇਤਰ ਮੂੰਦ ਗਏ ਤੇ ਰਹਿ ਗਈਆਂ ਸਿਰਫ਼ ਆਪ ਜੀ ਦੀਆਂ ਅਣਗਿਣਤ ਅਭੁੱਲ ਯਾਦਾਂ।

ਨੋਟ : ਇਹਨਾਂ ਮਹਾਨ ਅਨਮੋਲ ਰਤਨਾਂ, ਗੁਰੂ ਕੇ ਕੀਰਤਨੀਆਂ ਬਾਰੇ ਜਿਤਨੀ ਭੀ ਸੰਖੇਪ ਜਾਣਕਾਰੀ ਮਿਲੀ ਹੈ ਇਹ ਸਭ ਭਾਈ ਹਰਿੰਦਰ ਸਿੰਘ ਫੱਕਰ 'ਪਟਿਆਲਾ' ਅਤੇ ਭਾਈ ਭੁਪਿੰਦਰ ਸਿੰਘ ਪਾਰਸ 'ਅਮਰੀਕਾ' ਵਾਲਿਆਂ ਪਾਸੋਂ ਪ੍ਰਾਪਤ ਹੋ ਸਕੀ ਹੈ, ਉਹਨਾਂ ਦਾ ਮੈਂ ਤਹਿ ਦਿਲੋਂ ਰਿਣੀ ਹਾਂ ਜੀ।

# ਭਾਈ ਗੁਲਜ਼ਾਰ ਸਿੰਘ ਰੰਗੀਲਾ

ਪੁਸ਼ਤੈਨੀ ਕੀਰਤਨੀਏਂ ਭਾਈ ਗੁਲਜ਼ਾਰ ਸਿੰਘ ਜੀ ਆਪਣੇ ਗੁਣੀ-ਜਨ ਬਾਪ ਦੇ ਘਰ ਜਿਲਾ ਸ਼ੇਖੂਪੁਰਾ ਪੰਜਾਬ (ਪਾਕਿਸਤਾਨ) ਵਿਖੇ ਸੰਨ 1923-24 ਵਿਚ ਪੈਦਾ ਹੋਏ। ਰਾਗ-ਰੰਗ ਅਤੇ ਗੁਰਮਤਿ ਸੰਗੀਤ ਕੀਰਤਨ ਦੀ ਗੁੜ੍ਹਤੀ ਤਾਂ ਆਪਣੇ ਘਰ ਵਿਚੋਂ ਹੀ ਪ੍ਰਾਪਤ ਹੋ ਗਈ ਸੀ, ਆਪ ਜੀ ਬਾਲ ਉਮਰੇ ਹੀ ਪਾਏਦਾਰ ਸੰਗੀਤ ਦੇ ਪਰਵਾਨੇ ਬਣ ਬੈਠੇ ਸਨ। ਸੁਰਤ ਸੰਭਾਲਦਿਆਂ ਹੀ ਆਪ ਜੀ ਦੇ ਪਿਤਾ ਭਾਈ ਮਸਤਾਨ ਸਿੰਘ ਜੀ ਨੇ ਆਹਲਾ ਕਿਸਮ ਦੀ ਸੰਗੀਤਕ ਤਾਲੀਮ ਹਾਸਿਲ ਕਰਨ ਲਈ ਆਪਣੇ ਹੋਣਹਾਰ ਸਪੁੱਤਰ ਭਾਈ ਗੁਲਜ਼ਾਰ ਸਿੰਘ ਜੀ ਨੂੰ ਸੰਸਾਰ ਪ੍ਰਸਿੱਧ ਘਾਗ ਗਵੱਈਏ ਤੇ ਪਟਿਆਲੇ ਘਰਾਣੇ ਦੀ ਗਾਇਕੀ ਦੇ ਥੰਮ੍ਹ, ਉਸਤਾਦ ਆਸ਼ਕ ਅਲੀ ਖਾਂ ਪਾਸ ਭੇਜ ਦਿੱਤਾ। ਖਾਂ ਸਾਹਿਬ ਜੀ ਨੇ ਇਸ ਹੋਣਹਾਰ ਸ਼ਾਗਿਰਦ ਦੀਆਂ ਅੰਦਰਲੀਆਂ ਸੰਗੀਤਕ ਅਲਾਮਤਾਂ ਨੂੰ ਪਹਿਲੀ ਨਜ਼ਰੇ ਹੀ ਭਾਂਪ ਲਿਆ ਅਤੇ ਤਨਦੇਹੀ ਨਾਲ ਵਿਦਿਆ ਦੀ ਦਾਤ ਝੋਲੀ ਪਾਉਣੀ ਸ਼ੁਰੂ ਕੀਤੀ। ਭਾਈ ਗੁਲਜ਼ਾਰ ਸਿੰਘ ਜੀ ਨੇ ਵੀ ਤਹਿ ਦਿਲੋਂ ਖ਼ਿਦਮਤਦਾਰ ਹੁੰਦਿਆਂ ਉਸਤਾਦ ਦੀ ਤਾਬਿਆਦਾਰੀ ਕੀਤੀ ਅਤੇ ਕਈ ਕੁ ਵਰ੍ਹਿਆਂ ਤੱਕ ਸੇਵਾ 'ਚ ਬਿਤਾਉਣ ਮਗਰੋਂ ਸੰਗਤ ਦੀ ਕਚਿਹਰੀ ਵਿਚ ਪੇਸ਼ ਹੋਏ। ਉਦੋਂ ਤੱਕ ਭਾਈ ਗੁਲਜ਼ਾਰ ਸਿੰਘ ਜੀ ਨੇ ਉਸਤਾਦ ਪਾਸੋਂ ਹਰ ਗੁਣ ਹਾਸਿਲ ਕਰ ਲਿਆ ਸੀ ਜੋ ਇਕ ਪਰਪੱਕ ਗਵੱਈਏ ਲਈ ਜ਼ਰੂਰੀ ਹੁੰਦੈ। ਭਾਈ ਸਾਹਿਬ ਜੀ ਨੇ ਆਪਣੇ ਉਸਤਾਦ ਦੀ ਤਰ੍ਹਾਂ ਹੀ ਧਰੁਪਦਾਂ ਧਮਾਰਾਂ, ਵੱਡੇ ਖਿਆਲ ਤਾਨਾਂ, ਪਲਟਿਆਂ, ਗ਼ਮਕਾਂ, ਮੀਂਡਾਂ, ਖਟਕਿਆਂ, ਮੁਰਕੀਆਂ ਆਦਿਕ ਸਭਨਾਂ ਵਿਚ ਹੀ ਮੁਹਾਰਤ ਹਾਸਿਲ ਕਰ ਲਈ ਸੀ, ਉਪਰੰਤ ਆਪ ਜੀ ਨੇ ਆਪਣਾ ਰਾਗੀ ਜਥਾ ਬਣਾ ਲਿਆ। ਆਪ ਜੀ ਦੇ ਨਾਲ ਸਾਈਡ ਉੱਤੇ ਆਪ ਜੀ ਦੇ ਭਰਾਤਾ ਗਿਆਨੀ ਦਰਬਾਰਾ ਸਿੰਘ ਜੀ ਅਤਿ ਦੇ ਸੁਰੀਲੇ ਸਨ। ਇੰਜ ਹੀ ਤਬਲੇ (ਜੋੜੀ) ਤੇ ਆਪ ਜੀ ਦੇ ਹੀ ਭਰਾਤਾ ਭਾਈ ਕਰਤਾਰ ਸਿੰਘ ਜੀ ਸਨ ਜੋ ਕਿ ਜੋੜੀ ਦੇ ਤਕੜੇ ਉਸਤਾਦ ਮੰਨੇ ਜਾਂਦੇ ਸਨ। ਇਹਨਾਂ ਤਿੰਨਾਂ ਹੀ ਭਰਾਵਾਂ ਦਾ ਜਥਾ ਮੌਸੀਕੀ ਉਪਰ ਬਾਕਮਾਲ ਪਕੜ ਰੱਖਦਾ ਸੀ। ਆਪ ਜੀ ਦੇ ਰਾਗੀ ਜੱਥੇ ਨੇ ਕੀਰਤਨ ਦੀ ਸ਼ੁਰੂਆਤ, ਮਹਾਨ ਤੇ ਮੁਕੱਦਸ ਅਸਥਾਨ ਸ੍ਰੀ ਨਨਕਾਣਾ ਸਾਹਿਬ ਜੀ ਦੇ ਦਰਬਾਰ ਤੋਂ ਸ਼ੁਰੂ ਕੀਤੀ। ਉਹਨਾਂ ਹੀ ਦਿਨਾਂ ਵਿਚ ਉਸ ਪਾਕਿ ਅਸਥਾਨ ਸਥਿੱਤ ਭਾਈ ਸਮੁੰਦ ਸਿੰਘ ਜੀ ਦਾ ਰਾਗੀ ਜਥਾ ਵੀ ਸੇਵਾ ਕਰਦਾ ਸੀ। ਭਾਈ ਗੁਲਜ਼ਾਰ ਸਿੰਘ ਜੀ ਪਾਸ ਪੁਰਾਤਨ ਬੰਦਸ਼ਾਂ ਦਾ ਅਮੁੱਕ ਖਜ਼ਾਨਾ ਸੀ, ਕਿਉਂਕਿ ਆਪ ਜੀ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਦੇ ਹਜ਼ੂਰੀ ਢਾਡੀ/ਕੀਰਤਨੀਏ ਭਾਈ ਅਬਦੁਲ ਅਤੇ ਨੱਥਾ ਜੀ ਦੇ ਖਾਨਦਾਨ ਦੇ ਚਿਰਾਗ ਜੋ ਸਨ। ਸੰਨ 1947 ਦੀ ਵੰਡ

ਬਾਅਦ ਆਪ ਜੀ ਸ਼ੇਖੂਪੁਰਾ ਛੱਡ ਕੇ ਫਗਵਾੜੇ ਵਿਖੇ ਚੜ੍ਹਦੇ ਪੰਜਾਬ ਵਿਚ ਆਣ ਵੱਸੇ। ਬਿਲਕੁਲ ਐਨ ਉਹਨਾਂ ਰਬਾਬੀ ਕੀਰਤਨੀਆਂ ਦੇ ਉਲਟ ਜੇਹੜੇ ਕਿ ਬਟਵਾਰੇ ਸਮੇਂ ਚੜ੍ਹਦੇ ਪੰਜਾਬ ਨੂੰ ਤਿਲਾਂਜਲੀ ਦੇ ਕੇ ਲਹਿੰਦੇ ਪੰਜਾਬ ਜਾ ਵੱਸੇ ਸਨ, ਪਰ ਆਪ ਜੀ ਦੇ ਵਡੇਰੇ ਗੁਰੂਕਿਆਂ ਦੀ ਅਸੀਸ ਨਾਲ ਲਗਭਗ 200 ਸਾਲ ਪਹਿਲਾਂ ਹੀ ਅੰਮ੍ਰਿਤ ਛੱਕ ਕੇ ਸਿੰਘ ਸੱਜ ਚੁੱਕੇ ਸਨ।

ਚੜ੍ਹਦੇ ਪੰਜਾਬ 'ਚ ਆ ਕੇ ਆਪ ਜੀ ਨੇ ਆਪਣੇ ਰਾਗੀ ਜੱਥੇ ਨਾਲ ਕੁਝ ਕੁ ਸਮਾਂ ਦਿਲੀ ਸੀਸ ਗੰਜ ਸਾਹਿਬ ਵਿਖੇ ਵੀ ਕੀਰਤਨ ਦੀ ਸੇਵਾ ਨਿਭਾਉਣੀ ਕੀਤੀ, ਪਰ ਆਪ ਜੀ ਨੇ ਆਪਣਾ ਮੁਕਾਮ ਸਿਰਫ਼ ਫਗਵਾੜੇ ਪੰਜਾਬ ਵਿਖੇ ਹੀ ਰੱਖਿਆ ਤੇ ਇਸੇ ਵਜ੍ਹਾ ਕਾਰਨ ਹੀ ਆਪ ਜੀ ਫਗਵਾੜੇ ਵਾਲੇ ਕਰਕੇ ਹੀ ਵੱਜਦੇ ਰਹੇ। ਕੁਝ ਸਮਾਂ ਸੀਸ ਗੰਜ ਦਿੱਲੀ ਵਿਖੇ ਗੁਜ਼ਾਰ ਕੇ ਆਪ ਮੁੜ ਫਗਵਾੜੇ ਹੀ ਗਏ, ਫਿਰ ਆਪ ਜੀ ਨੇ ਕਿਧਰੇ ਵੀ ਕੋਈ ਸਰਵਿਸ ਨਹੀਂ ਕੀਤੀ, ਬੱਸ ਆਖ਼ਰੀ ਸਾਹਵਾਂ ਤੱਕ ਆਜ਼ਾਦ ਤੌਰ 'ਤੇ ਹੀ ਵਿਚਰਦੇ ਰਹੇ। ਪਰ ਆਪ ਜੀ ਜਦ ਕਦੀ ਵੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੇ ਦਰਸ਼ਨਾਂ ਨੂੰ ਜਾਂਦੇ ਤਾਂ ਉਥੇ ਹਾਜ਼ਰੀ ਜ਼ਰੂਰ ਭਰਦੇ ਸਨ। ਐਨ ਉਹਨਾਂ ਹੀ ਵੇਲਿਆਂ 'ਚ ਸ੍ਰੀ ਦਰਬਾਰ ਸਾਹਿਬ ਜੀ ਧੁਰ ਅੰਦਰ ਵਿਸ਼ਵ ਪ੍ਰਸਿੱਧ ਰਾਗੀ ਭਾਈ ਚਾਂਦ ਜੀ ਵੀ ਆਪਣੇ ਸਰੋਦੀ ਕੀਰਤਨ ਦੁਆਰਾ ਸਿੱਖ ਸੰਗਤਾਂ ਨੂੰ ਸਰਸ਼ਾਰ ਕਰਿਆ ਕਰਦੇ ਸਨ। ਆਪ ਜੀ ਦੇ ਸਕੇ ਭਤੀਜੇ ਤੇ ਡਾਹਢੇ ਸੁਰੀਲੇ ਕੀਰਤਨੀਏਂ ਭਾਈ ਭੁਪਿੰਦਰ ਸਿੰਘ ਪਾਰਸ ਅਮਰੀਕਾ ਵਾਲੇ, ਭਾਈ ਗੁਲਜ਼ਾਰ ਸਿੰਘ ਰੰਗੀਲਾ ਜੀ ਦੇ ਜੱਥੇ ਦੇ ਜਾਹੋ-ਜਲਾਲ ਸਮੇਂ ਦੇ ਵਾਕਿਆ ਦਾ ਜ਼ਿਕਰ ਕਰਦੇ ਹਨ ਕਿ ਇਕੇਰਾਂ ਚੰਡੀਗੜ ਵਿਖੇ ਭਾਈ ਮਰਦਾਨਾ ਜੀ ਦੀ ਨਿੱਘੀ ਯਾਦ ਨੂੰ ਸਮਰਪਿਤ ਰਾਗ ਦਰਬਾਰ ਹੋਇਆ, ਜਿਸ ਵਿਚ ਰਾਗ-ਤਾਲ ਅਤੇ ਗੁਰਮਤਿ ਸੰਗੀਤ ਦੇ ਧਨੀ ਕੀਰਤਨੀਆਂ ਨੂੰ ਸੱਦਾ ਪੱਤਰ ਦਿਤਾ ਗਿਆ ਸੀ, ਇਸ ਮਹਾਨ ਸਮਾਗਮ ਵਿਚ ਜੇਹੜੇ ਸਿਰਮੌਰ ਤੇ ਮਹਾਨ ਰਾਗੀ ਜੱਥਿਆਂ ਨੇ ਸ਼ਮੂਲੀਅਤ ਕੀਤੀ ਸੀ, ਉਹਨਾਂ ਦੇ ਮਾਣਮੱਤੇ ਨਾਮ ਕੁਝ ਇੰਜ ਸਨ, ਉਸ ਵਕਤ ਦੇ ਸੁਰ ਦੇ ਬਾਦਸ਼ਾਹਾਂ ਰਾਗੀਆਂ ਚੋਂ ਭਾਈ ਜਸਵੰਤ ਸਿੰਘ, ਭਾਈ ਪਾਲ ਸਿੰਘ (ਜੱਸਾ ਪਾਲਾ), ਭਾਈ ਗੁਰਮੁਖ ਸਿੰਘ ਸਰਮੁਖ ਸਿੰਘ, ਭਾਈ ਮਿਹਰ ਸਿੰਘ ਤਾਨ (ਭਾਈ ਅਮਰਜੀਤ ਸਿੰਘ ਤਾਨ ਦੇ ਪਿਤਾ ਜੀ), ਭਾਈ ਜੋਗਿੰਦਰ ਸਿੰਘ ਮੋਹਿੰਦਰ ਸਿੰਘ ਅਤੇ ਦੂਸਰੇ ਭਾਈ ਗੁਲਜ਼ਾਰ ਸਿੰਘ ਆਦਿਕ ਸਭ ਹਾਜ਼ਿਰ ਸਨ। ਇਸ ਮਹਾਨ ਸਮਾਗਮ ਵਿਚ ਜੁੜੀਆਂ ਬੇਅੰਤ ਸੰਗਤਾਂ ਦਰਮਿਆਨ ਇਹਨਾਂ ਸਭਨਾਂ ਹੀ ਗੁਰੂ ਕੇ ਲਾਲਾਂ ਘਾਗ ਕੀਰਤਨੀਆਂ ਨੇ ਗੁਰਮਤਿ ਸੰਗੀਤ ਦੇ ਨਾਲ-ਨਾਲ ਆਪਣੀ ਸਿਖਰੀ ਕਲਾ ਦੇ ਵੀ ਜੌਹਰ ਦਿਖਾਏ। ਤਮਾਮ ਹੀ ਸੰਗਤਾਂ ਤੇ ਸੰਗੀਤਕ ਦੀਵਾਨੇ ਅਸ਼-ਅਸ਼ ਤੇ ਵਾਹ-ਵਾਹ ਕਰਦੇ ਹੋਏ ਮਾਇਆ (ਧਨ ਦੌਲਤ) ਦੀ ਵੀ ਸੁੱਟ ਕਰ ਰਹੇ ਸਨ। ਕੀਰਤਨ ਸਮਾਗਮ ਦੀ ਸਮਾਪਤੀ ਉਪਰੰਤ ਤਮਾਮ ਹੀ ਰਾਗੀ ਜੱਥਿਆਂ ਨੂੰ ਫੁਰਨਾ ਫੁਰਿਆ ਕਿ ਕਿਉਂ ਨਾ ਆਪਸ ਵਿਚੀਂ ਬੈਠ ਕੇ ਇਕ ਸੰਗੀਤਕ ਮਹਿਫਲ ਹੀ ਕਰ ਲਈ ਜਾਵੇ। ਤਮਾਮ ਹੀ ਗੁਣੀ-ਜਨ ਇਸ ਗੱਲ ਨਾਲ ਸਹਿਮਤ ਹੋ ਗਏ। ਇਸ ਮਹਿਫ਼ਲ ਦੀ ਸ਼ੁਰੂਆਤ ਤੋਂ ਲੈ ਕੇ ਆਖ਼ਿਰ ਤੱਕ ਉੱਚ ਕੋਟੀ ਦੇ ਸੰਗੀਤ ਦੇ

ਸਰੋਤੇ ਵੀ ਵੱਡੀ ਗਿਣਤੀ 'ਚ ਮੌਜੂਦ ਸਨ, ਔਰ ਇਹ ਮਹਿਫਲ ਕੋਈ ਮਹਿਜ਼ ਮਾਮੂਲੀ ਨਹੀਂ ਬਲਕਿ ਬੜੀ ਹੀ ਫੱਸਵੀਂ ਟੱਕਰਬਾਜ਼ੀ ਵਾਲੀ ਮਹਿਫਲ ਸੀ। ਹਰ ਰਾਗੀ ਜੱਥੇ ਨੇ ਵਾਰੀ-ਵਾਰੀ ਆਪਣੇ ਫ਼ਨ ਦਾ ਮੁਜ਼ਾਹਰਾ ਕਰਨਾ ਸੀ, ਇੰਜ ਕਰਕੇ ਡਾਢੇ ਤਾਣ ਨਾਲ ਆਪਣੀਆਂ ਪੇਚੀਦਗੀ ਭਰੀਆਂ ਕਲਾਕਾਰੀਆਂ ਦੁਆਰਾ ਪੇਸ਼ਕਾਰੀਆਂ ਕਰ ਕਰਕੇ ਕਮਾਲ ਈ ਕਰ ਛੱਡੀ, ਮਾਨੋ ਕਿ ਸੰਗੀਤ ਦੀ ਮੋਹਲੇਧਾਰ ਬਾਰਿਸ਼ ਹੋ ਰਹੀ ਹੋਵੇ। ਸਭ ਹੀ ਰਾਗੀ ਜੱਥਿਆਂ ਨੇ ਆਪਣੀ-ਆਪਣੀ ਕਲਾ ਦੁਆਰਾ ਸਰੋਤਿਆਂ ਦੇ ਦਿਲ ਧੂਹ ਲਏ। ਪਰ ਪਾਰਸ ਸਾਹਿਬ ਜ਼ਿਕਰ ਕਰਦੇ ਹਨ ਕਿ ਸਭ ਹੀ ਜੱਥਿਆਂ ਨੇ ਸਮਾਪਤੀ ਕਰ ਦਿਤੀ ਪ੍ਰੰਤੂ ਭਾਈ ਗੁਲਜ਼ਾਰ ਸਿੰਘ ਰੰਗੀਲਾ ਗਾਉਣਾ ਬੰਦ ਨਹੀ ਕਰ ਰਹੇ ਸਨ, ਕਿਉਂਕਿ ਆਪ ਜੀ ਪਾਸ ਸੰਗੀਤ ਕਲਾ ਦਾ ਇਤਨਾ ਖਜ਼ਾਨਾ ਸੀ ਜੋ ਕਿ ਮੁੱਕਣ ਵਿਚ ਹੀ ਨਹੀਂ ਆਉਂਦਾ ਸੀ। ਇਹ ਸਭ ਤੱਕ ਕੇ ਦੂਸਰੇ ਭਾਈ ਗੁਲਜ਼ਾਰ ਸਿੰਘ ਉੱਠਕੇ ਕਹਿਣ ਲੱਗੇ ਕਿ ਰੰਗੀਲਾ ਸਾਹਿਬ ਜੀ ਹੁਣ ਬੱਸ ਕਰੋ ਤੁਹਾਡਾ ਕੋਈ ਸਾਨੀ ਨਹੀਂ ਜੇ, ਪਤਾ ਨਹੀਂ ਤੁਹਾਡੇ ਤੇ ਪੜ ਈ ਪਾਟੇ ਹੋਏ ਨੇ। ਉਸ ਵਕਤ ਦੇ ਮੋਹਰੀ ਤੇ ਗੁਣੀ ਰਾਗੀ ਜੱਥੇ ਇਹ ਗੱਲ ਮੰਨਦੇ ਸਨ ਕਿ ਭਾਈ ਗੁਲਜ਼ਾਰ ਸਿੰਘ ਰੰਗੀਲਾ ਉਸਤਾਦ ਆਸ਼ਕ ਅਲੀ ਦੇ ਦੂਜੇ ਰੂਪ ਨੇ। ਇਥੇ ਜ਼ਿਕਰਯੋਗ ਹੈ ਕਿ ਬੜੇ ਗੁਲਾਮ ਅਲੀ ਖਾਂ ਸਾਹਿਬ ਜੀ ਪਟਿਆਲੇ ਵਾਲੇ ਵੀ, ਆਸ਼ਕ ਅਲੀ ਜੀ ਦੇ ਹੀ ਸ਼ਾਗਿਰਦ ਸਨ ਜੋ ਕਿ ਭਾਈ ਗੁਲਜ਼ਾਰ ਸਿੰਘ ਰੰਗੀਲਾ ਜੀ ਦੇ ਗੁਰ ਭਾਈ ਵੀ ਸਨ। ਭਾਈ ਗੁਲਜ਼ਾਰ ਸਿੰਘ ਰੰਗੀਲਾ ਵਿਚ ਕਈ ਕੂ ਗੁਣ ਇਕੋ ਵਾਰ ਹੀ ਮੌਜੂਦ ਸਨ, ਜਿਵੇਂ ਕਿ ਆਪ ਜੀ ਕਥਾ ਵੀ ਸਿਰੇ ਦੀ ਕਰਦੇ ਸਨ, ਗੁਰਬਾਣੀ ਤਾਂ ਆਪ ਜੀ ਨੂੰ ਬਹੁਤ ਹੀ ਜ਼ਿਆਦਾ ਮਾਤਰਾ ਵਿਚ ਜ਼ੁਬਾਨੀ ਯਾਦ ਸੀ। ਗੁਰੂ ਗ੍ਰੰਥ ਸਾਹਿਬ ਜੀ ਤੋਂ ਇਲਾਵਾ ਦਸਮ ਗ੍ਰੰਥ ਜੀ, ਭਾਈ ਨੰਦ ਲਾਲ ਜੀ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਗਾਇਨ ਵੀ ਆਪ ਜੀ ਬਾਖੂਬੀ ਨਾਲ ਕਰਦੇ ਸਨ, ਪਰ ਆਪ ਜੀ ਹਮੇਸ਼ਾਂ ਸ਼ਬਦ ਨੂੰ ਪ੍ਰਧਾਨਤਾ ਹੀ ਦੇਂਦੇ ਸਨ। ਇੰਜ ਹੀ ਇਕ ਵਾਰ ਸੰਨ 1962-63 ਵਿਚ ਸ੍ਰੀ ਫਤਹਿਗੜ੍ਹ ਸਾਹਿਬ ਸਰਹੰਦ ਵਿਖੇ ਭਾਈ ਮਰਦਾਨਾ ਜੀ ਦੀ ਯਾਦ ਵਿਚ ਬਹੁਤ ਹੀ ਵੱਡਾ ਸਮਾਗਮ ਹੋਇਆ, ਜਿਸ ਵਿਚ ਪਾਕਿਸਤਾਨ ਤੋਂ ਉਚੇਚੇ ਤੌਰ 'ਤੇ ਭਾਈ ਗੁਲਾਮ ਹਸਨ ਸ਼ਗਨ ਅਤੇ ਭਾਈ ਲਾਲ ਜੀ 2 (ਦੂਜੇ) ਵੀ ਪੁੱਜੇ ਸਨ। ਇਸ ਸਮਾਗਮ ਵਿਚ ਵਿਸੇਸ਼ ਤੌਰ 'ਤੇ ਭਾਈ ਗੁਰਮੁਖ ਸਿੰਘ, ਭਾਈ ਸਰਮੁਖ ਸਿੰਘ ਜੀ ਅਤੇ ਭਾਈ ਗੁਲਜ਼ਾਰ ਸਿੰਘ ਜੀ ਰੰਗੀਲਾ ਸਭਨਾਂ ਹੀ ਬਾ-ਕਮਾਲ ਗਾਇਆ। ਭਾਈ ਗੁਲਜ਼ਾਰ ਸਿੰਘ ਜੀ ਰੰਗੀਲਾ ਆਪਣੇ ਜੀਵਨ ਕਾਲ ਦੌਰਾਨ ਵਿਦੇਸ਼ ਦੌਰਿਆਂ ਸਮੇਂ ਅਮਰੀਕਾ, ਕੈਨੇਡਾ ਤੇ ਜਰਮਨੀ ਦੀਆਂ ਸੰਗਤਾਂ ਵਿਚ ਵੀ ਹਾਜ਼ਰੀ ਲਗਵਾਕੇ ਵਾਹਵਾ ਖੱਟਦੇ ਰਹੇ। ਭਾਈ ਭੁਪਿੰਦਰ ਸਿੰਘ ਪਾਰਸ ਜੀ ਦਸਦੇ ਹਨ ਕਿ ਮੇਰੇ ਵੱਡੇ ਭਾਗ ਸਨ ਕਿ ਮੈਂ ਬਚਪਨ ਵਿਚ ਆਪਣੇ ਚਾਚਾ ਜੀ ਦੇ ਰਾਗੀ ਜੱਥੇ ਪਿਛੇ ਬੈਠ ਕੇ ਸੰਗੀਤ ਦੀਆਂ ਬਰੀਕੀਆਂ ਨੂੰ ਛੋਹਣ ਦੀ ਕੋਸ਼ਿਸ਼ ਕਰਦਾ ਰਿਹਾ। ਇਹੋ ਹੀ ਵਜ੍ਹਾ ਹੈ ਕਿ ਪਾਰਸ ਸਾਹਿਬ ਜੀ ਖ਼ੁਦ ਵੀ ਅਤਿ ਦੇ ਸੁਰੀਲੇ ਨੇ। ਪਰ ਇਹ ਵੀ ਇਕ ਸਬੱਬ ਦੀ ਗੱਲ ਹੈ ਕਿ ਮੈਂ ਅਤੇ ਭਾਈ ਭੁਪਿੰਦਰ ਸਿੰਘ ਪਾਰਸ ਇਕੋ ਹੀ ਉਸਤਾਦ (ਗੁਲਾਮ ਅਲੀ ਖਾਂ ਸਾਹਿਬ ਪਾਕਿਸਤਾਨ) ਦੇ ਸ਼ਗਿਰਦ

ਹੋਣ ਕਾਰਨ ਆਪਸ ਵਿਚੀਂ ਗੁਰਭਾਈ ਵੀ ਹਾਂ।

ਆਖ਼ਿਰਕਾਰ ਉਹ ਵੀ ਵਕਤ ਨੇੜੇ ਆ ਗਿਆ ਜੋ ਸਾਡੇ ਸਭਨਾਂ ਉੱਤੇ ਆਉਣਾ ਹੈ। ਇਸ ਮਹਾਨ ਗੁਣੀ-ਪੁਰਸ਼ ਤੇ ਸੁਰ ਦੇ ਧਨੀ ਭਾਈ ਗੁਲਜ਼ਾਰ ਸਿੰਘ ਰੰਗੀਲਾ ਜੀ ਦੇ ਜ਼ਿੰਦਗੀ ਦੀਆਂ ਸ਼ਾਮਾਂ 2007 ਨੂੰ ਸਦਾ ਲਈ ਹੀ ਪੈ ਗਈਆਂ। ਰੱਬ ਖ਼ੈਰ ਕਰੇ ਕਿ ਅਸੀਂ ਭਾਈ ਗੁਲਜ਼ਾਰ ਸਿੰਘ ਰੰਗੀਲਾ ਜੀ ਦੀਆਂ ਪਾਈਆਂ ਹੋਈਆਂ ਪੈੜਾਂ ਨੂੰ ਪਛਾਣ ਸਕੀਏ।

# ਪ੍ਰੋ: ਭਾਈ ਹਰਚੰਦ ਸਿੰਘ

ਪ੍ਰੋਫੈਸਰ ਹਰਚੰਦ ਸਿੰਘ ਜੀ ਦਾ ਜਨਮ ਪਿੰਡ ਕਿਸ਼ਨਪੁਰਾ ਜ਼ਿਲ੍ਹਾ ਫਿਰੋਜ਼ਪੁਰ (ਪੰਜਾਬ) ਵਿਖੇ ਫਜ਼ਰ ਵੇਲੇ ਸ. ਸੱਜਣ ਸਿੰਘ ਜੀ ਦੇ ਗ੍ਰਹਿ ਵਿਖੇ ਸੰਨ 1923 ਵਿਚ ਹੋਇਆ। ਉਸੇ ਹੀ ਦੌਰ 'ਚ ਪੰਜਾਬ ਵਿਚ ਇਕ ਨਾਮੁਰਾਦ ਬਿਮਾਰੀ ਚੇਚਕ ਫੈਲੀ ਹੋਈ ਸੀ, ਜਿਸਨੂੰ ਵਹਿਮੀ ਤੇ ਭਰਮੀ ਲੋਕ ਮਾਤਾ ਨਿਕਲੀ ਹੋਈ ਕਹਿੰਦੇ ਸਨ। ਕੋਈ ਬਾਲ ਉਮਰੇ ਹੀ ਛੇ ਕੁ ਸਾਲ ਦੀ ਉਮਰ 'ਚ ਭਾਈ ਹਰਚੰਦ ਸਿੰਘ ਵੀ ਇਸ ਚੰਦਰੀ ਬਿਮਾਰੀ ਦੀ ਲਪੇਟ ਵਿਚ ਆ ਗਏ ਤੇ ਸਹੀ ਤਰੀਕੇ ਨਾਲ ਇਲਾਜ ਨਾ ਹੋਣ ਕਾਰਨ ਆਪ ਜੀ ਦੇ ਦੀਦਿਆਂ (ਅੱਖਾਂ) ਦੀ ਜੋਤ ਜਾਂਦੀ ਲੱਗੀ, ਪਰ ਅੰਦਰ ਦੀ ਜੋਤ ਹੋਰ ਵੀ ਪ੍ਰਵਜਲ ਹੋ ਉੱਠੀ। ਅੰਤਰ ਆਤਮੇ - ਪ੍ਰਭੂ-ਪ੍ਰੇਮਾ ਭਗਤੀ ਦੇ ਮਾਰਗ ਦੀ ਲਗਨ ਜਾਗ ਪਈ। ਆਪ ਜੀ ਦੇ ਨਾਨਕਿਆਂ 'ਚੋਂ ਆਪ ਜੀ ਦੇ ਮਾਮਾ ਜੀ ਭਾਈ ਗੁਰਦਿੱਤ ਸਿੰਘ ਜੋ ਕਿ ਉਸ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਕੀਰਤਨ ਦੀ ਸੇਵਾ ਨਿਭਾਉਂਦੇ ਸਨ, ਉਹਨਾਂ ਨੂੰ ਵੇਖ-ਵੇਖ ਕੇ ਬਾਲਕ ਹਰਚੰਦ ਸਿੰਘ ਜੀ ਦੇ ਧੁਰ ਅੰਦਰੋਂ ਕੀਰਤਨੀਆਂ ਬਣਨ ਦੀ ਲਲਕ ਉੱਠੀ, ਫਿਰ ਕੀ ਸੀ ਸੁਰਤ ਸੰਭਾਲਦੇ ਹੀ ਆਪ ਜੀ ਨੇ ਉਸ ਵੇਲੇ ਦੇ ਉੱਘੇ ਰਾਗੀ ਸਾਹਿਬਾਨ ਭਾਈ ਮੇਘ ਸਿੰਘ ਜੀ ਅਤੇ ਭਾਈ ਚੰਨਣ ਸਿੰਘ ਜੀ (ਮੋਗਾ) ਨੂੰ ਆਪਣਾ ਉਸਤਾਦ ਧਾਰ ਲਿਆ। ਹੈਰਾਨਗੀ ਦੀ ਹੱਦ ਨਾ ਰਹੀ ਜਦੋਂ ਚੌਦਾਂ ਸਾਲ ਦੀ ਉਮਰ ਤੀਕਰ ਪੁੱਜਦਿਆਂ ਹੀ ਆਪ ਜੀ ਨੇ ਨਿਪੁੰਨਤਾ ਹਾਸਿਲ ਕਰ ਲਈ ਅਤੇ ਸ੍ਰੀ ਆਸਾ ਜੀ ਦੀ ਵਾਰ ਵੀ ਜ਼ੁਬਾਨੀ ਕੰਠ ਹੋ ਗਈ, ਜੋ ਕਿ ਇਕ ਰਾਗੀ ਲਈ ਬੇਹੱਦ ਜ਼ਰੂਰੀ ਹੈ। ਸੰਗੀਤ ਵਿਚ ਹੋਰ ਪ੍ਰਪੱਕਤਾ ਲਿਆਉਣ ਲਈ ਆਪ ਜੀ ਮੱਧ ਪ੍ਰਦੇਸ਼ ਦੇ ਉੱਘੇ ਸ਼ਹਿਰ ਗਵਾਲੀਅਰ ਵਿਖੇ ਪੁੱਜ ਗਏ ਅਤੇ ਮੀਆਂ ਤਾਨਸੈਨ ਦੇ ਘਰਾਣੇ ਦੇ ਉੱਘੇ ਗਾਇਕ ਪੰਡਤ ਕ੍ਰਿਸ਼ਨਾ ਰਾਉ ਸ਼ੰਕਰ ਜੀ ਕੋਲੋਂ ਪੰਜ ਸਾਲਾਂ ਤੱਕ ਸ਼ਾਸਤਰੀ ਸੰਗੀਤ ਦੀ ਸਿਖਿਆ ਪ੍ਰਾਪਤ ਕਰਦੇ ਰਹੇ। ਸਿਖਲਾਈ ਪ੍ਰਾਪਤ ਹੁੰਦਿਆਂ ਤੱਕ ਆਪ ਜੀ ਸਿਆਣਪ ਦੀ ਦਹਿਲੀਜ਼ 'ਤੇ ਕਦਮ ਰੱਖ ਚੁੱਕੇ ਸਨ, ਫਿਰ ਆਪ ਜੀ ਸੰਨ 1942 ਤੋਂ ਲੈ ਕੇ 1945 ਤੱਕ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਰਹੇ। ਜ਼ਿਕਰਯੋਗ ਹੈ ਕਿ ਉਸ ਵਕਤ ਸ੍ਰੀ ਦਰਬਾਰ ਸਾਹਿਬ ਜੀ ਅੰਦਰ ਕੇਵਲ ਸੱਤ ਰਾਗੀ ਜੱਥੇ ਹੀ ਹੁੰਦੇ ਸਨ ਤੇ ਉਹ ਵੀ ਉੱਚ ਕੋਟੀ ਦੇ। ਭਾਈ ਹਰਚੰਦ ਜੀ ਕੋਈ ਪੰਜ ਕੁ ਵਰ੍ਹਿਆਂ ਤੱਕ ਗੁਰਦੁਆਰਾ ਸੀਸ ਗੰਜ ਸਾਹਿਬ ਜੀ ਦਿੱਲੀ ਵਿਖੇ ਵੀ ਹੈੱਡ ਰਾਗੀ ਰਹੇ ਹਨ। ਜੇਕਰ ਪ੍ਰੋ. ਸਾਹਿਬ ਜੀ ਨੂੰ ਮਿਲੇ ਮਾਨ ਸਨਮਾਨਾਂ ਦੀ ਗੱਲ ਕਰੀਏ ਤਾਂ ਆਪ ਜੀ ਦੇ ਪੱਲੂ ਵਿਚ ਅਨੇਕਾਂ ਹੀ ਵਕਾਰੀ ਮਾਨ-ਸਨਮਾਨ ਪਏ ਹਨ। ਮਿਸਾਲ ਵਜੋਂ ਬਨਾਰਸ ਹਿੰਦੂ ਯੂਨੀਵਰਸਿਟੀ ਨੇ ਉਚੇਚੇ ਤੌਰ 'ਤੇ ਆਪ ਜੀ ਨੂੰ ਬੁਲਾ ਕੇ ਸੰਗੀਤ ਸੰਮੇਲਨ ਵਿਚ ਉਸ ਵੇਲੇ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ

ਹੇਮਵਤੀ ਨੰਦਨ ਬਹੁਗੁਣਾਂ ਤੋਂ ਸੰਗੀਤ ਸ਼੍ਰੋਮਣੀ ਐਵਾਰਡ ਨਾਲ ਸਨਮਾਨਤ ਕੀਤਾ। ਇੰਜ ਹੀ ਪੰਜਾਬ ਦੇ ਮਰਹੂਮ ਮੁੱਖ ਮੰਤਰੀ ਸਰਦਾਰ ਲਛਮਣ ਸਿੰਘ ਗਿੱਲ ਦੀ ਸਰਕਾਰ ਤਰਫ਼ੋਂ ਸ਼੍ਰੋਮਣੀ ਰਾਗੀ ਦਾ ਐਵਾਰਡ ਦਿਤਾ ਗਿਆ ਜੋ ਰਾਜ ਸਰਕਾਰ ਵੱਲੋਂ ਪਹਿਲਾ ਐਵਾਰਡ ਸੀ। ਇੰਜ ਹੀ ਇਕ ਵਾਰ ਬਿਹਾਰ ਸੂਬੇ ਦੇ ਧੰਨਬਾਦ ਸ਼ਹਿਰ ਵਿਚ 1963 ਵਿਚ ਤਿੰਨ ਦਿਨਾਂ ਕੀਰਤਨ ਰਾਗ ਦਰਬਾਰ ਹੋਇਆ ਜਿਸ ਵਿਚ ਲੱਗਭੱਗ 150 ਚੋਟੀ ਦੇ ਰਾਗੀ ਜੱਥਿਆਂ ਨੇ ਹਿੱਸਾ ਲਿਆ, ਜਿਸ ਵਿਚ ਪੰਡਤ ਕ੍ਰਿਸ਼ਨਾ ਰਾਉ ਜੀ ਵਰਗੇ ਧਨੰਤਰ ਉਸਤਾਦ ਜੱਜਮੈਂਟ ਲਈ ਹਾਜ਼ਿਰ ਸਨ। ਇਸ ਸੰਗੀਤ ਸੰਮੇਲਨ 'ਚ ਪਹਿਲਾ ਇਨਾਮ ਪ੍ਰੋਫੈਸਰ ਹਰਚੰਦ ਸਿੰਘ ਜੀ ਦੇ ਹੱਥ ਲੱਗਾ। ਇਸੇ ਤਰ੍ਹਾਂ ਹੀ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਦੀ ਕਮੇਟੀ ਤਰਫ਼ੋਂ ਆਲ ਇੰਡੀਆ ਸਿੱਖ ਵਿਦਿਅਕ ਕਾਨਫਰੰਸ ਸਮੇਂ ਕੌਮੀ ਪੱਧਰ ਦਾ ਇਨਾਮੀ ਕੀਰਤਨ ਦਰਬਾਰ ਹੋਇਆ। ਮੁਕਾਬਲੇ ਦਾ ਰਾਗ ਕਾਨੜਾ ਰੱਖਿਆ ਗਿਆ ਸੀ। ਭਾਈ ਹਰਚੰਦ ਸਿੰਘ ਜੀ ਨੇ ਕਾਨੜਾ ਰਾਗ ਨੂੰ ਅਠਾਰਾਂ ਅੰਗਾਂ ਵਿਚ ਗਾ ਕੇ ਜੈਕਾਰਿਆਂ ਦੀ ਗੂੰਜ ਵਿਚ ਪਹਿਲਾ ਦਰਜਾ ਹਾਸਿਲ ਕਰ ਲਿਆ। ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' (ਸਵਰਗਵਾਸੀ) ਆਖਿਆ ਕਰਦੇ ਸਨ ਕਿ ਰਾਗ ਸੰਗੀਤ ਤਾਂ ਪ੍ਰੋਫੈਸਰ ਹਰਚੰਦ ਸਿੰਘ ਜੀ ਦੀ ਰੂਹ 'ਚ ਵੱਸਦਾ ਹੈ। ਮਰਹੂਮ ਸਖਸ਼ੀਅਤ ਸੰਤ ਬਾਬਾ ਸੁੱਚਾ ਸਿੰਘ ਜੀ ਜਵੱਦੀ ਕਲਾਂ ਲੁਧਿਆਣਾ ਵੱਲੋਂ 1991 ਵਿਚ ਕਰਵਾਏ ਪਲੇਠੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੌਰਾਨ ਪ੍ਰੋਫੈਸਰ ਸਾਹਿਬ ਜੀ ਵੱਲੋਂ ਮਾਝ ਰਾਗ ਗਾਉਣ ਸਮੇਂ ਭਰਪੂਰ ਦਾਦ ਪ੍ਰਾਪਤ ਹੋਈ। 1988 ਵਿਚ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਅਤੇ ਦਿਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਦਾਰ ਕ੍ਰਿਪਾਲ ਸਿੰਘ ਸੰਗਤਪੁਰੀ ਨੇ ਉਹਨਾਂ ਨੂੰ ਫ਼ਖਰੇ ਕੌਮ ਐਵਾਰਡ ਨਾਲ ਸਨਮਾਨ ਕੀਤਾ। ਏਸੇ ਤਰ੍ਹਾਂ ਹੀ ਆਲ ਇੰਡੀਆ ਰੇਡੀਓ ਜਲੰਧਰ ਵੱਲੋਂ ਜੀਵਨ ਭਰ ਦੀਆਂ ਪ੍ਰਾਪਤੀਆਂ ਬਦਲੇ ਆਪ ਜੀ ਨੂੰ ਇਕ ਵਿਸੇਸ਼ ਸਨਮਾਨ ਸਮਾਰੋਹ ਦੌਰਾਨ ਸ਼੍ਰੋਮਣੀ ਰਾਗੀ ਵੱਜੋਂ ਸਨਮਾਨ ਦੇ ਕੇ ਨਿਵਾਜਿਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਦਿਵਸ ਮੌਕੇ ਭਾਰਤ ਸਰਕਾਰ ਦੇ ਸੂਚਨਾ ਪ੍ਰਸਾਰਨ ਮੰਤਰਾਲੇ ਨੇ ਦੇਸ਼ ਦੇ ਚੋਣਵੇਂ ਤੇ ਮੰਨੇ ਪ੍ਰਮੰਨੇ ਰਾਗੀ ਜੱਥਿਆਂ ਦੇ ਗਾਏ ਗੁਰਸ਼ਬਦ ਰਿਕਾਰਡ ਕਰਨ ਦਾ ਫ਼ੈਸਲਾ ਕੀਤਾ, ਜਿਸ ਵਿਚ ਚਾਰ ਸ਼ਬਦ ਭਾਈ ਹਰਚੰਦ ਸਿੰਘ ਦੇ ਰਾਗੀ ਜੱਥੇ ਦੇ ਗਾਏ ਹੋਏ ਸਨ। ਆਪ ਜੀ ਪਾਸ ਗੁਰਮਤਿ ਸੰਗੀਤ ਵਿਚ ਪਰੋਈਆਂ ਹੋਈਆਂ ਪੁਰਾਤਨ ਬੰਦਸ਼ਾਂ ਦਾ ਇਕ ਵੱਡਾ ਖਜ਼ਾਨਾ ਸੀ। ਆਪ ਜੀ ਨੂੰ ਹਰ ਔਖੇ ਤੇ ਵੱਡੇ ਤੋਂ ਵੱਡੇ ਤਾਲਾਂ ਵਿਚ ਬੰਦਸ਼ਾਂ ਗਾਉਣ ਦੀ ਮੁਹਾਰਤ ਹਾਸਿਲ ਸੀ। ਮੰਗਲਾਚਰਨ ਤੋਂ ਲੈ ਕੇ ਅਖੀਰ ਤੱਕ ਸੰਗੀਤ ਦੀਆਂ ਹਰ ਬਾਰੀਕੀਆਂ ਉੱਪਰ ਆਪ ਜੀ ਦੀ ਪਕੇਰੀ ਪਕੜ ਸੀ। ਅੱਜ ਦੀ ਕੀਰਤਨ ਸ਼ੈਲੀ ਬਾਰੇ ਆਪ ਜੀ ਆਖਿਆ ਕਰਦੇ ਸਨ ਕਿ ਕੈਸੇਟ ਕਲਚਰ ਨੇ ਪੁਰਾਤਨ ਕੀਰਤਨ ਸ਼ੈਲੀ ਨੂੰ ਚੋਖੀ ਢਾਹ ਲਾਈ ਹੈ ਅਤੇ ਕੀਰਤਨ ਨੂੰ ਸੁਨਣ ਦੀ ਬਜਾਏ ਵੇਖਣ ਵਾਲੀ ਚੀਜ਼ ਬਣਾ ਕੇ ਰੱਖ ਦਿੱਤਾ ਹੈ ਆਦਿਕ। ਆਪਣੇ ਜੀਵਨ ਦੀ ਆਪ ਜੀ ਨੇ ਇਕ ਦਿਲਚਸਪ ਘਟਨਾ ਬਾਰੇ ਜ਼ਿਕਰ ਕਰਕੇ ਦੱਸਿਆ ਕਿ ਸੰਨ 1987 ਵਿਚ ਅਕਾਸ਼ਵਾਣੀ ਤਰਫ਼ੋਂ ਮੇਰੇ ਰਾਗੀ ਜੱਥੇ ਨੂੰ ਭਾਰਤ ਟੂਰ 'ਤੇ ਭੇਜਿਆ ਗਿਆ, ਇਸ ਟੂਰ ਦੌਰਾਨ ਆਪ ਨੇ ਦਸ ਚੋਣਵੇਂ ਰੇਡੀਓ ਸਟੇਸ਼ਨਾਂ 'ਤੇ ਗੁਰਬਾਣੀ ਕੀਤਰਨ

ਗਾਇਨ ਕਰਨਾ ਸੀ। ਇਕ ਇਕ ਪ੍ਰੋਗਰਾਮ ਸ਼ਹਿਰ ਦੇ ਕਿਸੇ ਵੀ ਪ੍ਰਸਿੱਧ ਹਾਲ 'ਚ ਹੋਣਾ ਤਹਿ ਹੋਇਆ ਸੀ। ਜਦੋਂ ਆਪ ਮੱਧ ਪ੍ਰਦੇਸ਼ ਦੇ ਸ਼ਹਿਰ ਗਵਾਲੀਅਰ ਵਿਖੇ ਗਏ ਤਾਂ ਉਥੋਂ ਦੇ ਰੇਡੀਓ ਸਟੇਸ਼ਨ ਦਾ ਡਾਇਰੈਕਟਰ ਸੰਗੀਤ ਦੀ ਮੱਸ ਰੱਖਣ ਵਾਲਾ ਇਕ ਸਮਝਦਾਰ ਮੁਸਲਮਾਨ ਸੀ। ਭਾਈ ਹਰਚੰਦ ਸਿੰਘ ਜੀ ਤੋਂ ਪਹਿਲਾਂ ਹੋ ਕੇ ਆਏ ਇਕ ਰਾਗੀ ਜੱਥੇ ਦੀ ਕਾਰਗੁਜ਼ਾਰੀ ਤੋਂ ਮੁਸਲਮਾਨ ਡਾਇਰੈਕਟਰ ਡਾਹਢਾ ਮਾਯੂਸ ਤੇ ਖ਼ਫ਼ਾ ਸੀ, ਇਸੇ ਤਹਿਤ ਇਹ ਸਟੇਸ਼ਨ ਡਾਇਰੈਕਟਰ ਪ੍ਰੋ. ਹਰਚੰਦ ਸਿੰਘ ਜੀ ਦੇ ਰਾਗੀ ਜੱਥੇ ਪ੍ਰਤੀ ਅੱਖੜ ਭਾਸ਼ਾ ਬੋਲਦਾ ਹੋਇਆ ਕਹਿਣ ਲੱਗਾ ਕਿ ਢੋਲਕੀ-ਛੈਣੇ ਦੇ ਕੇ ਦੋ ਸ਼ਬਦ ਪੜ੍ਹਾਉ ਤੇ ਇਹਨਾਂ ਨੂੰ ਚਲਦਾ ਕਰੋ ਆਦਿਕ। ਪ੍ਰੋਫੈਸਰ ਹਰਚੰਦ ਸਿੰਘ ਜੀ ਬੜੇ ਖ਼ੁਦਾਰ ਸਨ, ਆਪ ਜੀ ਨੇ ਗਾਇਣ ਤੋਂ ਹੀ ਮਨ੍ਹਾ ਕਰ ਦਿੱਤਾ ਪਰ ਰੇਡੀਓ ਸਟੇਸ਼ਨ ਦੇ ਮੁੱਖੀ ਨੇ ਕਿਹਾ ਚਲੋ ਸੁਣ ਕੇ ਵੇਖਦੇ ਹਾਂ। ਜਦੋਂ ਉਸ ਸਮਝਦਾਰ ਮੁਸਲਮਾਨ ਡਾਇਰੈਕਟਰ ਨੇ ਸਟੂਡੀਓ ਵਿਚ ਖ਼ੁਦ ਬੈਠ ਕੇ ਸੁਣਿਆ ਤਾਂ ਭੱਜ ਕੇ ਭਾਈ ਸਾਹਿਬ ਜੀ ਦੇ ਗੋਡਿਆਂ ਨੂੰ ਹੱਥ ਲਾ ਕੇ ਮੁਆਫ਼ੀ ਮੰਗ ਕੇ ਪੈਰ ਫੜ ਲਏ ਅਤੇ ਫਿਰ ਤਿੰਨ ਦਿਨ ਆਪਣੇ ਘਰ ਵਿਚ ਰੱਖਿਆ ਅਤੇ ਦੂਰਦਰਸ਼ਨ ਵਿਖੇ ਵੀ ਪ੍ਰੋਗਰਾਮ ਕਰਵਾਇਆ। ਏਸੇ ਤਰ੍ਹਾਂ ਰੌੜਕਿਲ੍ਹਾ (ਉੜੀਸਾ) ਰੇਡੀਓ ਸਟੇਸ਼ਨ ਦਾ ਡਾਇਰੈਕਟਰ ਵੀ ਆਪ ਜੀ ਦੇ ਗਾਇਣ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਹਰ ਵਰ੍ਹੇ ਹੀ ਰੌੜ੍ਹਕਿਲੇ ਬੁਲਾ ਕੇ ਕੀਰਤਨ ਸੁਣਦਾ। ਪ੍ਰੋ. ਹੋਰਾਂ ਦਾ ਜੱਥਾ, ਰੇਡੀਓ ਤੇ ਟੀ.ਵੀ. ਦਾ ਏ ਗਰੇਡ ਵਾਲਾ ਪ੍ਰਵਾਨਤ ਜੱਥਾ ਸੀ।

ਪ੍ਰੋਫੈਸਰ ਹਰਚੰਦ ਸਿੰਘ ਜੀ ਦੀ ਸ਼ਖਸ਼ੀਅਤ ਬਹੁੱਪੱਖੀ ਸੀ, ਆਪ ਯਾਰਾਂ ਦੇ ਯਾਰ ਸੁਭਾਅ ਦੇ ਸਖਤ, ਮੂੰਹ ਤੇ ਗੱਲ ਕਹਿਣ ਵਾਲੇ, ਪ੍ਰੰਤੂ ਮਨ ਕਰਕੇ ਬਹੁਤ ਨਿਰਮਲ ਸਨ। ਗੁਣਵਾਨ ਇਨਸਾਨਾਂ ਦੇ ਆਪ ਜੀ ਬਹੁਤ ਹੀ ਕਦਰਦਾਨ ਸਨ। ਆਪ ਜੀ ਕੀਰਤਨ ਖੇਤਰ 'ਚ ਭਾਈ ਸਮੁੰਦ ਸਿੰਘ ਜੀ, ਭਾਈ ਬਲਬੀਰ ਸਿੰਘ ਜੀ, ਭਾਈ ਬਹਾਦਰ ਸਿੰਘ ਜੀ, ਭਾਈ ਬਖਸ਼ੀਸ਼ ਸਿੰਘ ਜੀ, ਭਾਈ ਧਰਮ ਸਿੰਘ ਜੀ ਜ਼ਖਮੀ, ਪ੍ਰੋਫੈਸਰ ਦਰਸ਼ਨ ਸਿੰਘ ਕੋਮਲ ਹੁਸ਼ਿਆਰਪੁਰ ਵਾਲਿਆਂ ਦੇ ਵੱਡੇ ਪ੍ਰਸ਼ੰਸਕ ਸਨ। ਪ੍ਰੋਫੈਸਰ ਹਰਚੰਦ ਸਿੰਘ ਜੀ ਦੇ ਕੁਝ ਕੁ ਚੋਣਵੇਂ ਸ਼ਾਗਿਰਦਾਂ ਵਿਚੋਂ ਨਾਮ ਜ਼ਿਕਰਯੋਗ ਨੇ, ਜਿਹਨਾਂ 'ਚੋਂ ਮਾਸਟਰ ਹਰਦੇਵ ਸਿੰਘ ਸਰੀ (ਕੈਨੇਡਾ) ਭਾਈ ਗੁਰਬਚਨ ਸਿੰਘ ਸਾਬਕਾ ਹਜ਼ੂਰੀ ਰਾਗੀ, ਬੀਬੀ ਜੋਤੀ ਹੁਸ਼ਿਆਰਪੁਰ, ਪ੍ਰੋਫੈਸਰ ਅੰਮ੍ਰਿਤਪਾਲ ਸਿੰਘ ਜੀ ਇੰਗਲੈਂਡ, ਪ੍ਰੋਫੈਸਰ ਲਿਵਲੀਨ ਕੌਰ ਅਮਰੀਕਾ ਅਤੇ ਜੋਤੀ ਮਿਤਰਾ ਕਲਕੱਤਾ ਦੇ ਨਾਮ ਜ਼ਿਕਰਯੋਗ ਹਨ। ਆਪ ਜੀ ਦਾ ਭਤੀਜਾ ਭਾਈ ਸੁਰਿੰਦਰ ਸਿੰਘ ਆਪ ਜੀ ਦੀ ਪੁਰਾਤਨ ਸ਼ੈਲੀ ਨੂੰ ਕਾਇਮ ਰੱਖਣ ਲਈ ਯਤਨਸ਼ੀਲ ਹੈ। ਪਿੱਛੇ ਪਰਿਵਾਰ ਵਿਚ ਆਪ ਜੀ ਦੀ ਧਰਮ ਪਤਨੀ ਤੋਂ ਇਲਾਵਾ ਦੋ ਪੁੱਤਰ ਤੇ ਦੋ ਪੁੱਤਰੀਆਂ ਹਨ। ਇਕ ਬੇਟੇ ਦੀ ਭਰ ਜਵਾਨੀ ਦੀ ਅਚਾਨਕ ਹੋਈ ਮੌਤ ਨੇ ਭਾਈ ਸਾਹਿਬ ਜੀ ਨੂੰ ਅੰਦਰੋਂ ਤੋੜ ਕੇ ਰੱਖ ਦਿੱਤਾ ਸੀ। ਰਾਗ ਸੰਗੀਤ ਦੇ ਇਸ ਧਨੀ ਤੇ ਮਾਇਆਨਾਜ਼ ਕੀਰਤਨੀਏਂ ਨੂੰ ਲਕਵੇ ਜਿਹੀ ਨਾਮੁਰਾਦ ਬਿਮਾਰੀ ਨੇ ਮੰਜੇ 'ਤੇ ਪਾ ਦਿੱਤਾ ਜਦੋਂ ਉਹ ਆਪਣੀਆਂ ਹੀ ਬੰਧਸ਼ਾਂ ਤੇ ਰਚਨਾਵਾਂ ਨੂੰ ਆਲ ਇੰਡੀਆ ਰੇਡੀਓ ਜਾਂ ਟੀ.ਵੀ. ਤੋਂ ਸੁਣਦੇ ਤਾਂ ਭੁੱਬੀਂ ਰੋਣ ਲੱਗ ਜਾਂਦੇ। ਥੋੜਾ ਜਿਹਾ ਹੀ ਆਰਾਮ ਆਇਆ ਤਾਂ ਮੁੜ ਤੋਂ ਗਾਉਣਾ ਆਰੰਭ ਕਰ ਦਿੱਤਾ ਪਰ ਕੁਦਰਤ

ਨੂੰ ਇਹ ਸਭ ਕੁਝ ਗਵਾਰਾ ਨਹੀਂ ਸੀ। ਗੁਰਮਤਿ ਸੰਗੀਤ ਦਾ ਮਹਾਂਰਥੀ ਕੀਰਤਨੀਆਂ ਆਪਣੇ ਹਜ਼ਾਰਾਂ ਹੀ ਪ੍ਰਸ਼ੰਸਕਾਂ ਤੇ ਸੰਗੀਤਕ ਕਦਰਦਾਨਾਂ ਨੂੰ ਗ਼ਮ ਦੀ ਡੂੰਘੀ ਖ਼ਾਈ 'ਚ ਸੁੱਟ ਕੇ 18 ਅਕਤੂਬਰ, 2003 ਦਿਨ ਸ਼ਨੀਵਾਰ ਕੋਈ ਰਾਤ ਦੇ ਅੱਠ ਕੁ ਵਜੇ ਇਸ ਫਾਨੀ ਸੰਸਾਰ ਤੋਂ ਰੁਖਸਤ ਹੋ ਕੇ ਖਾਮੋਸ਼ਿਆਂ ਦੀ ਨਗਰੀ ਜਾ ਕੇ ਗੂਹੜੀ ਨੀਂਦਰੇ ਸੌਂ ਗਿਆ। ਇੰਜ ਕਰਕੇ ਇਕ ਮੰਝੀ ਤੇ ਰਿਆਜ਼ੀ ਹੋਈ ਮਨਮੋਹਕ ਆਵਾਜ਼ ਸਦੀਵ ਕਾਲ ਲਈ ਖਾਮੋਸ਼ ਹੋ ਗਈ। ਪਰ ਸਾਡੇ ਬੇਪਰਵਾਹ ਪੰਥਕ ਰਹਿਬਰਾਂ ਨੇ ਭਾਈ ਸਾਹਿਬ ਨੂੰ ਕਦੀ ਵੀ ਯਾਦ ਕਰਨ ਦੀ ਖੇਚਲ ਨਹੀਂ ਜੇ ਕੀਤੀ।

ਨੋਟ: ਇਹ ਸਾਰੀ ਦੀ ਸਾਰੀ ਜਾਣਕਾਰੀ ਵਿਸ਼ਵ ਪ੍ਰਸਿੱਧ ਨਿਊਜ਼ ਰੀਡਰ ਮਾਨਯੋਗ ਸਰਦਾਰ ਤੀਰਥ ਸਿੰਘ ਢਿੱਲੋਂ ਪਾਸੋਂ ਪ੍ਰਾਪਤ ਹੋਈ ਹੈ, ਬਹੁਤ ਧੰਨਵਾਦੀ ਹਾਂ।

# ਭਾਈ ਹਰੀ ਸਿੰਘ

ਆਜ਼ਾਦ ਕਸ਼ਮੀਰ ਪਿੰਡ ਕੋਟਲੀ ਪਾਕਿਸਤਾਨ ਵਿਚ ਮਾਤਾ ਗੁਣਵੰਤ ਕੌਰ ਜੀ ਦੀ ਸੁਲੱਖਣੀ ਕੁੱਖ 'ਚੋਂ ਪੈਦਾ ਹੋਏ ਸਵਰਗੀ ਸ. ਤਾਰਾ ਸਿੰਘ ਜੀ ਦੇ ਹੋਣਹਾਰ ਪੁੱਤਰ ਭਾਈ ਸਾਹਿਬ ਭਾਈ ਹਰੀ ਸਿੰਘ ਜੀ ਦੇ ਉੱਘੇ ਨਾਮ ਤੋਂ ਕੌਣ ਨਹੀਂ ਵਾਕਿਫ਼, ਗੁਰਮਤਿ ਸੰਗੀਤ ਕੀਰਤਨ ਦੀ ਵਿਸਮਾਦੀ ਦੁਨੀਆਂ ਦੇ ਆਪ ਜੀ ਚਮਕਦੇ ਹੋਏ ਸਿਤਾਰੇ ਨੇ, ਆਪ ਜੀ 1924 ਵਿਚ ਪੈਦਾ ਹੋਏ ਜੋ ਕਿ ਅਜੇ ਤੀਕਰ ਵੀ ਚੜ੍ਹਦੀ ਕਲਾ ਵਾਲਾ ਜੀਵਨ ਬਤੀਤ ਕਰ ਰਹੇ ਨੇ ਅਤੇ ਆਪਣੀ ਖ਼ੁਦ ਦੀ ਕਿਰਿਆ ਆਪ ਹੀ ਕਰਦੇ ਨੇ, ਰੋਜ਼ਾਨਾ ਦੇ ਨਿਤਨੇਮ ਤੋਂ ਇਲਾਵਾ ਨਿਤ ਕਰਮ ਮੁਤਾਬਿਕ ਸੱਚਖੰਡ ਸ੍ਰੀ ਦਰਬਾਰ ਸਾਹਿਬ ਜਾਣਾ ਨਹੀਂ ਭੁਲਦੇ ਤੇ ਇੰਜ ਕਰਕੇ ਅਧਿਆਤਮਕ ਅਵਸਥਾ ਨੂੰ ਉਚੇਰੀ ਰੱਖਣ ਹਿੱਤ ਕਦੀ ਵੀ ਨਾਗਾ ਨਹੀਂ ਪੈਣ ਦੇਂਦੇ। ਜਿਸ ਮਹਾਨ ਤੇ ਮੁਕੱਦਸ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਆਪ ਜੀ ਨੇ ਆਪਣੇ ਰਾਗੀ ਜੱਥੇ ਸਮੇਤ 1943 ਤੋਂ ਲੈ ਕੇ 1999 ਤੱਕ ਬਾਖ਼ੂਬੀ ਤੇ ਤਨਦੇਹੀ ਨਾਲ ਲੱਗਭਗ 56 ਸਾਲ ਦੇ ਲੰਮੇ ਸਮੇਂ ਤੱਕ ਸੇਵਾ ਨਿਭਾਈ ਹੈ, ਉੱਥੇ ਅੱਜਕਲ ਆਪ ਜੀ ਉਸੇ ਹੀ ਪਾਕ ਅਸਥਾਨ 'ਤੇ ਜਾ ਕੇ ਸਮਾਧੀਲੀਨ ਹੋ ਕੇ ਘੰਟਿਆਂ ਬੱਧੀ ਖ਼ੁਦ ਸਰੋਤੇ ਬਣਕੇ ਵੀ ਕੀਰਤਨ ਸਰਵਣ ਕਰਦੇ ਨੇ, ਔਰ ਇਹ ਆਪ ਜੀ ਦੇ ਧੁਰ ਅੰਦਰੋਂ ਜੁੜੇ ਹੋਣ ਦੀ ਨਿਸ਼ਾਨੀ ਹੈ। ਆਪ ਜੀ ਨੇ ਤੇਰਾਂ ਚੌਦਾਂ ਸਾਲ ਦੀ ਕੱਚੀ ਉਮਰੇ ਹੀ ਕੀਰਤਨ ਦੀ ਸਿਖਲਾਈ ਲੈਣੀ ਸ਼ੁਰੂ ਕਰ ਦਿਤੀ, ਪਿਤਾ ਸ. ਤਾਰਾ ਸਿੰਘ ਜੀ ਖ਼ੁਦ ਵੀ ਸ਼ਬਦ ਪੜ੍ਹਿਆ ਕਰਦੇ ਸਨ ਇਸੇ ਹੀ ਸਰੋਤ ਤਹਿਤ ਪਿਤਾ ਨੇ ਇਸ ਛੋਟੇ ਬਾਲ ਭਾਈ ਹਰੀ ਸਿੰਘ ਜੀ ਨੂੰ ਉੱਘੇ ਤੇ ਗੁਣੀਜਨ ਉਸਤਾਦ ਕੀਰਤਨੀਏ ਭਾਈ ਮਾਨ ਸਿੰਘ ਸੰਧੂ ਪਾਸ ਗੁਰਮਤਿ ਸੰਗੀਤ ਦੀ ਗੁੜ੍ਹਤੀ ਲੈਣ ਲਈ ਭੇਜ ਦਿਤਾ ਅਤੇ ਆਪ ਜੀ ਨੇ ਮਨ ਚਿੱਤ ਨਾਲ ਚਾਰ ਕੁ ਸਾਲਾਂ ਤੱਕ ਕੀਰਤਨ ਦੀ ਸਿਖਿਆ ਲਈ ਅਤੇ ਅਠਾਰਾਂ ਕੁ ਸਾਲ ਦੀ ਉਮਰ ਤੱਕ ਆਪ ਜੀ ਨੇ ਖ਼ੁਦ ਕੀਰਤਨ ਕਰਨਾ ਸ਼ੁਰੂ ਕਰ ਦਿਤਾ, ਆਪ ਜੀ ਅਤਿ ਵਿਸਥਾਰ ਨਾਲ ਦੱਸਦੇ ਹਨ ਕਿ ਆਪ ਜੀ ਦੀ ਇਸ ਲੰਮੀ ਸਰਵਿਸ ਦੌਰਾਨ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਬਹੁਤ ਵੱਡੇ-ਵੱਡੇ ਗੁਣੀ ਜਨ ਅਤੇ ਧਨੰਤਰ ਗਵੱਈਏ ਕੀਰਤਨੀਏ ਕੀਰਤਨ ਕਰਿਆ ਕਰਦੇ ਸਨ, ਆਪ ਜੀ ਨੇ ਆਪਣੇ ਸਮਕਾਲੀ ਕੀਰਤਨੀਆਂ ਬਾਰੇ ਜੋ ਜਾਣਕਾਰੀ ਦਿਤੀ, ਉਹ ਇੰਜ ਕਰਕੇ ਹੈ। ਆਪ ਜੀ ਦੇ ਸਮਕਾਲੀਆਂ ਵਿਚੋਂ ਜੋ ਦਰਬਾਰ ਸਾਹਿਬ ਜੀ ਦੇ ਅੰਦਰ ਰਬਾਬੀ ਕੀਰਤਨੀਏਂ ਸਨ ਉਹਨਾਂ ਵਿਚੋਂ ਅਤਿ ਉੱਘੇ ਤੇ ਗੁਣੀ ਕੀਰਤਨੀਆਂ ਵਿਚੋਂ 1) ਭਾਈ ਤਾਬਾ ਜੀ (ਜਿਹਨਾਂ ਨੂੰ ਸਿੱਖ ਸੰਗਤਾਂ ਲਾਡ ਪਿਆਰ ਨਾਲ ਸੁੱਚਾ ਮੋਤੀ ਵੀ ਕਹਿੰਦੀਆਂ ਸਨ) 2) ਭਾਈ ਸੰਤੂ ਜੀ, ਭਾਈ ਦੇਸਾ ਜੀ ਅਤੇ ਵਿਸ਼ਵ ਵਿਖਿਆਤ ਕੀਰਤਨੀਏ ਭਾਈ ਚਾਂਦ

ਜੀ ਵੀ ਸਨ ਜੋ ਕਿ ਤੰਤੀ ਸਾਜਾਂ ਤੋਂ ਇਲਾਵਾ ਹਾਰਮੋਨੀਅਮ ਦੀ ਵੀ ਵਰਤੋਂ ਕਰ ਲਿਆ ਕਰਦੇ ਸਨ। ਇੰਜ ਹੀ ਅਨਮੋਲ ਰਤਨ ਰਾਗੀਆਂ ਵਿਚੋਂ ਪ੍ਰਸਿੱਧ ਤੇ ਉੱਘੇ ਕੀਰਤਨੀਏਂ ਭਾਈ ਸੁੰਦਰ ਸਿੰਘ ਜੀ ਆਟਾ ਮੰਡੀ ਅੰਮ੍ਰਿਤਸਰ ਵਾਲੇ, ਭਾਈ ਗੁਰਮੁਖ ਸਿੰਘ, ਭਾਈ ਨਰਿੰਦਰ ਸਿੰਘ ਮਧਰਾ, ਭਾਈ ਹਰੀ ਸਿੰਘ ਸੂਰਮਾ, ਭਾਈ ਮਹਿਤਾਬ ਸਿੰਘ, ਭਾਈ ਬਚਿੱਤਰ ਸਿੰਘ, ਇੰਜ ਹੀ ਭਾਈ ਜਵਾਹਰ ਸਿੰਘ ਜੋ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਹਜ਼ੂਰੀ ਰਾਗੀ ਸਨ, ਭਾਈ ਸੰਤਾ ਸਿੰਘ ਜੀ ਅਤੇ ਭਾਈ ਸੁਰਜਨ ਸਿੰਘ ਜੀ ਬਾਬਾ ਅਟੱਲ ਰਾਏ ਸਾਹਿਬ ਵਿਖੇ ਡਿਊਟੀ ਕਰਦੇ ਸਨ। ਪਰ ਗ਼ਾਹੇ ਬਗਾਹੇ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਵੀ ਹਾਜ਼ਰੀ ਭਰਦੇ ਸਨ। ਭਾਈ ਮੱਖਣ ਸਿੰਘ ਅਤੇ ਭਾਈ ਲਾਭ ਸਿੰਘ ਜੀ ਆਸਾ ਜੀ ਦੀ ਵਾਰ ਗਾਇਣ ਕਰਨ 'ਚ ਕਾਫ਼ੀ ਪ੍ਰਸਿੱਧ ਸਨ। ਨੋਟ: ਉਸ ਵਕਤ ਦੇ ਹੈੱਡ ਗ੍ਰੰਥੀ ਮਹੰਤ ਮੂਲ ਸਿੰਘ ਜੀ ਅਤੇ ਫਿਰ ਗਿਆਨੀ ਭੁਪਿੰਦਰ ਸਿੰਘ ਜੀ ਵੀ ਕੀਰਤਨ ਦੀ ਮਰਿਆਦਾ ਦਾ ਪੂਰਾ-2 ਧਿਆਨ ਰੱਖਦੇ ਸਨ ਅਤੇ ਪਰੰਪਰਕ ਕੀਰਤਨ ਸ਼ੈਲੀ ਉਤੇ ਪਹਿਰਾ ਦੇਣ ਲਈ ਰਾਗੀ ਸਿੰਘਾਂ ਉੱਪਰ ਪੂਰੀ-ਪੂਰੀ ਨਜ਼ਰ ਵੀ ਰੱਖਦੇ ਸਨ ਅਤੇ ਇੰਜ ਹੀ ਦਰਬਾਰ ਸਾਹਿਬ ਜੀ ਦੇ ਪਰਸਪਰ ਦਾ ਸਮੁੱਚਾ ਪ੍ਰਬੰਧ ਆਪ ਜੀ ਦੇ ਹੀ ਅਧੀਨ ਆਉਂਦਾ ਸੀ ਜਿਸ ਵਿਚ ਹੋਰ ਕੋਈ ਵੀ ਦਖਲ-ਅੰਦਾਜ਼ੀ ਨਹੀਂ ਕਰ ਸਕਦਾ ਸੀ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਦੀਆਂ ਸਮੁੱਚੀਆਂ ਹੀ ਡਿਊਟੀਆਂ ਤੇ ਸੇਵਾਵਾਂ ਦੀ ਜ਼ਿੰਮੇਵਾਰੀ ਸਿਰਫ਼ ਤੇ ਸਿਰਫ਼ ਹੈੱਡ ਗ੍ਰੰਥੀ ਉੱਪਰ ਹੀ ਹੁੰਦੀ ਸੀ ਜੋ ਕਿ ਮੇਰੀ ਆਪਣੀ ਹੀ ਡਿਊਟੀ ਦੇ ਦੌਰਾਨ ਗਿਆਨੀ ਮਨੀ ਸਿੰਘ ਜੀ, ਹੈੱਡ ਗ੍ਰੰਥੀ, ਗਿ: ਚੇਤ ਸਿੰਘ ਜੀ ਹੈੱਡ ਗ੍ਰੰਥੀ, ਗਿਆਨੀ ਕ੍ਰਿਪਾਲ ਸਿੰਘ ਜੀ ਹੈੱਡ ਗ੍ਰੰਥੀ ਅਤੇ ਗਿਆਨੀ ਸਾਹਿਬ ਸਿੰਘ ਜੀ ਹੈੱਡ ਗ੍ਰੰਥੀ ਤੀਕਰ ਅੰਦਰ ਦੀ ਸੇਵਾ ਵਿਚ ਕਿਸੇ ਵੀ ਦਫ਼ਤਰੀ ਅਹੁਦੇਦਾਰ ਜਾਂ ਮੁਲਾਜ਼ਮ ਦਾ ਦਖ਼ਲ ਕਦਾਚਿੱਤ ਨਹੀਂ ਸੀ ਹੋਇਆ ਕਰਦਾ, ਪਰ ਅਫ਼ਸੋਸ ਕਿ ਹੁਣ ਇਹ ਉੱਚ ਰਵਾਇਤਾਂ ਬੌਣੀਆਂ ਹੋ ਕੇ ਦਬ ਗਈਆਂ ਨੇ ਅਤੇ ਜਣੇ-ਖਣੇ ਦੀ ਬੇਲੋੜੀ ਦਖਲ-ਅੰਦਾਜ਼ੀ ਨੇ ਅੰਦਰ ਦੀ ਸਦੀਆਂ ਪੁਰਾਣੀ ਸ਼ਾਨਾਮੱਤੀ ਗੁਰਮਤਿ ਸ਼ੈਲੀ ਕੀਰਤਨ ਨੂੰ ਤਹਿਸ-ਨਹਿਸ ਕਰਕੇ ਹੀ ਸਾਹ ਲਿਆ ਹੈ। ਖ਼ੈਰ ਗੁਰੂ ਰਾਮਦਾਸ ਪਾਤਸ਼ਾਹ ਸਭ ਕੁਝ ਤੱਕ ਰ਼ਹੇ ਨੇ ਤੇ ਇਸ ਦਾ ਇਨਸਾਫੀ ਫ਼ੈਸਲਾ ਵੀ ਉਹ ਆਪ ਹੀ ਕਰਦੇ ਨੇ? ਮੈਂ ਜ਼ਿਕਰ ਕਰ ਰਿਹਾ ਸਾਂ ਕਿ ਉਸ ਵਕਤ ਦੇ ਮਾਨਯੋਗ ਸਿੰਘ ਸਾਹਿਬ ਜੀ ਤਾਂ ਮਿਆਰੀ ਕੀਰਤਨ ਪ੍ਰਤੀ ਸੁਚੇਤ ਰਹਿੰਦੇ ਹੀ ਸਨ ਪਰ ਭਾਈ ਹਰੀ ਸਿੰਘ ਜੀ ਦੱਸਦੇ ਨੇ ਕਿ ਉਸ ਵਕਤ ਸਿੱਖ ਸੰਗਤਾਂ ਵਿਚ ਵੀ ਕੀਰਤਨ ਦੀ ਐਨੀ ਸੋਝੀ ਤੇ ਸਰੋਤ ਸੀ ਕਿ ਸੰਗਤਾਂ ਖ਼ੁਦ ਵੀ ਰਾਗੀ ਸਿੰਘਾਂ ਨੂੰ ਟੋਕ ਦੇਂਦੀਆਂ ਸਨ। ਅੱਗੇ ਜਾ ਕੇ ਭਾਈ ਸਾਹਿਬ ਦੱਸਦੇ ਹਨ ਕਿ ਸੰਨ 1943 ਵਿਚ ਜਦੋਂ ਮੈਂ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਮੁਲਾਜ਼ਮਤ ਕੀਤੀ ਤਾਂ ਮੇਰੀ ਮੁੱਢਲੀ ਤਨਖਾਹ ਪੈਂਹਠ ਰੁਪਏ ਸੀ ਅਤੇ ਕਈ ਕੂ ਰਾਗੀ ਸਿੰਘਾਂ ਦੀ ਮਾਸਿਕ ਤਨਖਾਹ ਤਾਂ 16 ਤੋਂ 20 ਰੁਪਏ ਤੱਕ ਵੀ ਸੀ ਤੇ ਇੰਜ ਹੀ ਉਹਨਾਂ ਸਮਿਆਂ 'ਚ ਕਿਧਰੇ ਬਾਹਰ ਸਿੱਖ ਸੰਗਤਾਂ ਦੇ ਘਰੀਂ ਕੀਰਤਨ ਕਰਨ ਦੀ ਭੇਟਾ ਕੇਵਲ ਗਿਆਰਾਂ ਜਾਂ ਪੰਦਰਾਂ ਰੁਪਏ ਹੁੰਦੀ ਸੀ ਤੇ ਉਸ ਮਿਲੀ ਹੋਈ ਭੇਟਾ ਵਿਚੋਂ ਵੀ ਅੱਧੀ ਮਾਇਆ ਕਮੇਟੀ ਨੂੰ ਜਮਾਂ ਕਰਵਾਉਣੀ ਹੁੰਦੀ ਸੀ। ਭਾਈ ਹਰੀ ਸਿੰਘ

ਜੀ ਦੇ ਨਾਲਦੇ ਸਾਥੀਆਂ ਵਿਚੋਂ ਤਬਲੇ ਤੇ ਆਪ ਜੀ ਦੇ ਭਰਾਤਾ ਭਾਈ ਸ਼ਰਨ ਸਿੰਘ ਅਤੇ ਹਰਮੋਨੀਅਮ 'ਤੇ ਭਾਈ ਸੁਰਿੰਦਰ ਸਿੰਘ ਜੀ ਸੂਰਮਾ ਸਿੰਘ ਸਨ ਜੋ ਕਿ ਬਹੁਤ ਹੀ ਸੁਰੀਲੇ ਸਨ ਅਤੇ ਇਹ ਦੋਵੇਂ ਹੀ ਗੁਣੀ-ਜਨ ਸਾਥੀ ਰੱਬ ਨੂੰ ਪਿਆਰੇ ਹੋ ਚੁੱਕੇ ਨੇ। ਭਾਈ ਹਰੀ ਸਿੰਘ ਜੀ ਦੀ ਧਰਮ ਪਤਨੀ ਬੀਬੀ ਈਸ਼ਰ ਕੌਰ ਜੀ ਨੇ ਸਦਾ ਹੀ ਭਾਈ ਸਾਹਿਬ ਜੀ ਨੂੰ ਪੂਰਨ ਸਹਿਯੋਗ ਦੇ ਕੇ ਧਰਮ ਨਿਭਾਇਆ ਹੈ। ਮੈਂ ਖ਼ੁਦ ਭਾਈ ਸਾਹਿਬ ਜੀ ਦੇ ਕੀਰਤਨ ਦਾ ਡਾਹਢਾ ਆਨੰਦ ਮਾਣਿਆ ਹੈ। ਆਪ ਜੀ ਬਹੁਤ ਤਨਦੇਹੀ ਤੇ ਤਾਣ ਨਾਲ ਭਰਵੀ ਆਵਾਜ਼ 'ਚ ਛਾਤੀ ਦੇ ਜ਼ੋਰ ਨਾਲ ਕੀਰਤਨ ਕਰਦੇ ਹਨ। ਆਪ ਜੀ ਪਾਸ ਪੁਰਾਤਨ ਬੰਦਸ਼ਾਂ ਦੀ ਵੀ ਕੋਈ ਕਮੀ ਨਹੀਂ ਹੈ। ਆਪ ਜੀ ਦੇ ਕੀਰਤਨ ਦਾ ਢੰਗ ਤਰੀਕਾ ਤੇ ਵੇਗ ਕਿਸੇ ਸਾਗਰ ਦੀਆਂ ਛੱਲਾਂ ਜਿਹਾ ਜਾਪਦਾ ਹੈ ਅਤੇ ਜਦੋਂ ਵੀ ਡਿਊਟੀ ਤੋਂ ਉੱਠਣਾ ਤਾ ਬਿਨਾਂ ਕਿਸੇ ਥਕਾਵਟ ਦੇ ਮੁਸਕਰਾਹਟਾਂ ਬਖੇਰਨਾਂ ਆਪ ਜੀ ਦੀ ਖਾਸੀਅਤ ਰਹੀ ਹੈ। ਸਿੱਖ ਸੰਗਤਾਂ ਵਿਚ ਆਪ ਜੀ ਦਾ ਅਥਾਹ ਮਾਣ-ਸਤਿਕਾਰ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਮੁੱਚਾ ਦਫ਼ਤਰੀ ਸਟਾਫ ਤੇ ਉੱਚ ਅਹੁਦੇਦਾਰ ਵੀ ਆਪ ਜੀ ਦਾ ਸਦਾ ਸਤਿਕਾਰ ਹੀ ਕਰਦੇ ਰਹੇ ਨੇ, ਇੰਜ ਹੀ ਆਪ ਜੀ ਸਿਹਤ ਪੱਖੋਂ ਕਾਫ਼ੀ ਚੇਤੰਨ ਰਹਿੰਦੇ ਨੇ। ਸਾਫ਼ ਸੁਥਰਾ ਤੇ ਸੰਜਮ ਨਾਲ ਖਾਣਾ ਆਪ ਜੀ ਦੀ ਇਕ ਚੰਗੀ ਆਦਤ ਹੈ। ਇਹ ਹੀ ਕਾਰਨ ਹੈ ਕਿ ਆਪ ਜੀ ਛਿਆਸੀ ਸਾਲ ਦੀ ਵਡੇਰੀ ਉਮਰ ਵਿਚ ਵੀ ਤੰਦਰੁਸਤ ਜਾਪਦੇ ਨੇ। ਆਪ ਜੀ ਨੂੰ ਬਹੁਤ ਸਾਰੀਆਂ ਸੰਸਥਾਵਾਂ ਵੱਲੋਂ ਮਾਨ ਸਨਮਾਨ ਵੀ ਪ੍ਰਾਪਤ ਹੋ ਚੁੱਕਾ ਹੈ, ਪ੍ਰੰਤੂ ਜਿਸ ਢੁਕਵੇਂ ਮਾਨ-ਸਨਮਾਨ ਦੇ ਉਹ ਹੱਕਦਾਰ ਹਨ ਉਸ ਦੀ ਸਾਨੂੰ ਉਡੀਕ ਹੈ। ਆਪ ਜੀ ਨੇ ਪਰਿਵਾਰ ਵਿਚ ਇਸ ਰੱਬੀ ਕੀਰਤਨ ਦੀ ਦਾਤ ਨੂੰ ਬਰਕਰਾਰ ਰੱਖਦਿਆਂ ਅਗਾਂਹ ਆਪਣੇ ਪੁੱਤ-ਪੋਤਰਿਆਂ ਵਿਚ ਵੀ ਖੜੋਤ ਨਹੀਂ ਜੇ ਆਉਣ ਦਿਤੀ। ਆਪ ਜੀ ਦੇ ਖਾਨਦਾਨ 'ਚੋਂ ਭਾਈ ਧਰਮਬੀਰ ਸਿੰਘ, ਭਾਈ ਗੁਰਿੰਦਰ ਸਿੰਘ ਅਤੇ ਭਾਈ ਸਤਵਿੰਦਰਜੀਤ ਸਿੰਘ ਇਸ ਨਿਰਮੋਲਕ ਦਾਤ ਨੂੰ ਹਾਸਿਲ ਕਰਨ ਲਈ ਦਿਨ ਰਾਤ ਮਿਹਨਤ ਕਰ ਰਹੇ ਨੇ। ਔਰ ਮੈਂ ਤਵੱਕੋਂ ਕਰਦਾ ਹਾਂ ਕਿ ਭਾਈ ਹਰੀ ਸਿੰਘ ਜੀ ਦੇ ਖਾਨਦਾਨੀ ਚਿਰਾਗਾਂ ਦੀ ਲੋਅ ਕਦੀ ਮੱਧਮ ਨਹੀਂ ਪਵੇਗੀ। ਭਾਈ ਹਰੀ ਸਿੰਘ ਜੀ ਨੇ ਬਹੁਤ ਸਾਰੀਆਂ ਪੁਰਾਤਨ ਰੀਤਾਂ ਅਤੇ ਬੰਦਸ਼ਾਂ ਵੀ ਸੰਗਤਾਂ ਦੀ ਝੋਲੀ ਵਿਚ ਪਾਈਆਂ ਨੇ ਜੋ ਕਿ ਸਾਡੇ ਸਭਨਾਂ ਲਈ ਇਕ ਡਾਹਢੀ ਤਸੱਲੀ ਵਾਲੀ ਗੱਲ ਵੇ। ਪੁਰਾਤਨ ਕੀਰਤਨੀਆਂ ਵਿਚੋਂ ਸਾਡੇ ਪਾਸ ਮੌਜੂਦਾ ਸਮੇਂ ਜੋ ਧਰੋਹਰ ਹੈ ਸ਼ਾਇਦ ਹੀ ਭਾਈ ਹਰੀ ਸਿੰਘ ਜੀ ਦੇ ਤੁੱਲ ਹੋਵੇ ਸੋ ਐਸੇ ਗੁਰੂ ਕੇ ਮਹਾਨ ਕੀਰਤਨੀਆਂ ਦਾ ਜਿਤਨਾ ਵੀ ਵੱਧ ਤੋਂ ਵੱਧ ਮਾਣ-ਸਤਿਕਾਰ ਕਰ ਸਕੀਏ ਘੱਟ ਹੈ, ਚੂੰਕਿ ਭਾਈ ਹਰੀ ਸਿੰਘ ਜੀ ਇਸ ਵਕਤ ਸਾਡੇ ਦਰਮਿਆਨ ਸਿੱਖ ਪੰਥ ਦਾ ਉਹ ਸਰਮਾਇਆ ਹੈ, ਜਿਸ 'ਤੇ ਨਾਜ਼ ਕੀਤਾ ਜਾ ਸਕਦੈ।

# ਭਾਈ ਮੁਨਸ਼ਾ ਸਿੰਘ

ਗੁਰਮਤਿ ਸੰਗੀਤ ਦੀ ਪਰੰਪਰਾਵਾਦੀ ਸ਼ੈਲੀ ਨੂੰ ਪੁਰਾਤਨ ਰਬਾਬੀਆਂ ਦੀ ਗਾਇਕੀ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ, ਕਿਉਂਕਿ ਸਹੀ ਰਬਾਬੀ ਗਾਇਕੀ ਅੰਦਰ ਸਹਿਜ, ਭਾਵਨਾਤਮਿਕ, ਸੁਰ, ਲੈਅ, ਤਾਲ ਅਤੇ ਪਰਪੱਕਤਾ ਭਰੀ ਭਰਪੂਰ ਰੂਹਾਨੀ ਤਾਕਤ ਦੀ ਕੋਈ ਕਮੀ ਨਹੀਂ ਜਾਪਦੀ। ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਜੀ ਨੇ ਪਹਿਲੇ ਰਬਾਬੀ ਭਾਈ ਮਰਦਾਨਾ ਜੀ ਦਾ ਦਾਮਨ ਇਸ ਖ਼ੁਦਾਈ ਖਿਲੱਅਤ ਨਾਲ ਲਬਾ-ਲਬ ਜੋ ਭਰ ਛੱਡਿਆ ਸੀ ਤੇ ਫਿਰ ਇਸ ਉੱਚ ਪਾਏ ਦੀ ਗੁਰਮਤਿ ਸੰਗੀਤਕ ਸ਼ੈਲੀ ਦਾ ਵੇਗ ਉਸ ਸ਼ਾਂਤ ਚਿੱਤ ਤੇ ਠਹਿਰਾਉ ਭਰੀ ਅਸੀਮ ਝੀਲ ਜੇਹਾ ਹੋ ਗਿਆ ਜੋ ਹਰ ਬਸ਼ਰ ਲਈ ਪਿਆਸ ਬੁਝਾਉਣ ਦਾ ਇਕ ਅਮੁੱਕ ਸੋਮਾ ਹੁੰਦਾ ਹੈ। ਭਾਈ ਮੁਨਸ਼ਾ ਸਿੰਘ ਜੀ ਵੀ ਉਸੇ ਹੀ ਗ਼ੈਬੀ ਸ਼ੈਲੀ ਦੇ ਪਰਵਾਨੇ ਤੇ ਮੁਤਲਾਸ਼ੀ ਹਨ ਕਿ ਜੇਹੜੀ ਮਹਾਨ ਸ਼ੈਲੀ ਸਿੱਖਾਂ ਦੀ ਝੋਲੀ 'ਚ ਤਮਾਮ ਹੀ ਗੁਰੂਆਂ ਨੇ ਉਪਾਈ ਸੀ। ਸੁੱਖ ਨਾਲ ਭਾਈ ਮੁਨਸ਼ਾ ਸਿੰਘ ਜੀ ਅੱਜ ਵੀ ਸਾਡੇ ਵਿਚ ਮੌਜੂਦ ਨੇ ਭਾਵੇਂ ਆਪ ਜੀ ਨੇ ਚੁਰਾਸੀਵੇਂ ਵਰ੍ਹੇ 'ਚ ਕਦਮ ਰੱਖ ਲਿਆ ਹੈ, ਪਰ ਚਿੱਤ ਨਹੀਂ ਕਰਦਾ ਕਿ ਉਹ ਸਾਡੇ ਵਿਚੋਂ ਟੁਰ ਜਾਣ, ਅੱਜ ਵੀ ਕਿਸੇ ਸੰਗੀਤ ਪ੍ਰੇਮੀ ਤੇ ਸ਼ਰਧਕ ਸਿੱਖ ਨੇ ਰਬਾਬੀ ਸ਼ੈਲੀ ਦਾ ਲੁਤਫ਼ (ਆਨੰਦ) ਮਾਨਣਾ ਹੋਵੇ ਤਾਂ ਭਾਈ ਮੁਨਸ਼ਾ ਸਿੰਘ ਜੀ ਇਸ ਸ਼ੈਲੀ ਦੇ ਅਮੁੱਕ ਖਜ਼ਾਨੇ ਸਾਡੇ ਸਾਹਵੇਂ ਇਕ ਮਿਸਾਲ ਦੀ ਤਰ੍ਹਾਂ ਖੜ੍ਹੇ ਨੇ। ਆਪ ਜੀ ਦਾ ਜਨਮ ਸੰਨ 1926 ਵਿਚ ਪਿਤਾ ਸ. ਗਿਆਨ ਸਿੰਘ ਜੀ ਦੇ ਗ੍ਰਹਿ ਸਤਿਕਾਰਤ ਮਾਤਾ ਜੀ ਲਾਜਵੰਤ ਕੌਰ ਜੀ ਦੀ ਕੁੱਖੋਂ ਹੋਇਆ, ਆਪ ਜੀ ਦਾ ਪਾਲਣ ਪੋਸ਼ਣ ਪਿੰਡ ਗੋਜਰਾ ਜਿਲ੍ਹਾ ਲਾਇਲਪੁਰ ਪਾਕਿਸਤਾਨ ਵਿਚ ਹੋਇਆ। ਆਪ ਜੀ ਦੇ ਪੁਰਖਿਆਂ ਦਾ ਕਿੱਤਾ ਮੁੱਖੀ ਕੰਮ ਤੇ ਭਾਵੇਂ ਖੇਤੀਬਾੜੀ ਕਰਨ ਦਾ ਹੀ ਸੀ, ਪ੍ਰੰਤੂ ਆਪ ਜੀ ਦਾ ਸ਼ੌਂਕ ਤੇ ਲਗਨ ਆਪ ਜੀ ਨੂੰ ਸੂਖਸ਼ਮ ਵਿਦਿਆ ਸੰਗੀਤ ਵਾਲੇ ਪਾਸੇ ਨੂੰ ਲੈ ਆਈ। ਆਪ ਜੀ ਦੇ ਮੁੱਢਲੇ ਤੇ ਪਹਿਲੇ ਉਸਤਾਦ ਇਕ ਪਰਪੱਕ ਕੀਰਤਨੀਏਂ ਅਤੇ ਉਹਨਾਂ ਸਮਿਆਂ ਦੇ ਸੁਪ੍ਰਸਿਧ ਰਬਾਬੀ ਭਾਈ ਖਜ਼ਾਨ ਸਿੰਘ ਜੀ ਸਨ ਅਤੇ ਆਪ ਜੀ ਨੇ ਉਸਤਾਦ ਕੋਲੋਂ ਸ਼ਰਧਾ ਸਤਿਕਾਰ ਤੇ ਤਨਦੇਹੀ ਨਾਲ ਤਾਲੀਮ ਹਾਸਿਲ ਕੀਤੀ ਫਿਰ ਸੰਨ 1947 ਦੇ ਬਟਵਾਰੇ ਦੌਰਾਨ ਆਪ ਜੀ ਪਨਾਹਗੀਰ ਬਣ ਚੜ੍ਹਦੇ ਪੰਜਾਬ ਦੀ ਰਿਆਸਤ ਕਪੂਰਥਲਾ ਵਿਚ ਆਣ ਵੱਸੇ ਤੇ ਇਥੇ ਹੀ ਪੱਕਾ ਮੁਕਾਮੀ ਆਸ਼ਿਆਨਾ ਬਣਾ ਕੇ ਜ਼ਿੰਦਗੀ ਬਸਰ ਕਰਨ ਲੱਗੇ। ਪਰ ਸੰਗੀਤ ਸਿੱਖਣ ਦੀ ਲਲਕ ਅਜੇ ਮੱਠੀ ਨਹੀਂ ਸੀ ਪਈ, ਸੋ ਆਪ ਜੀ ਨੇ ਮਾਰਤੰਡ ਕੀਰਤਨੀਏਂ ਅਤੇ ਸੰਤ ਸਮਾਜ 'ਚੋਂ ਇਕੋ ਇਕ ਹੀ ਗੁਣੀ-ਜਨ ਸੁਰੀਲੇ ਕੀਰਤਨੀਏਂ ਸੰਤ ਸੁਜਾਨ ਸਿੰਘ ਜੀ ਪਾਸੋਂ ਵੀ ਸੰਗੀਤ ਦੀ ਸਿੱਖਿਆ ਹਾਸਿਲ ਕੀਤੀ ਜਿਸ ਨਾਲ ਕਿ ਆਪ ਜੀ ਦੀ ਗਾਇਕੀ ਵਿਚ ਹੋਰ ਵੀ ਜ਼ਿਆਦਾ

ਨਿਖਾਰ ਆ ਗਿਆ, ਪਰ ਇਥੇ ਹੀ ਬੱਸ ਨਾ ਹੋਈ, ਭਾਈ ਮੁਨਸ਼ਾ ਸਿੰਘ ਜੀ ਹੁਰਾਂ, ਸੁਪ੍ਰਸਿੱਧ ਕਲਾਸੀਕਲ (ਸ਼ਾਸਤਰੀ) ਉਸਤਾਦ ਪਦਮ ਸ੍ਰੀ ਸੋਹਣ ਸਿੰਘ ਜੀ ਪਾਸੋਂ ਵੀ ਰਾਗਾਂ ਦਾ ਚੋਖਾ ਗਿਆਨ ਹਾਸਿਲ ਕਰਕੇ ਹੀ ਸਾਹ ਲਿਆ। ਫਿਰ ਆਪ ਜੀ ਨੇ ਲਗਭਗ 6 ਵਰ੍ਹਿਆਂ ਤੱਕ ਰੂਹਾਨੀਅਤ 'ਚ ਰੰਗੀ ਰੂਹ ਸੰਤ ਬਾਬਾ ਨੰਦ ਸਿੰਘ ਜੀ ਨਾਨਕਸਰ (ਕਲੇਰਾਂ ਵਾਲਿਆਂ) ਦੀ ਸੰਗਤ ਵੀ ਰੱਜ ਕੇ ਕੀਤੀ ਅਤੇ ਮਹਾਂਪੁਰਸ਼ਾਂ ਪਾਸੋਂ ਢੇਰ ਸਾਰੀਆਂ ਅਸੀਸਾਂ ਦੀ ਪ੍ਰਾਪਤੀ ਵੀ ਕੀਤੀ ਅਤੇ ਇੰਜ ਕਰਕੇ ਬਾਬਾ ਨੰਦ ਸਿੰਘ ਜੀ ਹੁਰਾਂ ਨੇ ਭਾਈ ਮੁਨਸ਼ਾ ਸਿੰਘ ਦੇ ਕੀਰਤਨ ਨੂੰ ਰੱਜ ਕੇ ਭੁੰਚਿਆ। ਭਾਈ ਮੁਨਸ਼ਾ ਸਿੰਘ ਸਾਲਾਂ ਬੱਧੀ ਕੀਤੀ ਹੋਈ ਮਿਹਨਤ ਵਾਲੇ ਸੁਰਸਾਧਕ ਤੇ ਅੰਤਾਂ ਦੇ ਰਿਆਜ਼ੀ ਕੀਰਤਨੀਏਂ ਨੇ, ਆਪ ਜੀ ਦੀ ਛੋਟੀ ਆਵਾਜ਼ ਵਿਚ ਲੋਹੜੇ ਦਾ ਲਚਕੀਲਾਪਨ ਤੇ ਤਮਾਮ ਹੀ ਸੰਗੀਤਕ ਬਾਰੀਕੀਆਂ ਦਾ ਸਰੋਤ ਹੈ ਅਤੇ ਗੁਰਮਤਿ ਸ਼ੈਲੀ ਦੇ ਅਨਕੂਲ ਸ਼ਬਦ ਪ੍ਰਧਾਨ ਗਾਇਕੀ ਵਿਚ ਰਾਗਦਾਰੀ ਦੀ ਪ੍ਰਪੱਕਤਾ, ਬਾਰੀਕ ਤੋਂ ਬਾਰੀਕ ਸ਼ਰੁਤੀਆਂ, ਕੰਠ ਅੰਦਰਲੀਆਂ ਪੇਚੀਦਾ ਮੁਰਕੀਆਂ, ਸਰਗਮ, ਤਾਨ, ਅਲਾਪ, ਐਨ ਢੁਕਵੇਂ ਪ੍ਰਮਾਣ ਅਤੇ ਸੁਰ ਲੈਅ ਤਾਲ ਦਾ ਇਕ ਸੰਪੂਰਨ ਸੁਮੇਲ ਹੈ ਤੇ ਇਹ ਹੀ ਗੁਰਮਤਿ ਸੰਗੀਤ ਸ਼ੈਲੀ ਦੀ ਖਾਸੀਅਤ ਹੈ। ਜਿਥੇ ਆਪ ਜੀ ਆਪਣੇ ਹੀ ਵਤਨ ਵਿਚ ਖੂਬ ਵਿਚਰਦੇ ਨੇ ਉਥੇ ਆਪ ਜੀ ਦੇਸ਼ਾਂ-ਵਿਦੇਸ਼ਾਂ ਵਿਚ ਵੀ ਇਸ ਸ਼ੈਲੀ ਤੋਂ ਸੰਗਤਾਂ ਨੂੰ ਜਾਣੂੰ ਕਰਵਾ ਕੇ ਆਏ ਨੇ। ਜੇਕਰ ਮਿਲੇ ਹੋਏ ਦੁਨਿਆਵੀ ਮਾਨਾਂ-ਸਨਮਾਨਾਂ ਦੀ ਬਾਤ ਤੋਰੀਏ ਤਾਂ ਆਪ ਜੀ ਦੀ ਗਾਇਕੀ ਮਾਨਾਂ-ਸਨਮਾਨਾਂ ਤੋਂ ਕਿਤੇ ਅਗਾਂਹ ਤੇ ਉੱਤੇ ਹੈ। ਪਰ ਫਿਰ ਵੀ ਆਪ ਜੀ ਨੂੰ ਜਵੱਦੀ ਟਕਸਾਲ (ਲੁਧਿਆਣਾ) ਵਿਖੇ ਹੁੰਦੇ ਗੁਰਮਤਿ ਸੰਗੀਤ ਸੰਮੇਲਨ ਸਮੇਂ ਪਾਰਖੂਆਂ ਤਰਫ਼ੋਂ ਭਾਈ ਮਰਦਾਨਾ ਐਵਾਰਡ ਦੇ ਕੇ ਨਿਵਾਜਿਆ ਗਿਆ ਤੇ ਇੰਜ ਹੀ ਫਿਰੋਜ਼ਪੁਰ ਵਿਖੇ ਹੁੰਦੇ ਅੰਤਰ-ਰਾਸ਼ਟਰੀ ਭਾਈ ਮਰਦਾਨਾ ਕੀਰਤਨ ਸਮਾਗਮ ਸਮੇਂ ਵੀ ਆਪ ਜੀ ਨੂੰ ਸੱਚਮੁੱਚ ਦਾ ਭਾਈ ਮਰਦਾਨਾ ਐਵਾਰਡ ਦਿੱਤਾ ਗਿਆ, ਕਿਉਂਕਿ ਹਰ ਇਕ ਰਾਗੀ ਇਸ ਐਵਾਰਡ ਦਾ ਹੱਕਦਾਰ ਨਹੀਂ ਜੇ ਹੁੰਦਾ, ਭਾਵੇਂ ਕਿ ਮੌਜੂਦਾ ਸਮੇਂ ਜਣਾ-ਖਣਾ ਹੀ ਭਾਈ ਮਰਦਾਨਾ ਜਿਹੇ ਵਕਾਰੀ ਐਵਾਰਡਾਂ ਨੂੰ ਹਾਰੀ-ਸਾਰੀ ਦੀ ਝੋਲੀ ਵਿਚ ਪਾ ਕੇ ਦਿਤੇ ਹੋਏ ਐਵਾਰਡ ਨੂੰ ਮਿੱਟੀ-ਘੱਟੇ ਹੀ ਰੋਲ ਰਿਹਾ ਹੈ!!! ਪਰ ਮੈਂ ਇਸ ਦੇ ਕਤੱਈ ਵੀ ਹੱਕ 'ਚ ਨਹੀਂ ਹਾਂ ਕਿਉਂਕਿ ਭਾਈ ਮਰਦਾਨਾ ਐਵਾਰਡ ਕੋਈ ਖਿਡੌਣਾ ਨਹੀਂ ਹੈ। ਇੰਜ ਹੀ ਭਾਈ ਮੁਨਸ਼ਾ ਜੀ ਦੀ ਉੱਚ ਯੋਗਤਾ ਸਦਕਾ, ਪ੍ਰਸਿੱਧ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਤਰਫ਼ੋਂ ਸਿਰਮੌਰ ਰਾਗੀ ਦਾ ਸਨਮਾਨ ਦੇ ਕੇ ਵੀ ਨਿਵਾਜਿਆ ਗਿਆ ਅਤੇ ਕਪੂਰਥਲਾ ਰਿਆਸਤ ਵਿਖੇ ਹਰ ਸਾਲ ਦੀ ਤਰਾਂ ਸਰਕਾਰ ਵੱਲੋਂ ਕੀਤੇ ਜਾਂਦੇ ਵਿਰਾਸਤੀ ਉਤਸਵ ਮੌਕੇ ਵੀ ਮਾਣਮੱਤਾ ਐਵਾਰਡ ਦੇ ਕੇ ਪ੍ਰਸੰਨਤਾ ਹਾਸਿਲ ਕੀਤੀ ਗਈ। ਭਾਈ ਮੁਨਸ਼ਾ ਸਿੰਘ ਜੀ ਆਲ ਇੰਡੀਆ ਰੇਡੀਓ ਜਲੰਧਰ ਤੋਂ ਪ੍ਰਵਾਨਿਤ ਕਲਾਕਾਰ ਵੀ ਨੇ ਅਤੇ ਅਕਸਰ ਹੀ ਆਪ ਜੀ ਦੇ ਗਾਏ ਹੋਏ ਸ਼ਬਦ ਆਕਾਸ਼ਵਾਣੀ ਤੋਂ ਸੁਣਾਈ ਦੇਂਦੇ ਹੀ ਰਹਿੰਦੇ ਨੇ, ਸੋ ਅਕਾਸ਼ਵਾਣੀ ਜਲੰਧਰ ਤਰਫ਼ੋਂ ਆਪ ਜੀ ਦੀ ਬਹੁਤ ਸਾਰੀ ਦੁਰਲੱਭ ਰਿਕਾਰਡਿੰਗ ਸਾਂਭੀ ਜਾ ਚੁੱਕੀ ਹੈ। ਆਪ ਜੀ ਗੁਰਮਤਿ ਸ਼ੈਲੀ ਨੂੰ ਪਿਆਰ ਕਰਨ ਵਾਲੀਆਂ ਆਤਮਾਵਾਂ ਤੇ ਪਰਪੱਕ ਕੀਰਨੀਆਂ ਦਾ ਅਥਾਹ ਮਾਣ-ਸਤਿਕਾਰ ਕਰਦੇ ਨੇ। ਮਿਸਾਲ ਵਜੋਂ ਆਪ ਜੀ ਸਵਰਗਵਾਸੀ ਸੰਤ ਬਹਾਦਰ ਸਿੰਘ ਜੀ, ਭਾਈ ਧਰਮ

ਸਿੰਘ ਜੀ "ਜ਼ਖਮੀ", ਪ੍ਰੋ: ਹਰਚੰਦ ਸਿੰਘ ਜੀ ਅਤੇ ਭਾਈ ਬਲਬੀਰ ਸਿੰਘ ਜੀ ਦਰਬਾਰ ਸਾਹਿਬ ਵਾਲਿਆਂ ਦੇ ਕਦਰਦਾਨ ਨੇ! ਆਪ ਜੀ ਦੀ ਅੰਤਰੀਵੀ ਇੱਛਾ ਤੇ ਲੋਚਾ ਹੈ ਕਿ ਕਾਸ਼ ਗੁਰੂ ਸਾਹਿਬਾਂ ਵੱਲੋਂ ਤੋਰੀ ਹੋਈ ਪਰੰਪਰਾ ਮੁਤਾਬਿਕ ਮੁੜ ਫਿਰ ਰਬਾਬੀ ਪਰੰਪਰਾ ਭਰਪੂਰ ਕੀਰਤਨ ਦਾ ਦੌਰ ਆ ਜਾਵੇ। ਖਾਸ ਕਰਕੇ ਭਾਈ ਲਾਲ (ਪਹਿਲੇ) ਅਤੇ ਭਾਈ ਚਾਂਦ ਵੱਲੋਂ ਤੋਰੀ ਪਰੰਪਰਾ ਤੇ ਸ਼ੈਲੀ ਸਦਾ ਹੀ ਕਾਇਮ ਰਹੇ। ਪਰ ਇਹ ਸੁਨਹਿਰੀ ਦੌਰ ਕਦੋਂ ਪਰਤੇਗਾ ਇਸ ਦੇ ਲਈ ਆਪ ਜੀ ਚਿੰਤਕ ਦਿਖਾਈ ਦੇਂਦੇ ਨੇ। ਆਪ ਜੀ ਦੇ ਦੋ ਪੁੱਤਰ ਤੇ ਚਾਰ ਸਪੁੱਤਰੀਆਂ ਨੇ ਜੋ ਆਪੋ-ਆਪਣੀ ਥਾਂ ਸੁੱਖੀ ਵੱਸਦੇ ਨੇ, ਆਪ ਜੀ ਦੇ ਰਾਗੀ ਜੱਥੇ ਵਿਚ ਆਪ ਜੀ ਦੇ ਹੀ ਦੋਵੇਂ ਸਪੁੱਤਰ ਭਾਈ ਕੁਲਦੀਪ ਸਿੰਘ ਜੀ ਅਤੇ ਭਾਈ ਅਰਵਿੰਦ ਸਿੰਘ ਜੀ ਮੌਜੂਦ ਨੇ, ਜਿਹਨਾਂ ਪਾਸੋਂ ਆਸ ਹੈ ਕਿ ਆਪ ਜੀ ਇਸ ਕਿੱਤਾ ਮੁੱਖੀ ਕਾਰ ਨੂੰ ਅਗਾਂਹ ਤੋਰਨ 'ਚ ਸਹਾਈ ਹੋਣਗੇ। ਭਾਵੇਂ ਭਾਈ ਮੁਨਸ਼ਾ ਸਿੰਘ ਜੀ ਮੇਰੇ ਸ਼ਹਿਰ ਤੋਂ ਕੋਈ ਜ਼ਿਆਦਾ ਦੂਰ ਨਹੀਂ ਪਰ ਆਪ ਜੀ ਦੇ ਕੀਰਤਨ ਨੂੰ ਸੁਨਣਾ ਮੇਰੇ ਲਈ ਸੁਭਾਗ ਹੈ। ਕਈ ਕੁ ਵਾਰ ਆਪ ਜੀ ਦਾ ਅਗੰਮੀ ਕੀਰਤਨ ਸੁਨਣ ਨੂੰ ਮਿਲਿਆ ਹੈ ਬੱਸ ਸਦਾ ਵਾਹ-ਵਾਹ ਹੀ ਮੂੰਹੋਂ ਨਿਕਲਿਆ ਹੈ। ਇਕ ਗੱਲ ਆਪ ਜੀ ਵਿਚ ਵਿਸ਼ੇਸ ਹੈ ਕਿ ਆਪ ਜੀ ਸਦਾ ਆਜ਼ਾਦਾਨਾ ਤੌਰ 'ਤੇ ਹੀ ਕੀਰਤਨ ਕਰਨਾ ਪਸੰਦ ਕਰਦੇ ਨੇ, ਕਿਸੇ ਵੀ ਪ੍ਰਬੰਧ ਹੇਠਲੀ ਬੇਹੂਦਾ ਦਖਲ-ਅੰਦਾਜ਼ੀ ਤੋਂ ਆਪ ਜੀ ਦੂਰ ਰਹਿਣਾ ਹੀ ਪਸੰਦ ਕਰਦੇ ਨੇ। ਆਪ ਜੀ ਦੀ ਉਮਰ ਸਦੀ ਦੀ ਦਹਿਲੀਜ਼ 'ਤੇ ਦਸਤਕ ਦੇਣ ਹੀ ਵਾਲੀ ਹੈ ਪਰ ਹਿਰਖ ਨਾਲ ਕਹਿਣਾ ਪੈ ਰਿਹਾ ਹੈ ਕਿ ਅਜੇ ਤੀਕਰ ਵੀ ਕਿਸੇ ਵੀ ਸਰਕਾਰ ਜਾਂ ਉੱਚ ਸੰਸਥਾ ਦੀ ਆਪ ਜੀ ਦੇ ਕਲਾਤਮਿਕ ਗੁਣ ਉੱਤੇ ਨਜ਼ਰ ਕਿਉਂ ਨਹੀ ਪਈ? ਜਦੋਂ ਕਿ ਆਪ ਜੀ ਹਰ ਉਸ ਸਰਵਉੱਚ ਸਨਮਾਨ ਤੇ ਪੁਰਸਕਾਰ ਦੇ ਯੋਗ ਨੇ, ਜਿਹੜਾ ਕਿ ਕਿਸੇ ਵੀ ਗੁਣੀ-ਪੁਰਸ਼ ਨੂੰ ਦਿੱਤਾ ਜਾਂਦਾ ਹੈ। ਮੌਜੂਦਾ ਸਮੇਂ ਸਾਡੇ ਦਰਮਿਆਨ ਅਜੇਹੇ ਬਹੁਤ ਹੀ ਘੱਟ ਰਾਗੀ ਸਿੰਘ ਰਹਿ ਗਏ ਨੇ, ਜਿਹਨਾਂ ਨੇ ਕਿ ਗੁਰੂਆਂ ਦੀ ਬਖਸ਼ੀ ਹੋਈ ਪਰੰਪਰਾ ਨੂੰ ਆਪਣੇ ਸੀਨੇ ਨਾਲ ਲਾ ਕੇ ਜੀਵਤ ਰੱਖਿਆ ਹੋਇਆ ਹੈ। ਪਰ ਅਫ਼ਸੋਸ ਕਿ ਐਸੇ ਹੀਰਿਆਂ ਦੀ ਹੌਂਸਲਾ ਅਫ਼ਜਾਈ ਕਰਨ ਵਾਲੇ ਜੌਹਰੀ ਤੇ ਕਿਧਰੇ ਟਾਂਵੇ-ਟਾਂਵੇ ਈ ਦਿਸਦੇ ਨੇ! ਬੱਸ ਹੁਣ ਤੇ ਰਹਿ ਗਈਏ ਸਿਰਫ਼ ਕੰਨ ਰਸੀਆਂ ਦੀ ਭਰਮਾਰ, ਜਿਹਨਾਂ ਨੂੰ ਕਿ ਗੁਰਮਤਿ ਸ਼ੈਲੀ ਦੇ ਅਲਫ਼-ਬੇ ਬਾਰੇ ਵੀ ਕੁਝ ਪਤਾ ਨਹੀਂ ਜੇ। ਭਾਈ ਮੁਨਸ਼ਾ ਸਿੰਘ ਜੀ ਇਸ ਵਕਤ ਸਾਡੇ ਪਾਸ ਅਜੇਹੀ ਅਨਮੋਲ ਧਰੋਹਰ ਹੈ ਕਿ ਜਿਸਨੂੰ ਸਾਂਭਣਾ ਵਕਤ ਦੀ ਨਜ਼ਾਕਤ ਹੈ ਕਿਉਂਕਿ ਦਿਨ-ਬ-ਦਿਨ ਅਲੋਪ ਹੁੰਦੀ ਜਾ ਰਹੀ ਇਸ ਰਬਾਬੀ ਸ਼ੈਲੀ ਦੇ ਸ਼ਾਹਕਾਰ ਹੁਣ ਸਾਡੇ ਪਾਸ ਬੱਸ ਐਵੇਂ ਗਿਣਤੀ ਦੇ ਹੀ ਨੇ। ਹਾਂ ਜੇਕਰ ਕੋਈ ਪਾਕਿਸਤਾਨ ਸਥਿੱਤ ਲਹਿੰਦੇ ਪੰਜਾਬ ਵਿਚ ਕੁਝ ਕੁ ਰਬਾਬੀ ਪਰਿਵਾਰਾਂ ਦੇ ਚਿਰਾਗ ਮੌਜੂਦ ਹਨ ਵੀ ਪਰੰਤੂ ਉਹਨਾਂ ਦੇ ਚਿਰਾਗਾਂ ਦੀ ਲੋਅ ਹੁਣ ਇਤਨੀ ਕੂ ਮੱਧਮ ਪੈ ਚੁੱਕੀ ਹੈ ਕਿ ਦੀਵੇ ਤੋਂ ਦੀਵਾ ਜਗਾਉਣਾ ਨਾ-ਮੁਮਕਿਨ ਜਿਹਾ ਜਾਪਦਾ ਹੈ। ਕਿਉਂਕਿ ਜਿਹਨਾਂ ਪਰਿਵਾਰਾਂ ਪਾਸ ਗੁਰਮਤਿ ਸ਼ੈਲੀ ਤੇ ਰਬਾਬੀ ਪਰੰਪਰਾ ਦੇ ਭੰਡਾਰ ਸਨ ਉਹ ਸਭ ਤੇ ਫਿਲਮ ਇੰਡਸਟਰੀ ਦੀ ਮੰਡੀ ਵੱਲ ਨੂੰ ਮੁਹਾਰਾਂ ਮੋੜ ਚੁੱਕੇ ਨੇ ਤੇ ਉਸ ਭਗਤੀ-ਰਸ ਭਰਪੂਰ ਗੁਰਮਤਿ ਸ਼ੈਲੀ ਨੇ ਤੇ ਹੁਣ ਸ਼ਿੰਗਾਰ-ਰਸੀ ਫਿਲਮੀ ਦੁਨੀਆਂ ਦੇ ਚਕਾ-ਚੌਂਧ ਵੇਹੜੇ 'ਚ ਪੈਰ ਰੱਖ

ਕੇ ਆਪਣਾ ਵਜੂਦ ਹੀ ਗਵਾ ਲਿਆ ਹੈ ਤੇ ਇਹ ਹੀ ਡਰ ਹੁਣ ਮੇਰੇ ਸਮੇਤ ਤਮਾਮ ਹੀ ਗੁਰਮਤਿ ਸੰਗੀਤ ਦੇ ਉਹਨਾਂ ਸੱਚੇ ਆਸ਼ਕਾਂ ਨੂੰ ਸਤਾ ਰਿਹਾ ਹੈ ਜਿਹੜੇ ਕਿ ਇਸਦੇ ਮੁਤਲਾਸ਼ੀ ਨੇ, ਕਿਉਂਕਿ ਚੜ੍ਹਦੇ ਪੰਜਾਬ ਵਿਚ ਵੀ ਉੱਚ ਧਾਰਮਿਕ ਅਸਥਾਨਾਂ 'ਤੇ ਇਤਿਹਾਸਿਕ ਜਗਾਵਾਂ ਵਿਚ (ਅੰਦਰ) ਹੋ ਰਹੇ ਨਿਤਾ ਪ੍ਰਤੀ ਕੀਰਤਨ ਵਿਚ ਕਿਧਰੇ ਗੁਰਮਤਿ ਸੰਗੀਤ ਸ਼ੈਲੀ ਦੀ ਝਲਕ ਘੱਟ ਵੱਧ ਹੀ ਦਿਖਾਈ ਦਿੰਦੀ ਹੈ, ਬੱਸ ਐਵੇਂ ਡੰਗ ਟਪਾਊ ਜਿਹੀ ਹੀ ਖਾਨਾ ਪੂਰਤੀ ਕਰਨ ਵਾਲੇ ਕੀਰਤਨ ਪਰੰਪਰਾ ਨੂੰ ਧੱਕਾ ਜਿਹਾ ਲਾਇਆ ਜਾ ਰਿਹਾ ਹੈ, ਜੋ ਕਿ ਗੁਰ-ਅਸੀਸਾਂ ਤੋਂ ਬਿਲਕੁਲ ਅਧੂਰਾ ਤੇ ਐਨ ਸੱਖਣਾ ਜਿਹਾ ਵੀ ਹੈ। ਜਦੋਂ ਕਿ ਐਨ ਸਾਡੇ ਦੀਦਿਆਂ ਦੇ ਸਾਹਮਣੇ ਇਕ ਆਦਰਸ਼ ਤੇ ਰੋਲ ਮਾਡਲ ਬਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਲਾਹੀ ਉਪਦੇਸ਼ ਕੂਕ-ਕੂਕ ਕਹਿ ਰਿਹਾ ਹੈ ਕਿ ਆਹ ਗੁਰੂਆਂ ਵੱਲੋਂ ਬਖਸ਼ੀ ਹੋਈ ਗੁਰਮਤਿ ਸ਼ੈਲੀ ਹੈ, ਇਸ ਉੱਤੇ ਪਹਿਰਾ ਦਿਉ, ਪ੍ਰੰਤੂ ਹੁਣ ਤੇ ਅਸੀਂ ਪਹਿਰਾ ਦੇਣ ਵਾਲੇ ਚੰਗੇ ਤੇ ਈਮਾਨਦਾਰ ਚੌਂਕੀਦਾਰ ਵੀ ਨਹੀਂ ਰਹੇ, ਜੋ ਕਿ ਆਪਣੇ ਸਾਂਝੇ ਸਾਹਿਬ ਬਾਪ ਦੇ ਹੁਕਮਾਂ ਦੀ ਤਾਮੀਲ ਹੀ ਕਰ ਸਕੀਏ, ਪਤਾ ਨਹੀਂ ਇਹ ਆਪ ਹੁਦਰਾ-ਪਨ ਸਾਨੂੰ ਕਿਹੜੀ ਗਹਿਰੀ ਖੱਡ ਵਿਚ ਲੈ ਜਾਏਗਾ? ਅੱਜ ਸਾਡੇ ਨੈਤਿਕ ਫਰਜ਼, ਸਿੱਖੀ ਕਿਰਦਾਰ ਤੇ ਧਰਮ ਦੀ ਦੁਨੀਆਂ ਬਹੁਤ ਹੀ ਬੌਣੀ ਹੋ ਗਈ ਜਾਪਦੀ ਏ ਤੇ ਸਿਆਸੀ ਡਰੈਗਨ ਦੀ ਦੁਨੀਆਂ ਦਾ ਡਰਾਉਣਾ ਰੂਪ ਸਾਡੇ ਇਰਦ ਗਿਰਦ ਬੜ੍ਹਕਾਂ ਮਾਰਦਾ ਹੋਇਆ ਸਾਨੂੰ ਅਤੇ ਗੁਰੂਆਂ ਪੀਰਾਂ ਨੂੰ ਦੰਦੀਆਂ ਚਿੜਾਉਂਦਾ ਹੋਇਆ ਦਿਸ ਰਿਹਾ ਹੈ। ਜਿਸ ਉੱਤੇ ਵੀਚਾਰ ਕਰਨ ਦੀ ਅੱਜ ਸਖ਼ਤ ਲੋੜ ਹੈ। ਇਥੇ ਮੈਂ ਆਪਣੇ ਸਤਿਕਾਰਤ ਪਾਠਕਾਂ ਨੂੰ ਦੱਸਣ ਦੀ ਹਿੰਮਤ ਕਰ ਰਿਹਾ ਹਾਂ ਕਿ ਮੇਰਾ ਜੋ ਅਸਲ ਮਕਸਦ ਹੈ ਉਹ ਸਿਰਫ਼ ਗੁਰਮਤਿ ਸੰਗੀਤ ਬਾਰੇ ਜਾਣੂੰ ਕਰਾਉਣਾ ਤੇ ਇਸ ਨੂੰ ਪ੍ਰਫੁਲਿਤ ਕਰਨ ਬਾਰੇ ਹੈ ਨਾ ਕਿ ਕਿਸੇ ਵੀ ਗੁਰੂ ਸਵਾਰੇ ਕੀਰਤਨੀਏਂ, ਸੰਸਥਾ, ਪ੍ਰਬੰਧਕਾਂ ਜਾਂ ਸਿੱਖ ਸੰਗਤਾਂ ਦੀ ਅਲੋਚਨਾ ਕਰਨਾ। ਮੈਂ ਤੇ ਸਿਰਫ ਉਨਾਂ ਧੂੜ 'ਚ ਰੁਲ ਚੁੱਕੇ ਤੇ ਗਵਾਚੇ ਉਹਨਾਂ ਅਨਮੋਲ ਰਤਨਾਂ ਪ੍ਰਤੀ ਹੀ ਫਿਕਰਮੰਦ ਹਾਂ ਜਿਹਨਾਂ ਪ੍ਰਤੀ ਹੋਰ ਵੀ ਅਨੇਕਾਂ ਹੀ ਅਣਗਿਣਤ ਤੇ ਸੁਹਿਰਦ ਪ੍ਰੇਮੀ ਸ਼ਰਧਾ ਸਤਿਕਾਰ ਦੀ ਭਾਵਨਾ ਰੱਖਦੇ ਨੇ।

ਨੋਟ: ਇਹ ਸੰਖੇਪ ਜਾਣਕਾਰੀ ਸ. ਤੀਰਥ ਸਿੰਘ ਜੀ ਢਿੱਲੋਂ ਪ੍ਰਸਿੱਧ ਨਿਊਜ਼ ਰੀਡਰ ਤਰਫ਼ੋਂ ਪ੍ਰਾਪਤ ਹੋਈ ਹੈ, ਧੰਨਵਾਦੀ ਹਾਂ ਜੀ।

# ਪ੍ਰੋ: ਕਰਤਾਰ ਸਿੰਘ

ਅਜੋਕੇ ਸਮੇਂ ਜੇਕਰ ਕਿਸੇ ਵਿਦਵਾਨ ਤਰਫ਼ੋਂ ਗੁਰਮਤਿ ਸੰਗੀਤ ਦੇ ਖੇਤਰ 'ਚ ਪਾਏ ਚੋਖੇ ਯੋਗਦਾਨ ਦੀ ਗੱਲ ਕਰੀਏ ਤਾਂ ਪ੍ਰਤੱਖ ਤੌਰ 'ਤੇ ਇਕ ਨਾਮ ਧਰੂ-ਤਾਰੇ ਦੀ ਤਰ੍ਹਾਂ ਚਮਕਦਾ ਹੋਇਆ ਸਾਹਵੇਂ ਦਿਸਦਾ ਹੈ, ਜਿਸਦੇ ਜ਼ਿਹਨ ਅਤੇ ਕਲਮ 'ਚ ਸਾਗਰ ਦੀਆਂ ਛੱਲਾਂ ਜਿਹੀ ਮਸਤੀ ਤੇ ਰਵਾਨਗੀ ਏ। ਮੇਰੀ ਮੁਰਾਦ ਨੌਵੇਂ ਦਹਾਕੇ 'ਚ ਕਦਮ ਰੱਖ ਚੁੱਕੇ ਸਤਿਕਾਰਤ ਵਿਦਵਾਨ ਪ੍ਰੋਫੈਸਰ ਕਰਤਾਰ ਸਿੰਘ ਜੀ ਤੋਂ ਹੈ ਜਿਹਨਾਂ ਦੀਆਂ ਸੰਦਲੀ ਪੈੜਾਂ ਉੱਪਰ ਚਲ ਕੇ ਅਨੇਕਾਂ ਹੀ ਵਿਦਿਆਰਥੀ ਗੁਰਮਤਿ ਸੰਗੀਤ ਦੀ ਪੱਗ-ਡੰਡੀ ਦੇ ਪਾਂਧੀ ਬਣ ਚੁੱਕੇ ਨੇ, ਕਿਤਨਿਆਂ ਨੇ ਹੀ ਮੰਜ਼ਿਲਾਂ ਛੂ ਲਈਆਂ ਨੇ ਤੇ ਕਿਤਨੇ ਹੀ ਛੂਹਣ ਦੀ ਦੌੜ 'ਚ ਸ਼ਾਮਲ ਨੇ। ਪ੍ਰੋ: ਕਰਤਾਰ ਸਿੰਘ ਦਾ ਜਨਮ 3 ਅਪ੍ਰੈਲ 1928 ਨੂੰ ਪਿਤਾ ਸ. ਅਤਰ ਸਿੰਘ ਜੀ ਦੇ ਘਰ ਮਾਤਾ ਹਰਨਾਮ ਕੌਰ ਦੇ ਉਦਰ 'ਚੋਂ ਪਹੁ-ਫੁਟਾਲੇ ਪਿੰਡ ਘੁੰਮਣਕੇ ਡਾਕਖਾਨਾ ਬਘਿਆਣਾ ਕਲਾਂ, ਤਹਿਸੀਲ ਚੂਨੀਆਂ ਜ਼ਿਲ੍ਹਾ ਲਾਹੌਰ ਲਹਿੰਦੇ ਪੰਜਾਬ ਸਥਿੱਤ (ਪਾਕਿਸਤਾਨ) ਵਿਖੇ ਹੋਇਆ। ਆਪ ਦੇ ਪਿਤਾ ਜੀ ਨੇ ਬਾਲ ਵਰੇਸ 'ਚ ਹੀ ਗੁਰਮਤਿ ਸੰਗੀਤ ਦੀ ਗੁੜ੍ਹਤੀ ਲੈਣ ਲਈ ਸੰਨ 1941 'ਚ ਉਸਤਾਦ ਗਿਆਨੀ ਗੁਰਬਚਨ ਸਿੰਘ ਜੀ ਜ਼ਿਲ੍ਹਾ ਲਾਹੌਰ ਵਾਲਿਆਂ ਪਾਸ ਛੱਡ ਦਿਤਾ। ਬਾਲ ਕਰਤਾਰ ਸਿੰਘ ਤਿੰਨ ਸਾਲ ਤੀਕਰ ਸੰਗੀਤ ਵਿਦਿਆ ਦੀ ਤਾਲੀਮ ਲੈਣ 'ਚ ਜੁੱਟੇ ਰਹੇ। ਉਪਰੰਤ ਭਾਈ ਸੁੰਦਰ ਸਿੰਘ ਜੀ ਕਸੂਰ ਵਾਲਿਆਂ ਪਾਸੋਂ ਇਕ ਵਰ੍ਹਾ ਫਿਰ ਭਾਈ ਦਲੀਪ ਸਿੰਘ ਜੀ ਗਾਇਨ ਅਚਾਰੀਆ ਭੰਬੇ ਪਾਕਿਸਤਾਨ ਤੋਂ ਇਕ ਸਾਲ, ਇੰਜ ਹੀ ਪ੍ਰਸਿੱਧ ਉਸਤਾਦ ਜੇ. ਐਸ. ਭੰਵਰਾ ਪ੍ਰਿੰਸੀਪਲ ਨੈਸ਼ਨਲ ਮਿਊਜ਼ਿਕ ਕਾਲਜ ਲੁਧਿਆਣਾ ਦੀ ਸੰਗਤ ਦੁਆਰਾ ਪ੍ਰਭਾਕਰ ਗਾਇਨ ਤੇ ਵਾਦਨ ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ। ਉਪਰੰਤ ਸ੍ਰੀ ਬਲਵੰਤ ਰਾਏ ਜਸਵਾਲ ਮੁੱਖੀ ਸੰਗੀਤ ਵਿਭਾਗ ਹੰਸ ਰਾਜ ਮਹਿਲਾ ਵਿਦਿਆਲਾ ਜਲੰਧਰ ਦੀ ਦੇਖ-ਰੇਖ ਵਿਚ ਸੰਗੀਤ ਭਾਸਕਰ ਤੇ ਸੰਗੀਤ ਪ੍ਰਵੀਨ ਦੀਆਂ ਡਿਗਰੀਆਂ ਹਾਸਿਲ ਕੀਤੀਆਂ। ਇਥੇ ਹੀ ਬੱਸ ਨਹੀਂ ਆਪ ਨੇ ਸੰਗੀਤ ਪ੍ਰਵੀਨ ਗਾਇਨ ਪ੍ਰਯਾਗ ਸੰਗੀਤ ਸੰਮਤੀ ਇਲਾਹਾਬਾਦ ਤੋਂ ਐਮ.ਏ. ਮਿਊਜ਼ਿਕ ਤੇ ਫਿਰ ਸੰਗੀਤ ਭਾਸਕਰ ਗਾਇਨ ਤੇ ਵਾਦਨ ਪ੍ਰਾਚੀਨ ਕਲਾ ਕੇਂਦਰ ਚੰਡੀਗੜ੍ਹ ਤੋਂ ਐਮ. ਮਿਊਜ਼ਿਕ, ਪੰਜਾਬ ਯੂਨੀਵਰਸਿਟੀ ਤੋਂ ਬੀ.ਏ. ਅਤੇ ਪੰਜਾਬ ਯੂਨੀਵਰਸਿਟੀ ਲਾਹੌਰ ਪਾਕਿਸਤਾਨ ਤੋਂ ਗਿਆਨੀ ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1966 ਤੋਂ ਸਥਾਪਿਤ ਸੰਗੀਤ ਭਾਰਤੀ ਲੁਧਿਆਣਾ ਵਿਖੇ ਆਪ ਬਤੌਰ ਸੰਗੀਤ ਅਧਿਆਪਕ ਸੇਵਾ ਕਰਨ ਲੱਗੇ। ਫਿਰ ਸੰਨ 1968 ਤੋਂ ਸੰਨ 1971 ਤੱਕ ਮਾਲਵਾ ਸੈਂਟਰ ਕਾਲਜ ਆਫ਼ ਐਜੂਕੇਸ਼ਨ ਲੁਧਿਆਣਾ ਵਿਖੇ ਸੰਗੀਤ ਗਾਇਨ ਤੇ ਵਾਦਨ ਦੇ ਵਿਸ਼ੇ ਵਿਚ ਅਧਿਆਪਕ ਵਜੋਂ ਸੇਵਾ ਨਿਭਾਉਣੀ ਕੀਤੀ। ਸੰਨ 1971 ਤੋਂ 1988 ਤੱਕ

ਆਪ ਨੇ ਗੁਰੂ ਨਾਨਕ ਗਰਲਜ਼ ਕਾਲਜ ਮਾਡਲ ਟਾਊਨ ਲੁਧਿਆਣਾ ਵਿਖੇ ਬਤੌਰ ਸੰਗੀਤ ਵਿਭਾਗ ਦੇ ਮੁਖੀ ਵਜੋਂ ਸੇਵਾ ਨਿਭਾਉਂਦਿਆਂ ਗੁਰਮਤਿ ਸੰਗੀਤ ਦੀ ਨਿਰਧਾਰਤ ਸ਼ੈਲੀ ਨੂੰ ਪ੍ਰਫੁਲਤ ਕੀਤਾ। ਆਪ ਦੀ ਉੱਚ ਯੋਗਤਾ ਨੂੰ ਵੇਂਹਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਚੱਲ ਰਹੀ ਗੁਰਮਤਿ ਸੰਗੀਤ ਅਕੈਡਮੀ ਦਾ ਡਾਇਰੈਕਟਰ ਚੁਣਿਆ ਗਿਆ ਜੋ ਕਿ 1999 ਤੋਂ ਲੈ ਕੇ ਅੱਜ ਤੀਕਰ ਸੇਵਾ ਨਿਭਾ ਰਹੇ ਨੇ। ਗੁਰਮਤਿ ਸੰਗੀਤ ਦੇ ਪ੍ਰਚਾਰ-ਪਸਾਰ ਖਾਤਿਰ ਆਪ ਨੇ ਅਨੇਕਾਂ ਹੀ ਸੰਸਥਾਵਾਂ ਵਿਚ ਤਨਦੇਹੀ ਨਾਲ ਸੇਵਾ ਨਿਭਾਈ ਹੈ ਤੇ ਨਿਭਾਅ ਰਹੇ ਨੇ। ਭਾਵ ਕਿਤਨੀਆਂ ਹੀ ਵਿਦਿਅਕ ਸੰਸਥਾਵਾਂ ਜਿਵੇਂ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਸਿੰਘ ਸਭਾ ਸੀਨੀਅਰ ਸੈਕੰਡਰੀ ਸਕੂਲ ਲੁਧਿਆਣਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਦਰ ਕੀਰਤਨ ਸਬ-ਕਮੇਟੀ ਦੇ ਮੈਂਬਰ ਵਜੋਂ ਵੀ ਸੇਵਾ ਨਿਭਾ ਰਹੇ ਨੇ। ਆਪ ਨੂੰ ਬਤੌਰ ਐਗਜ਼ਾਮੀਨਰ, ਥਿਊਰੀ ਤੇ ਪ੍ਰੈਕਟੀਕਲ ਇਮਤਿਹਾਨ ਲੈਣ ਲਈ ਵਿਦਿਅਕ ਅਦਾਰੇ ਡਾਹਢੇ ਮਾਣ ਨਾਲ ਬੁਲਾਉਂਦੇ ਹੀ ਰਹਿੰਦੇ ਨੇ। ਇਸੇ ਤਰ੍ਹਾਂ ਆਪ ਨੂੰ ਖੋਜ ਪੱਤਰ ਪੜਣ ਲਈ ਅਲਗ-2 ਸੈਮੀਨਾਰਾਂ 'ਚ ਸ਼ਾਮਲ ਹੋਣ ਲਈ ਸੱਦੇ ਪੱਤਰ ਆਉਣੇ ਆਮ ਗੱਲ ਹੈ। ਇਥੇ ਹੀ ਬੱਸ ਨਹੀਂ, ਆਪ ਤਾਂ ਬੱਸ ਸੰਗੀਤ ਜਗਤ ਦੇ ਹਰਫਨਮੌਲਾ ਹੀ ਕਹੇ ਜਾ ਸਕਦੇ ਨੇ, ਜਿਵੇਂ ਕਿ ਗਾਇਨ ਵਾਦਨ, ਅਧਿਆਪਕ ਅਤੇ ਲੇਖਕ ਦੇ ਤੌਰ 'ਤੇ ਵੀ ਪਰਪੱਕ ਵਿਦਵਾਨ ਨੇ। ਆਪ ਵੱਲੋਂ ਗੁਰਮਤਿ ਸੰਗੀਤ ਪ੍ਰੇਮੀਆਂ ਅਤੇ ਸਿੱਖ ਜਗਤ ਲਈ ਹੁਣ ਤੱਕ ਕਿਤਨੀਆਂ ਹੀ ਅਨਮੋਲ ਪੁਸਤਕਾਂ ਛੱਪ ਕੇ ਪਾਠਕਾਂ ਦੇ ਹੱਥਾਂ 'ਚ ਜਾ ਚੁੱਕੀਆਂ ਨੇ ਜਿਵੇਂ ਕਿ ਗੁਰਬਾਣੀ ਸੰਗੀਤ ਦਰਪਣ, ਗੁਰਬਾਣੀ ਸੰਗੀਤ ਦਰਪਣ ਭਾਗ-1, ਗੁਰੂ ਅੰਗਦ ਦੇਵ ਸੰਗੀਤ ਦਰਪਣ, ਗੁਰਮਤਿ ਸੰਗੀਤ ਦਰਪਣ ਭਾਗ-3, ਗੁਰਮਤਿ ਸੰਗੀਤ ਦਰਪਣ ਭਾਗ-1 ਇਤਿਆਦਿਕ ਅਤੇ ਬੱਤੀ ਹਜ਼ਾਰ ਦੇ ਕਰੀਬ ਪੁਸਤਕਾਂ ਛੱਪ ਚੁੱਕੀਆਂ ਨੇ ਜਿਸ ਨੂੰ ਛਾਪਣ ਦੀ ਸੇਵਾ ਸਿਰਮੌਰ ਸੰਸਥਾ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਕੀਤੀ ਗਈ ਹੈ। ਆਪ ਵੱਲੋਂ ਤੰਤੀ ਸਾਜਾਂ 'ਚ ਗਾਇਣ ਕੀਤੇ ਨਿਰਧਾਰਤ ਸ਼ਬਦਾਂ ਦੀਆਂ ਬਹੁਤ ਸਾਰੀਆਂ ਕੈਸਟਾਂ ਗੁਰਮਤਿ ਸੰਗੀਤ ਪਾਰਖੂਆਂ ਦੇ ਘਰਾਂ ਦੀਆਂ ਸ਼ਿੰਗਾਰ ਬਣ ਚੁੱਕੀਆਂ ਨੇ ਅਤੇ ਅਨੇਕਾਂ ਦੀ ਸਿਖਿਆਰਥੀ ਇਸ ਦਾ ਲਾਭ ਉਠਾ ਰਹੇ ਨੇ। ਸੰਨ 2006 ਦਰਮਿਆਨ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਧੁਰ ਅੰਦਰ ਤੰਤੀ ਸਾਜਾਂ ਦੁਆਰਾ ਕੀਰਤਨ ਪਰੰਪਰਾ ਨੂੰ ਸੁਰਜੀਤ ਕਰਨ ਲਈ ਵੀ ਆਪ ਪਾਸੋਂ ਪੂਰਨ ਸਹਿਯੋਗ ਦੀ ਪ੍ਰਾਪਤੀ ਹੋਈ। ਆਪ ਵੱਲੋਂ ਦੇਸ਼ ਭਰ ਦੀਆਂ ਪ੍ਰਮੁੱਖ ਸਟੇਜਾਂ ਅਤੇ ਪੰਜਾਂ ਹੀ ਤਖ਼ਤਾਂ ਪੁਰ ਹਾਜ਼ਰੀਆਂ ਭਰਨਾਂ ਆਪ ਦੀ ਵਿਦਵਿਤਾ ਨੂੰ ਬਾਖੂਬੀ ਨਾਲ ਦਰਸਾਉਂਦਾ ਹੈ। ਆਪ ਬਿਖਮ ਤੋਂ ਬਿਖਮ ਰਾਗਾਂ ਅਤੇ ਆੜ-ਕੁਆੜ ਵੱਡੇ ਤਾਲਾਂ 'ਚ ਕਠਿਨ ਤੋਂ ਕਠਿਨ ਬੰਧਸ਼ਾਂ 'ਚ ਗਾ ਸਕਣ ਦੀ ਮੁਹਾਰਤ ਰੱਖਦੇ ਨੇ।

ਆਪ ਤਰਫ਼ੋਂ ਡੀ.ਡੀ. ਪੰਜਾਬੀ ਜਲੰਧਰ ਦੂਰਦਰਸ਼ਨ ਤੋਂ ਪੇਸ਼ ਕੀਤੇ ਮਾਣ-ਏ-ਪੰਜਾਬ ਪ੍ਰੋਗਰਾਮ ਦੁਆਰਾ ਗੁਰਬਾਣੀ ਸੰਗੀਤ ਖੇਤਰ 'ਚ ਪਾਏ ਯੋਗਦਾਨ ਦੀ ਰੱਜ ਕੇ ਤਾਰੀਫ਼ ਹੋਈ ਅਤੇ ਕੌਮ ਦੀਆਂ ਸਿਰਕੱਢ ਸਖਸ਼ੀਅਤਾਂ ਨੇ ਜਿਹਨਾਂ 'ਚੋਂ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ,

ਗਿਆਨੀ ਗੁਰਬਚਨ ਸਿੰਘ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਗਿਆਨੀ ਤਰਲੋਚਨ ਸਿੰਘ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਸ੍ਰੀ ਅਨੰਦਪੁਰ ਸਾਹਿਬ, ਪ੍ਰੋਫੈਸਰ ਮਨਜੀਤ ਸਿੰਘ ਜੀ ਸਾਬਕਾ ਜਥੇਦਾਰ, ਬੀਬੀ ਜਸਬੀਰ ਕੌਰ ਖਾਲਸਾ (ਸਵਰਗੀ), ਡਾ. ਜਸਪਾਲ ਸਿੰਘ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਪਦਮ ਸ੍ਰੀ ਸ. ਸੁਰਿੰਦਰ ਸਿੰਘ (ਸਿੰਘ ਬੰਧੂ) ਨਵੀਂ ਦਿੱਲੀ, ਪੰਡਤ ਯਸ਼ਪਾਲ ਰਿਟਾ. ਹੈਡ ਆਫ ਦਾ ਡਿਪਾਰਟਮੈਂਟ ਮਿਊਜ਼ਿਕ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਡਾਕਟਰ ਗੁਰਨਾਮ ਸਿੰਘ ਪ੍ਰੋਫੈਸਰ ਤੇ ਮੁੱਖੀ ਸੰਗੀਤ ਚੇਅਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਡਾ. ਜਾਗੀਰ ਸਿੰਘ ਸੰਪਾਦਕ ਅੰਮ੍ਰਿਤ ਕੀਰਤਨ ਚੰਡੀਗੜ੍ਹ, ਪ੍ਰਿੰਸੀਪਲ ਸ਼ਮਸ਼ੇਰ ਸਿੰਘ ਕਰੀਰ ਪਟਿਆਲਾ, ਸਭਨਾਂ ਨੇ ਹਾਜ਼ਰੀਆਂ ਲਗਾਉਂਦਿਆਂ ਗੁਰਮਤਿ ਸੰਗੀਤ ਬਾਰੇ ਭਾਵਪੂਰਤ ਢੰਗ ਨਾਲ ਚਾਨਣਾ ਪਾਇਆ। ਇਸ ਗੁਰਮਤਿ ਸੰਗੀਤ ਲਹਿਰ ਦੇ ਝੰਡਾ ਬਰਦਾਰ ਨੂੰ ਅਣਗਿਣਤ ਹੀ ਸੰਸਥਾਵਾਂ ਨੇ ਮਾਨ ਸਨਮਾਨ ਭਰੇ ਪੁਰਸਕਾਰਾਂ ਨਾਲ ਤਾਂ ਮਾਲੋ-ਮਾਲ ਹੀ ਕੀਤਾ ਹੋਇਆ ਹੈ ਜਿਵੇਂ ਕਿ 1) ਭਾਈ ਸਮੁੰਦ ਸਿੰਘ ਯਾਦਗਾਰੀ ਐਵਾਰਡ, 2) ਗੁਰਮਤਿ ਸੰਗੀਤ ਐਵਾਰਡ ਸ਼੍ਰੋਮਣੀ ਕਮੇਟੀ 3) ਪਦਮ ਸ੍ਰੀ ਸੋਹਣ ਸਿੰਘ ਯਾਦਗਾਰੀ ਐਵਾਰਡ 4) ਮਹਾਰਾਜਾ ਰਣਜੀਤ ਸਿੰਘ ਐਵਾਰਡ ਬਡਰੁੱਖਾ 5) ਭਾਈ ਅਜਮੇਰ ਸਿੰਘ ਯਾਦਗਾਰੀ ਸਨਮਾਨ 6) ਕੀਰਤਨ ਸਮਰਾਟ ਸੰਤ ਸੁਜਾਨ ਸਿੰਘ ਯਾਦਗਾਰੀ ਪੁਰਸਕਾਰ 7) ਵਿਸ਼ੇਸ਼ ਸਨਮਾਨ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ 8) ਸ਼੍ਰੋਮਣੀ ਰਾਗੀ ਐਵਾਰਡ ਵੱਲੋਂ ਸ਼੍ਰੋਮਣੀ ਕਮੇਟੀ 9) ਭਾਈ ਮਰਦਾਨਾ ਐਵਾਰਡ ਕੇਸਗੜ੍ਹ ਸਾਹਿਬ ਅਤੇ ਸੰਨ 2009 ਨੂੰ ਰਾਸ਼ਟਰਪਤੀ ਸ੍ਰੀਮਤੀ ਪ੍ਰਤਿਭਾ ਦੇਵੀ ਪਾਟਿਲ ਦੁਆਰਾ, ਸੰਗੀਤ ਨਾਟਕ ਅਕੈਡਮੀ ਤਰਫੋਂ ਗੁਰਬਾਣੀ ਸੰਗੀਤ ਐਵਾਰਡ ਪੰਜਾਬ 2008 ਸਮੇਂ ਵਕਾਰੀ ਨੈਸ਼ਨਲ ਐਵਾਰਡ ਨਾਲ ਸਨਮਾਨ ਕੀਤਾ ਗਿਆ, ਜਿਸ ਦੀ ਕਿ ਖ਼ੂਬ ਚਰਚਾ ਹੋਈ ਅਤੇ ਬਹੁਤ ਸਾਰੀਆਂ ਸਭਾਵਾਂ ਵੱਲੋਂ ਇਸੇ ਹੀ ਪ੍ਰਾਪਤੀ ਉਪਰ ਨਾਜ਼ ਮਾਣ ਨਾਲ ਆਪਣੇ ਤਰਫ਼ੋਂ ਵੀ ਮਾਨ ਸਨਮਾਨ ਕੀਤਾ ਗਿਆ। ਆਪ ਜੀ ਸੰਗੀਤ ਅਧਿਆਪਕ ਦੇ ਤੌਰ 'ਤੇ ਬਾਅਦ ਵਿਚ ਹੀ ਆਏ ਪਰ ਸੰਨ 1945 ਤੋਂ ਲੈ ਕੇ 1988 ਤੱਕ ਆਪ ਵੱਖ-ਵੱਖ ਗੁਰ-ਅਸਥਾਨਾਂ ਤੇ ਸੰਗਤਾਂ ਦੇ ਰੂਬਰੂ ਹੋ ਕੇ ਕੀਰਤਨ ਕਰਦੇ ਰਹੇ। ਇਸੇ ਵਕਫ਼ੇ ਦੌਰਾਨ ਆਪ ਗੁਰਦੁਆਰਾ ਸਿੰਘ ਸਭਾ 1) ਮੰਡੀ ਰੀਨਾਲ ਖੁਰਦ ਜ਼ਿਲਾ ਮਿੰਟਗੁਮਰੀ (ਸਾਹੀਵਾਲ) ਪਾਕਿਸਤਾਨ 2) ਗੁਰਦੁਆਰਾ ਸਿੰਘ ਸਭਾ ਗੁਜਰਾਂਵਾਲਾ ਪਾਕਿਸਤਾਨ, 3) ਗੁਰਦੁਆਰਾ ਮੰਜੀ ਸਾਹਿਬ ਕਰਨਾਲ 4) ਗੁਰਦੁਆਰਾ ਦੁਆਬਾ ਸਿੰਘ ਸਭਾ ਜਲੰਧਰ 5) ਗੁਰਦੁਆਰਾ ਕਲਗੀਧਰ ਸਿੰਘ ਸਭਾ ਲੁਧਿਆਣਾ ਆਦਿ ਅਸਥਾਨਾਂ ਪੁਰ ਤਨਦੇਹੀ ਨਾਲ ਕੀਰਤਨ ਦੀ ਸੇਵਾ ਨਿਭਾਉਂਦੇ ਰਹੇ ਪਰ ਇਸ ਤੋਂ ਪਹਿਲਾਂ ਆਪ ਨੇ ਪੰਥ ਪ੍ਰਸਿੱਧ ਗੁਣੀ-ਜਨ ਰਾਗੀਆਂ ਭਾਈ ਪੂਰਨ ਸਿੰਘ ਰਾਗੀ ਤਰਨ ਤਾਰਨ, ਭਾਈ ਅਮੋਲਕ ਸਿੰਘ ਰਾਗੀ ਲਾਹੌਰ ਅਤੇ ਭਾਈ ਕਰਮ ਸਿੰਘ ਜੀ ਰਬਾਬੀ ਨਾਲ ਵੀ ਬਤੌਰ ਸਹਾਇਕ ਦੇ ਸੰਗਤ ਕੀਤੀ। ਆਪ ਜੀ ਵੱਲੋਂ ਗੁਰਮਤਿ ਸੰਗੀਤ ਦੀ ਫੁਲਵਾੜੀ 'ਚ ਉਗਾਈ ਹੋਈ ਪਨੀਰੀ ਦੀ ਗੱਲ ਕਰੀਏ ਤਾਂ ਇਹਨਾਂ ਪ੍ਰਵਾਨ ਚੜ੍ਹੇ ਫੁੱਲਾਂ ਦੀ ਸੁਗੰਧੀ ਦੂਰ-ਦੂਰ ਤੱਕ ਮਹਿਕਾਂ ਬਖੇਰ ਰਹੀ ਏ। ਮਿਸਾਲ ਵਜੋਂ 1) ਭਾਈ ਨਰਿੰਦਰ ਸਿੰਘ ਬਨਾਰਸ ਵਾਲੇ ਅੰਮ੍ਰਿਤਸਰ 2) ਪ੍ਰੋ: ਨਿਰਮਲ ਸਿੰਘ ਚੰਡੀਗੜ੍ਹ 3) ਭਾਈ ਰਣਜੀਤ ਸਿੰਘ ਚੰਦਨ ਫਰੀਦਕੋਟ 4) ਭਾਈ

ਹਰਭਿੰਦਰ ਸਿੰਘ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ 5) ਭਾਈ ਚਾਣਕ ਸਿੰਘ ਕੇਸਗੜ੍ਹ ਸਾਹਿਬ ਅਨੰਦਪੁਰ 6) ਭਾਈ ਗੁਰਬੀਰ ਸਿੰਘ ਬੰਗਾ 7) ਭਾਈ ਗੁਲਜ਼ਾਰ ਸਿੰਘ ਬੀੜ ਸਾਹਿਬ ਅੰਮ੍ਰਿਤਸਰ 8) ਭਾਈ ਰਾਜਬੀਰ ਸਿੰਘ ਪਟਿਆਲਾ 9) ਭਾਈ ਹਰਜੋਤ ਸਿੰਘ ਸੁਲਤਾਨਪੁਰ ਲੋਧੀ 10) ਭਾਈ ਬੱਗਾ ਸਿੰਘ ਜਗਰਾਉਂ 11) ਭਾਈ ਜਸਪਿੰਦਰ ਸਿੰਘ ਅੰਬਾਲਾ 12) ਭਾਈ ਗੁਰਮੁਖ ਸਿੰਘ ਤਲਵੰਡੀ ਸਾਬੋ 13) ਭਾਈ ਗੁਰਜੰਟ ਸਿੰਘ ਨਾਭਾ 14) ਭਾਈ ਸੁਖਜੀਤ ਸਿੰਘ ਸਾਬ੍ਹੋ ਤਲਵੰਡੀ 15) ਭਾਈ ਅਮਰੀਕ ਸਿੰਘ ਲੁਧਿਆਣਾ 16) ਭਾਈ ਕੁਲਦੀਪ ਸਿੰਘ ਅੰਮ੍ਰਿਤਸਰ 17) ਭਾਈ ਨਵਜਿੰਦਰ ਸਿੰਘ ਅੰਮ੍ਰਿਤਸਰ 18) ਗੁਰਸੇਵਕ ਸਿੰਘ ਅੰਮ੍ਰਿਤਸਰ 19) ਭਾਈ ਪਪਿੰਦਰ ਸਿੰਘ ਅੰਮ੍ਰਿਤਸਰ 20) ਭਾਈ ਹਰਦੀਪ ਸਿੰਘ ਅੰਮ੍ਰਿਤਸਰ 21) ਭਾਈ ਨੌਨਿਹਾਲ ਸਿੰਘ ਸ੍ਰੀ ਅਨੰਦਪੁਰ ਸਾਹਿਬ 22) ਭਾਈ ਗੁਰਵਿੰਦਰ ਸਿੰਘ ਬੇਰ ਸਾਹਿਬ 23) ਭਾਈ ਹਰਪ੍ਰੀਤ ਸਿੰਘ ਪਟਿਆਲਾ 24) ਭਾਈ ਦਲਜੀਤ ਸਿੰਘ ਅੰਬਾਲਾ 25) ਭਾਈ ਪਰਵਿੰਦਰ ਸਿੰਘ ਬਠਿੰਡਾ ਆਦਿਕ ਜ਼ਿਕਰਯੋਗ ਨੇ। ਇਸੇ ਤਰ੍ਹਾਂ ਹੀ ਆਪ ਜੀ ਪਾਸੋਂ ਗੁਰਮਤਿ ਸੰਗੀਤ ਪ੍ਰਾਪਤ ਬਹੁਤ ਸਾਰੀਆਂ ਬੱਚੀਆਂ ਤੇ ਸਿੰਘ ਅਲੱਗ-2 ਕਾਲਜਾਂ, ਸਕੂਲਾਂ ਵਿਚ ਬਤੌਰ ਸੰਗੀਤ ਪ੍ਰੋਫੈਸਰ ਦੇ ਡਿਊਟੀ ਦੇ ਰਹੇ ਨੇ, ਜਿਹਨਾਂ 'ਚੋਂ ਹੋਣਹਾਰ ਮੈਡਮ ਕੁਲਵੰਤ ਕੌਰ, ਮੈਡਮ ਚਰਨਜੀਤ ਕੌਰ, ਮੈਡਮ ਰਵਿੰਦਰ ਕੌਰ, ਮੈਡਮ ਇੰਦਰਜੀਤ ਕੌਰ, ਮੈਡਮ ਵਰਿੰਦਰ ਕੌਰ, ਮੈਡਮ ਪਰਵਿੰਦਰ ਕੌਰ ਰਵੀ, ਮੈਡਮ ਜਤਿੰਦਰਵੀਰ ਕੌਰ ਅਤੇ ਸ. ਸੁਖਜਿੰਦਰ ਸਿੰਘ. ਸ. ਕਸ਼ਮੀਰ ਸਿੰਘ, ਸ. ਇਕਬਾਲ ਸਿੰਘ, ਸ. ਜਗਦੀਪ ਸਿੰਘ, ਸ. ਬਲਤੇਜ ਸਿੰਘ ਮਾਨਸਾ, ਸ. ਸੁਖਵਿੰਦਰ ਸਿੰਘ ਅਤੇ ਸ. ਸਤਿਬੀਰ ਸਿੰਘ ਦੇ ਨਾਮ ਵਰਨਣਯੋਗ ਨੇ। ਗੱਲ ਕੀ! ਪ੍ਰੋਫੈਸਰ ਕਰਤਾਰ ਸਿੰਘ ਜੀ ਇਕ ਚਲਦੀ ਫਿਰਦੀ ਹੋਈ ਗੁਰਮਤਿ ਸੰਗੀਤ ਦੀ ਅਕੈਡਮੀ ਨੇ ਅਤੇ ਗੁਰਮਤਿ ਸੰਗੀਤ ਦੇ ਭੰਡਾਰ ਵੀ ਨੇ। ਆਪ ਜੀ ਡਾਹਢੇ ਈਮਾਨਦਾਰ, ਦਿਆਨਤਦਾਰ, ਜ਼ਹੀਨ, ਦੂਰ-ਅੰਦੇਸ਼, ਫਿਰਾਖਦਿਲ ਤੇ ਸਪੱਸ਼ਟਵਾਦੀ ਆਦਤਾਂ ਦੇ ਮਾਲਿਕ ਨੇ, ਪਰ ਨਾਲ-ਨਾਲ ਮੂੰਹ ਉੱਤੇ ਹੀ ਖਰੀਆਂ ਕਹਿਣ ਵਾਲੇ ਕੋਰੇ-ਕਰਾਰੇ, ਬੜਬੋਲੇ ਤੇ ਗੁਸੈਲ ਵੀ ਨੇ, ਪਰ ਮਨ ਕਰਕੇ ਅਤਿ ਨਿਰਮਲ ਦਇਆਵਾਨ ਤੇ ਨਰਮ ਮਿਜਾਜ਼ ਵੀ ਨੇ। ਜਿਥੇ ਆਪ ਦਾ ਵਿਦਿਆਰਥੀ ਪੂਰਾ-ਪੂਰਾ ਸਤਿਕਾਰ ਕਰਦੇ ਦੇਖੇ ਜਾ ਸਕਦੇ ਨੇ ਉਥੇ ਪੰਥ ਦੀਆਂ ਸਿਰਮੌਰ ਹਸਤੀਆਂ ਅਤੇ ਮਜ਼ਹਬੀ ਲੀਡਰ ਵੀ ਆਪ ਦਾ ਸਨਮਾਨ ਕਰਦੇ ਵਿਖਾਈ ਦੇਂਦੇ ਨੇ। ਆਪ ਜੀ ਦੀ ਉਮਰ ਇਸ ਵਕਤ 80ਵੀਆਂ ਤੋਂ ਉਤਾਂਹ ਹੋ ਗਈ ਹੇ ਪਰ ਫਿਰ ਵੀ ਗੁਰਮਤਿ ਸੰਗੀਤ ਪ੍ਰਤੀ ਆਪ ਡਾਹਢੇ ਚੇਤੰਨ, ਸਿਰੜੀ ਤੇ ਹਿੰਮਤੀ ਦਿਖਾਈ ਦੇਂਦੇ ਨੇ। ਬੱਸ ਮੇਰੀਆਂ ਤੇ ਇਹੋ ਹੀ ਦੁਆਵਾਂ ਨੇ ਕਿ ਸ਼ਾਲਾ ਆਪ ਆਖਰੀ ਲਮਹਿਆਂ ਤੱਕ ਵੀ ਗੁਰਮਤਿ ਸੰਗੀਤ ਦੀ ਸੇਵਾ 'ਚ ਜੁੱਟੇ ਰਹਿਣ।

# ਭਾਈ ਉੱਤਮ ਸਿੰਘ ਪਤੰਗ

ਸ਼ਬਦ, ਸੁਰਤ, ਰਾਗ, ਸੁਰ ਤਾਲ ਅਤੇ ਗੁਰਮਤਿ ਸੰਗੀਤ ਦੀ ਕੁਠਾਲੀ 'ਚੋਂ ਨਿਕਲੀ ਉੱਤਮ ਕੁਆਲਿਟੀ ਦਾ ਨਾਮ ਹੀ ਭਾਈ ਉੱਤਮ ਸਿੰਘ ਅਖਵਾਉਂਦੈ, ਜਿਨ੍ਹਾਂ ਦੇ ਧੁਰ ਅੰਦਰ ਤੋਂ ਲੈ ਕੇ ਕੰਠ ਤੀਕਰ ਗੁਰਮਤਿ ਸੰਗੀਤ ਦੀ ਚਾਸ਼ਨੀ 'ਚ ਲਬਰੇਜ਼ ਅੰਮ੍ਰਿਤ-ਰਸ ਕੀਰਤਨ ਦੇ ਆਬੇ-ਹਯਾਤੀ ਚਸ਼ਮੇ ਵਹਿੰਦੇ ਸਨ। ਆਪ ਜੀ ਪੁਸ਼ਤੈਨੀ ਕੀਰਤਨੀਏਂ ਸਨ ਅਤੇ ਇਹ ਰੱਬੀ ਦਾਤ ਪੁਸ਼ਤ-ਦਰ-ਪੁਸ਼ਤ ਤੋਂ ਹੀ ਪ੍ਰਾਪਤ ਹੁੰਦੀ ਰਹੀ। ਸੰਨ 1817 ਤੋਂ ਲੈ ਕੇ ਬਾਬਾ ਰਾਮ ਸਿੰਘ ਜੀ, ਬਾਬਾ ਜੋਤੀ ਸਿੰਘ ਜੀ, ਬਾਬਾ ਸੋਹਨ ਸਿੰਘ ਜੀ, ਬਾਬਾ ਗੁਰਮੁਖ ਸਿੰਘ ਜੀ ਅਤੇ ਗਿਆਨੀ ਤਖ਼ਤ ਸਿੰਘ ਜੀ ਦੀ ਬੰਸਾਵਲੀ ਗੁਰਮਤਿ ਸੰਗੀਤ ਨੂੰ ਹੀ ਸਮਰਪਿਤ ਸੀ। ਭਾਈ ਉੱਤਮ ਸਿੰਘ ਪਤੰਗ ਦਾ ਜਨਮ 10 ਜੁਲਾਈ 1928 ਨੂੰ ਪਿੰਡ ਗੋਬਿੰਦਪੁਰ 16 ਚੱਕ ਤਹਿਸੀਲ ਵਾਲੀਆ ਜ਼ਿਲਾ ਗੁਜਰਾਤ (ਪਾਕਿਸਤਾਨ) ਸਥਿੱਤ ਪਿਤਾ ਭਾਈ ਗੁਰਮੁਖ ਸਿੰਘ ਜੀ ਦੇ ਘਰ ਮਾਤਾ ਠਾਕੁਰ ਕੌਰ ਜੀ ਦੀ ਸੁਲੱਖਣੀ ਕੁੱਖ 'ਚੋਂ ਹੋਇਆ। ਮੁੱਢਲੇ ਸੰਗੀਤਕ ਉਸਤਾਦ ਆਪ ਜੀ ਦੇ ਉਸਤਾਦ ਪਿਆਰੇ ਖਾਂ (ਗੁਜਰਾਤ) ਸੰਤ ਨਿਹਚਲ ਸਿੰਘ ਸੰਗੀਤ ਵਿਦਿਆਲਾ, ਮੰਡੀ ਬਹਾਉਦੀਨ, ਭਾਈ ਭੋਲਾ ਸਿੰਘ ਜੀ ਗੋਬਿੰਦਪੁਰੀ ਅਤੇ ਗੁਰਮਤਿ ਸੰਗੀਤ ਦੀ ਮੁੱਢਲੀ ਵਿਦਿਆ ਆਪਣੇ ਗੁਣੀਜਨ ਬਾਪ ਭਾਈ ਗੁਰਮੁਖ ਸਿੰਘ ਜੀ ਹੁਰਾਂ ਪਾਸੋਂ ਹੀ ਹਾਸਿਲ ਕੀਤੀ। ਆਪ ਜੀ ਦੇ ਰਾਗੀ ਜੱਥੇ ਨਾਲ ਆਪ ਜੀ ਦੇ ਸ਼ੀਰੀ ਭਾਈ ਜਾਨ ਭਾਈ ਅਮਰੀਕ ਸਿੰਘ ਅਤੇ ਭਾਈ ਗੁਰਬਚਨ ਸਿੰਘ ਜੀ ਵੀ ਆਪ ਸੰਗ ਕੀਰਤਨ ਦੀ ਸੇਵਾ ਨਿਭਾਉਂਦੇ ਰਹੇ ਨੇ। ਭਾਈ ਗੁਰਮੁਖ ਸਿੰਘ ਜੀ ਗੁਰਮਤਿ ਸੰਗੀਤ ਦੀਆਂ ਬਾਰੀਕੀਆਂ ਤੋਂ ਭਲੀ-ਭਾਂਤ ਜਾਣੂੰ ਸਨ, ਜੋ ਕਿ ਆਪਣੇ ਵਕਤ ਦੇ ਪ੍ਰਸਿੱਧ ਉਸਤਾਦ ਰਾਗੀਆਂ 'ਚੋਂ ਇਕ ਸਨ। ਉਂਜ ਭਾਈ ਉੱਤਮ ਸਿੰਘ ਪਤੰਗ ਜੀ ਦੇ ਪੁਰਖੇ ਰਾਜਸਥਾਨ ਤੋਂ ਪੰਜਾਬ ਪੁੱਜ ਕੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੀ ਖਾਲਸਾਈ ਫੌਜ ਵਿਚ ਜਾ ਭਰਤੀ ਹੋਏ ਸਨ ਅਤੇ ਫੌਜ ਦੀ ਰਿਟਾਇਰਮੈਂਟ ਉਪਰੰਤ ਬਾਬਾ ਰਾਮ ਸਿੰਘ ਜੀ ਨੇ ਸਿੱਖੀ ਦੇ ਪ੍ਰਚਾਰ ਹਿਤ ਗੁਰਮਤਿ ਸੰਗੀਤ ਦੇ ਖੇਤਰ 'ਚ ਕਦਮ ਧਰ ਲਏ ਜੋ ਕਿ ਆਪਣੀਆਂ ਪੁਸ਼ਤਾਂ ਲਈ ਬਾਬਾ ਬੋਹੜ ਹੋ ਨਿਬੜੇ। ਭਾਈ ਉੱਤਮ ਸਿੰਘ ਜੀ ਪਤੰਗ ਹੁਰਾਂ ਨੇ ਕਿੱਤਾ ਮੁਖੀ ਵਿਰਸੇ ਨੂੰ ਸੰਭਾਲਦਿਆਂ ਹੋਇਆਂ 22 ਸਾਲ ਦੀ ਗਭਰੇਟੀ ਉਮਰ ਵਿਚ 1950 ਤੋਂ ਹੀ ਕੀਰਤਨ ਕਰਨ ਦੀ ਸੇਵਾ ਆਰੰਭ ਕਰ ਦਿਤੀ ਤੇ ਫਿਰ ਕਦੀ ਪਿਛਾਂਹ ਮੁੜ ਕੇ ਨਹੀਂ ਦੇਖਿਆ। ਕੀਰਤਨ ਪ੍ਰਤੀ ਆਪ ਜੀ ਅੰਦਰੋਂ ਬਾਹਰੋਂ ਪੂਰੀ ਤਰ੍ਹਾਂ ਗੰਭੀਰਤਾ ਨਾਲ ਸਮਰਪਿਤ ਸਨ ਯਾਨੀ ਕਿ ਆਪਦੇ ਅੰਤਿਸ਼ਕਰਣ ਦੀ ਗਿਜ਼ਾ (ਖ਼ੁਰਾਕ) ਹੀ ਗੁਰਬਾਣੀ ਕੀਰਤਨ ਸੀ ਅਤੇ ਆਪ ਜੀ ਸਹਿਜ ਅਵਸਥਾ ਵਿਚ ਸ਼ਬਦ ਪ੍ਰਧਾਨ ਗਾਇਕੀ ਨੂੰ ਹੀ ਮੁੱਖ ਰੱਖ ਕੇ ਸਿੱਖ ਸੰਗਤਾਂ ਵਿਚ

ਵਿਚਰਦੇ ਹੋਏ ਅਸੀਸਾਂ ਦੇ ਪਾਤਰ ਬਣਦੇ ਸਨ ਅਤੇ ਕਦੀ ਵੀ ਗੁਰਮਤਿ ਸੰਗੀਤ ਉਪਰ ਰਾਗ, ਤਾਲ ਅਤੇ ਸ਼ੋਰੋ-ਗੁਲ ਦੀ ਪਰਤ ਨਾ ਚੜ੍ਹਨ ਦਿਤੀ ਅਤੇ ਰੀਤਾਂ ਵੀ ਉਹ ਹੀ ਗਾਇਣ ਕੀਤੀਆਂ ਜੇਹੜੀਆਂ ਗੁਰਮਤਿ ਸੰਗੀਤ ਦੀ ਟਕਸਾਲ ਉੱਤੇ ਖ਼ਰੀਆਂ ਉਤਰਦੀਆਂ ਸਨ, ਕਿਉਂਕਿ ਗੁਰਮਤਿ ਸੰਗੀਤ ਦੀ ਉੱਚਤਮ ਤੇ ਦੈਵੀ ਸ਼ੈਲੀ ਵਿਚ ਰਾਗ ਨੂੰ ਸ਼ਬਦ ਦੀ ਤਾਬਿਆ ਰੱਖਿਆ ਜਾਂਦਾ ਹੈ ਤੇ ਗੁਰਸ਼ਬਦ ਨੂੰ ਪਰਧਾਨ ਦੇ ਤੌਰ 'ਤੇ ਰੱਖਿਆ ਜਾਂਦਾ ਹੈ। ਪਰ ਅਫ਼ਸੋਸ ਕਿ ਕੁਝ ਕੁ ਵੱਡੇ ਨਾਮਾਂ ਵਾਲੇ ਤੇ ਆਪਣੇ ਆਪ ਨੂੰ ਦਬੰਗ ਅਖਵਾਉਣ ਵਾਲੇ ਰਾਗੀ-ਜਨ ਸਿਰਫ ਰਾਗ ਨੂੰ ਹੀ ਕੀਰਤਨ ਸਮਝਕੇ ਗੁਰੂ ਦੇ ਹੁਕਮਾਂ ਤੋਂ ਮੁਨਕਰ ਹੋ ਕੇ ਉਸਤਾਦ ਕੀਰਤਨੀਏਂ ਅਖਵਾਉਣ 'ਚ ਫ਼ਖ਼ਰ ਮਹਿਸੂਸ ਕਰਦੇ ਨਹੀਂ ਥੱਕਦੇ, ਜਿਹਨਾਂ ਦੇ ਸ਼ਬਦ ਗਾਇਨ ਸਮੇਂ (ਪੂਰਾ ਸਮਾਂ) ਪਤਾ ਹੀ ਨਹੀਂ ਚਲਦਾ ਕਿ ਆਪ ਜੀ ਸ਼ਬਦ ਗਾ ਰਹੇ ਨੇ ਕਿ ਜਾਂ ਫਿਰ ਗੁੱਗਾ ਮੰਗ ਰਹੇ ਨੇ ਇਤਿਆਦਿ। ਆਖਿਰ ਪਤਾ ਉਦੋਂ ਲਗਦਾ ਹੈ ਕਿ ਹਾਂ ਉਹੋ ਇਹ ਤੇ ਸ਼ਬਦ ਹੀ ਗਾ ਰਹੇ ਨੇ ਕਿਉਂਕਿ ਅਖੀਰ ਵਿਚ ਨਾਨਕ ਲਫਜ਼ ਜੋ ਬੋਲਣਾ ਪੈਂਦੇ? ਪਰ ਭਾਈ ਉੱਤਮ ਸਿੰਘ ਪਤੰਗ ਨੇ ਸਦਾ ਸ਼ਬਦ ਪ੍ਰਧਾਨਤਾ ਵਾਲਾ ਹੀ ਕੀਰਤਨ ਗਾਇਣ ਕਰਕੇ ਗੁਰੂ ਦੀਆਂ ਖੁਸ਼ੀਆਂ ਹਾਸਿਲ ਕੀਤੀਆਂ ਨੇ। ਆਪ ਜੀ ਨੇ ਪੂਰੇ ਹਿੰਦੁਸਤਾਨ ਭਰ ਦੀਆਂ ਧਾਰਮਿਕ ਸਟੇਜਾਂ ਉਪਰ ਕੀਰਤਨ ਕਰਕੇ ਸੰਗਤਾਂ ਦੀ ਅਥਾਹ ਵਾਹ-ਵਾਹ ਖੱਟੀ। ਭਾਈ ਸਾਹਿਬ ਜੀ ਨੇ ਆਪਣੇ ਜੀਵਨ ਕਾਲ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਜੀ ਤੋਂ ਇਲਾਵਾ ਗੁਰਦੁਆਰਾ ਮੰਜੀ ਸਾਹਿਬ ਜੀ ਅੰਬਾਲਾ (ਹਰਿਆਣਾ), ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਜੀ ਪਟਿਆਲਾ ਆਦਿ ਇਤਿਹਾਸਿਕ ਗੁਰੂ-ਘਰਾਂ 'ਚ ਲਗਭਗ ਅੱਧੀ ਸਦੀ ਤੱਕ ਤਨਦੇਹੀ ਨਾਲ ਬਤੌਰ ਹਜ਼ੂਰੀ ਰਾਗੀ ਜੱਥੇ ਦੇ ਸੇਵਾ ਕੀਤੀ ਹੈ। ਆਪ ਜੀ ਇਸ ਸੀਮਤ ਜਿਹੇ ਜੀਵਨ ਸਫਰ ਦੌਰਾਨ ਦੇਸ਼ਾਂ-ਵਿਦੇਸ਼ਾਂ ਵਿਚ ਵੀ ਵਿਚਰੇ, ਜਿਥੋਂ ਸਿੱਖ ਸੰਗਤਾਂ ਨੇ ਕੀਰਤਨ ਦਾ ਲਾਹਾ ਲੈਂਦਿਆਂ ਅਨੇਕਾਂ ਹੀ ਮਾਨ-ਸਨਮਾਨਾਂ ਤੇ ਉਪਾਧੀਆਂ ਨਾਲ ਨਿਵਾਜਿਆ। ਜੇ ਦੁਨਿਆਵੀ ਮਾਨ-ਸਨਾਮਾਨਾਂ ਤੇ ਪੁਰਸਕਾਰਾਂ ਦੀ ਗੱਲ ਤੋਰੀਏ ਤਾਂ ਅਣਗਿਣਤ ਹੀ ਵਕਾਰੀ ਪੁਰਸਕਾਰ ਆਪ ਜੀ ਦੇ ਪਲੂ ਵਿਚ ਪੈ ਚੁੱਕੇ ਨੇ। ਮਿਸਾਲ ਵਜੋਂ 1) ਗੁਰਮਤਿ ਸੰਗੀਤ ਸੁਸਾਇਟੀ ਚੰਡੀਗੜ੍ਹ ਦੁਆਰਾ ਵਿਸ਼ੇਸ਼ ਸਨਮਾਨ 2) ਭਾਸ਼ਾ ਵਿਭਾਗ ਪੰਜਾਬ ਸਰਕਾਰ ਤਰਫ਼ੋਂ ਨਵੰਬਰ 1991 ਵਿਚ ਸ਼ੋਮਣੀ ਰਾਗੀ ਐਵਾਰਡ ਨਾਲ ਨਿਵਾਜਿਆ ਗਿਆ 3) ਚੀਫ਼ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਤਰਫ਼ੋਂ 3 ਨਵੰਬਰ 1991 ਨੂੰ ਹੀ ਭਾਈ ਹੀਰਾ ਸਿੰਘ ਜੀ ਸ਼੍ਰੋਮਣੀ ਰਾਗੀ ਐਵਾਰਡ ਪ੍ਰਦਾਨ ਕੀਤਾ ਗਿਆ ਜਿਸ ਵਿਚ 1100/- ਰੁਪਏ, ਸ਼ਾਲ, ਸਿਰੋਪਾਉ ਤੇ ਇਕ ਯਾਦਗਾਰੀ ਚਿੰਨ ਵੀ ਭੇਟਾ ਕੀਤਾ ਗਿਆ। ਇੰਜ ਹੀ ਗੁਰਦੁਆਰਾ ਗਿਆਨ ਪ੍ਰਕਾਸ਼ ਜਵੱਦੀ ਕਲਾਂ ਲੁਧਿਆਣਾ ਵੱਲੋਂ 1992 'ਚ ਕਰਵਾਏ ਗਏ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਸਮੇਂ ਬਜ਼ੁਰਗ ਕੀਰਤਨੀਏਂ ਵਜੋਂ ਸਨਮਾਨ ਦਿੱਤਾ ਗਿਆ। ਆਪ ਜੀ ਆਪਣੀ ਕਿਰਤ ਕਮਾਈ 'ਚੋਂ ਲੋੜਵੰਦਾਂ ਤੇ ਨਿਆਸਰਿਆਂ ਦੀ ਟਹਿਲ ਸੇਵਾ ਕਰਨ ਲਈ ਸਦਾ ਹੀ ਤਤਪਰ ਰਹਿੰਦੇ ਸਨ ਅਤੇ ਸੇਵਾ ਤੇ ਸਿਮਰਨ ਤੇ ਉਹਨਾਂ ਦਾ ਆਹਾਰ ਸੀ।

ਆਪ ਗੁਰੂ ਦਾ ਕੀਰਤਨ ਸਿਰਫ਼ ਤੇ ਸਿਰਫ਼ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕਰਨਾ ਹੀ ਉੱਚਿਤ ਸਮਝਦੇ ਸਨ। ਕੀਰਤਨ ਕਰਨ ਸਮੇਂ ਆਪ ਜੀ ਦੀ ਪ੍ਰਵਾਜ਼ੀ

ਅਵਸਥਾ ਦੀ ਉਡਾਰੀ ਬਹੁਤ ਵਿਸਮਾਦ ਭਰਪੂਰ ਸੀ ਅਤੇ ਸਿੱਖ ਸੰਗਤਾਂ ਅਕਹਿ ਅਨੰਦ ਦੀ ਪ੍ਰਾਪਤੀ ਕਰਕੇ ਸਰਸ਼ਾਰ ਹੋ ਕੇ ਜਾਂਦੀਆਂ ਸਨ। ਸ਼ਾਇਦ ਇਸ ਗੱਲ ਤੋਂ ਬਹੁਤ ਹੀ ਘੱਟ ਸਰੋਤੇ ਵਾਕਿਫ਼ ਹੋਣਗੇ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਲੰਮਾਂ ਸਮਾਂ ਰਹਿ ਚੁੱਕੇ ਪ੍ਰਧਾਨ ਪੰਥ ਰਤਨ, ਮਰਹੂਮ ਸਖਸ਼ੀਅਤ ਜਥੇਦਾਰ ਗੁਰਚਰਨ ਸਿੰਘ ਟੌਹੜਾ, ਸਿਆਸੀ ਜੀਵਨ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਖ਼ੁਦ ਵੀ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਕੀਰਤਨ ਦੀ ਸੇਵਾ ਕਰਿਆ ਕਰਦੇ ਸਨ ਸੋ ਭਾਈ ਉੱਤਮ ਸਿੰਘ ਪਤੰਗ ਜੀ ਅਤੇ ਭਾਈ ਵਰਿਆਮ ਸਿੰਘ ਜੀ ਨੇ ਵੀ ਟੌਹੜਾ ਸਾਹਿਬ ਜੀ ਨਾਲ ਰੱਲ ਕੇ ਕੁਝ ਸਮਾਂ ਕੀਰਤਨ ਕੀਤਾ ਹੈ, ਪਰ ਟੌਹੜਾ ਜੀ ਨੇ ਪਰਧਾਨ ਬਨਣ ਉਪਰੰਤ ਵੀ ਆਪਣੇ ਇਸ ਪਿਆਰੇ ਸਾਥੀ ਭਾਈ ਉੱਤਮ ਸਿੰਘ ਜੀ ਨੂੰ ਵਿਸਾਰਿਆ ਨਾ ਅਤੇ ਹਮੇਸ਼ਾਂ ਹੀ ਪਤੰਗ ਜੀ ਦੇ ਖ਼ੈਰ-ਖ਼ਾਹ ਬਣੇ ਰਹੇ। ਇਹ ਵੀ ਇਕ ਪੰਜਾਬ ਤੇ ਭਾਰਤ ਵਿਚ ਇਤਿਹਾਸਕ ਘਟਨਾ ਹੈ ਕਿ ਭਾਈ ਉੱਤਮ ਸਿੰਘ ਜੀ ਪਤੰਗ ਸਮੇਤ ਆਪ ਜੀ ਦੇ ਦੋ ਹੋਣਹਾਰ ਫਰਜ਼ੰਦਾਂ (ਲੜਕਿਆਂ) ਡਾ. ਜਾਗੀਰ ਸਿੰਘ ਅਤੇ ਡਾ. ਗੁਰਨਾਮ ਸਿੰਘ ਹੁਰਾਂ, ਇਕੋ ਘਰ ਦੇ ਤਿੰਨ ਮੈਂਬਰਾਂ ਨੂੰ ਭਾਸ਼ਾ ਵਿਭਾਗ ਪੰਜਾਬ ਸਰਕਾਰ ਵੱਲੋਂ ਵਕਾਰੀ ਪੁਰਸਕਾਰ ਦੇ ਕੇ ਅਥਾਹ ਸਨਮਾਨ ਦਿਤਾ ਗਿਆ ਤੇ ਇੰਜ ਕਰਕੇ ਗੁਰਮਤਿ ਸੰਗੀਤ ਨਾਲ ਸਬੰਧਤ ਪੀੜ੍ਹੀ ਦੀ ਰੱਜ ਕੇ ਹੌਂਸਲਾ ਅਫਜ਼ਾਈ ਕੀਤੀ ਗਈ। ਭਾਈ ਉੱਤਮ ਸਿੰਘ ਪਤੰਗ ਜੀ ਦੇ ਚਹੇਤੇ ਸ਼ਗਿਰਦਾਂ ਵਿਚੋਂ ਬਹੁਤ ਸਾਰੇ ਸ਼ਗਿਰਦ ਦੇਸ਼ਾਂ-ਵਿਦੇਸ਼ਾਂ ਵਿਚ ਕੀਰਤਨ ਦੀ ਸੇਵਾ ਨਿਭਾਅ ਰਹੇ ਨੇ। ਆਪ ਜੀ ਦੇ ਸ਼ਗਿਰਦਾਂ ਵਿਚੋਂ ਪ੍ਰਮੁੱਖ ਨੇ ਡਾਕਟਰ ਜਗੀਰ ਸਿੰਘ ਜੀ, ਡਾ. ਬਚਿੱਤਰ ਸਿੰਘ ਜੀ, ਡਾਕਟਰ ਗੁਰਨਾਮ ਸਿੰਘ ਜੀ (ਤਿੰਨੇ ਹੀ ਸਪੁੱਤਰ ਨੇ) ਮੇਜਰ ਅਮਰੀਕ ਸਿੰਘ (ਭਰਾ) ਕੈਪਟਨ ਮੱਖਣ ਸਿੰਘ ਜੀ, ਭਾਈ ਅਮੀਰ ਸਿੰਘ ਜੀ, ਭਾਈ ਧਿਆਨ ਸਿੰਘ ਜੀ, ਭਾਈ ਗੋਪਾਲ ਸਿੰਘ ਜੀ, ਭਾਈ ਚਰਨਜੀਤ ਸਿੰਘ ਜੀ, ਭਾਈ ਗੁਰਚਰਨ ਸਿੰਘ ਜੀ, ਭਾਈ ਸੁਖਦੇਵ ਸਿੰਘ ਜੀ ਅਤੇ ਭਾਈ ਪੰਜਾਬ ਸਿੰਘ ਜੀ ਆਦਿ। ਆਪ ਜੀ ਨੇ ਕਦੀ ਆਪਣੇ ਸ਼ਾਗਿਰਦਾਂ ਪਾਸੋਂ ਸਿਖਲਾਈ ਬਦਲੇ ਕੋਈ ਧਨ ਦੌਲਤ ਦੀ ਆਸ ਨਹੀਂ ਸੀ ਰੱਖੀ। ਬੱਸ ਸੇਵਾ ਦੇ ਤੌਰ ਉੱਤੇ ਹੀ ਸਿਖਿਆ ਦੇਣਾ ਆਪਣਾ ਫਰਜ਼ ਸਮਝਦੇ ਸਨ। ਆਪ ਜੀ ਥੋੜਾ ਸਵੈਂ ਥੋੜਾ ਹੀ ਖਾਵੈ॥ ਦੇ ਵੀ ਅਮਲੀ ਤੌਰ 'ਤੇ ਧਾਰਨੀ ਸਨ। ਆਪ ਜੀ ਬੜੇ ਹੀ ਅਲਪ ਆਹਾਰੀ, ਪ੍ਰਹੇਜ਼ੀ ਤੇ ਸੰਕੋਚੀ ਸਨ ਅਤੇ ਨਸ਼ਿਆਂ ਆਦਿਕ ਤੋਂ ਕੋਹਾਂ ਦੂਰ ਸਨ। ਬੱਸ ਨਸ਼ਾ ਸਿਰਫ ਤੇ ਸਿਰਫ਼ ਭੋਜਨ ਅਤੇ ਭਜਨ-ਬੰਦਗੀ ਦਾ ਹੀ ਸੇਵਨ ਕਰਦੇ ਸਨ, ਜੋ ਕਿ ਇਕ ਗੁਰਮੱਤੀਏ ਗੁਰਸਿੱਖ ਦੀ ਨਿਸ਼ਾਨੀ ਏ, ਬੇਸ਼ੱਕ ਆਪ ਜੀ ਦੇ ਘਰ ਕੋਈ ਬੇਟੀ ਨਹੀਂ ਪੈਦਾ ਹੋਈ ਸੀ, ਪ੍ਰੰਤੂ ਆਪ ਜੀ ਸਦਾ ਹੀ ਦੂਸਰਿਆਂ ਦੀਆਂ ਬੱਚੀਆਂ ਨੂੰ ਆਪਣੀਆਂ ਧੀਆਂ-ਭੈਣਾਂ ਦੀ ਤਰ੍ਹਾਂ ਹੀ ਆਦਰ ਮਾਣ ਬਖਸ਼ਦੇ ਸਨ ਅਤੇ ਹਮੇਸ਼ਾਂ ਬਾਣੀ ਪੜ੍ਹਣ, ਸੁਨਣ ਤੇ ਗੁਰਸਿੱਖੀ 'ਚ ਪਰਪੱਕ ਰਹਿਣ ਲਈ ਨਸੀਹਤਾਂ ਦੇਂਦੇ ਰਹਿੰਦੇ ਸਨ। ਅਕਸਰ ਹੀ ਆਪ ਜੀ ਨੂੰ ਬਹੁਤ ਸਾਰੇ ਦਾਨਸ਼ਮੰਦ ਵਿਅਕਤੀ ਵੀ ਭਾਪਾ ਜੀ ਕਹਿ ਕੇ ਬੁਲਾਉਂਦੇ ਸਨ। ਆਪ ਜੀ ਨੇ ਆਪਣੇ ਜੀਵਨ ਦੇ ਨਿੱਜੀ ਤਜਰਬਿਆਂ ਵਿਚੋਂ ਸ਼ਬਦ ਕੀਰਤਨ ਦੇ ਭੰਡਾਰ ਵਿਚੋਂ ਪੁਰਾਤਨ ਟਕਸਾਲੀ ਬੰਦਸ਼ਾਂ ਦਾ ਸੁਰਲਿਪੀ ਸੰਗ੍ਰਹਿ ਵੀ ਤਿਆਰ ਕੀਤਾ ਹੈ ਜੋ ਕਿ ਝੱਬਦੇ ਹੀ ਸੰਗੀਤਕ ਪ੍ਰੇਮੀਆਂ ਦੀ ਝੋਲੀ

ਵਿਚ ਪ੍ਰਕਾਸ਼ਿਕ ਹੋ ਕੇ ਪੈਣ ਵਾਲਾ ਹੈ ਜਿਸ ਤੋਂ ਅਨੇਕਾਂ ਹੀ ਸਿਖਿਆਰਥੀ ਲਾਭ ਪ੍ਰਾਪਤ ਕਰਨਗੇ। ਭਾਈ ਉੱਤਮ ਸਿੰਘ ਜੀ ਪਤੰਗ ਦਾ ਕੀਰਤਨ ਕਰਨ ਦਾ ਤਰੀਕਾ ਗੁਰਮਤਿ ਦੇ ਐਨ ਅਨਕੂਲ ਤੇ ਢੁੱਕਵਾਂ ਸੀ ਜਿਵੇਂ ਕਿ ਆਪ ਜੀ ਕੀਰਤਨ ਕਰਨ ਸਮੇਂ ਗੁਰਬਾਣੀ ਦਾ ਸ਼ੁੱਧ ਉਚਾਰਣ, ਸਥਿੱਤੀ ਮੁਤਾਬਿਕ ਸ਼ਬਦਾਂ ਦੀ ਚੋਣ, ਢੁੱਕਵੇਂ ਪ੍ਰਮਾਣ, ਨਿਰਧਾਰਤ ਤੇ ਸਮੇਂ ਦਾ ਰਾਗ, ਇਕਾਗਰਤਾ, ਜ਼ੁਬਾਨੀ ਸ਼ਬਦਾਂ ਦੀ ਵਧੇਰੇ ਗਿਣਤੀ, ਸੁਰ-ਤਾਲ ਤੇ ਲੈਅ ਪ੍ਰਤੀ ਚੌਕੰਨਿਆਂ ਰਹਿਣਾ ਆਪ ਜੀ ਦੀ ਆਦਤ ਸੀ। ਭਾਈ ਸਾਹਿਬ ਜੀ ਦੀ ਸੁੱਘੜ ਸੁਜਾਨ ਗੁਰਸਿੱਖ ਪਤਨੀ ਨਾਲ ਆਪ ਜੀ ਦੇ ਜ਼ਿੰਦਗੀ ਭਰ ਸੁਖਦ ਤੇ ਮੁਹੱਬਤਾਂ ਭਰੇ ਸਬੰਧ ਰਹੇ ਅਤੇ ਇਸ ਦੰਪਤੀ ਦੀ ਆਪਸ ਵਿਚੀਂ ਕਦੀ ਵੀ ਕੋਈ ਤਕਰਾਰਬਾਜ਼ੀ ਨਾ ਹੋਈ, ਜਿਥੇ ਭਾਈ ਸਾਹਿਬ ਬਹੁਤ ਹੀ ਫ਼ਕੀਰੀ ਤਬੀਅਤ ਦੇ ਮਾਲਕ ਸਨ ਉਥੇ ਆਪ ਜੀ ਦੀ ਸੁਪਤਨੀ ਵੀ ਬਹੁਤ ਹੀ ਆਗਿਆਕਾਰੀ ਤੇ ਠਰ੍ਹੰਮੇਂ ਵਾਲੀ ਸੀ ਅਤੇ ਸਤਿਗੁਰੂ ਜੀ ਦੇ ਭਾਣੇ ਅਤੇ ਸਬਰ ਸੰਤੋਖ ਵਿਚ ਰਹਿਣ ਵਾਲੀ ਨੇਕ ਤ੍ਰੀਮਤ ਸੀ। ਭਾਈ ਉੱਤਮ ਸਿੰਘ ਜੀ ਪਤੰਗ ਨੇ ਆਪਣੇ ਜੀਵਨ ਦੇ 33 ਸਾਲਾਂ ਤੱਕ ਗੁਰਦੁਆਰਾ ਜੋਤੀ ਸਰੂਪ ਫਤਹਿਗੜ੍ਹ ਸਾਹਿਬ ਜੀ ਵਿਖੇ ਲੰਮੇ ਅਰਸੇ ਤੱਕ ਤਨਦੇਹੀ ਨਾਲ ਕੀਰਤਨ ਦੀ ਡਿਊਟੀ ਧੰਨ ਭਾਗ ਜਾਣਕੇ ਨਿਭਾਈ, ਇਥੋਂ ਤੱਕ ਕਿ ਸੇਵਾ ਮੁਕਤੀ (ਰਿਟਾਇਰਮੈਂਟ) ਤੋਂ ਬਾਅਦ ਤੱਕ ਵੀ ਆਪ ਜੀ ਇਸੇ ਹੀ ਸ਼ਹੀਦੀ ਅਸਥਾਨ ਪੁਰ ਨਿਸ਼ਕਾਮ ਸੇਵਾ ਕਰਦੇ ਰਹੇ ਅਤੇ ਸਿੱਖ ਸੰਗਤਾਂ ਦੇ ਨਾਲ ਤਮਾਮ ਹੀ ਪ੍ਰਬੰਧਕਾਂ ਪਾਸੋਂ ਵੀ ਪਿਆਰ ਦੀ ਦੌਲਤ ਹਾਸਿਲ ਕਰਦੇ ਰਹੇ। ਇਕ ਦਿਨ ਮਨ ਦੀ ਮੌਜ 'ਚ ਆ ਕੇ ਸ੍ਰੀ ਹੇਮਕੁੰਟ ਸਾਹਿਬ ਜੀ ਦੀ ਯਾਤਰਾ ਨੂੰ ਤੁਰ ਪਏ। 8-10 ਦਿਨਾਂ ਦੀ ਯਾਤਰਾ ਉਪਰੰਤ ਆਪ ਜੀ ਸੁੱਖੀ-ਸਾਂਦੀ ਆਪਣੇ ਮੁਕਾਮ ਉੱਤੇ ਹੀ ਆਣ ਪਹੁੰਚੇ। ਆਪਣੇ ਨਿਤਾਪ੍ਰਤੀ ਕਰਮ ਮੁਤਾਬਿਕ ਆ ਕੇ ਗੁਰਬਾਣੀ ਦਾ ਪਾਠ ਕਰਨ ਵਿਚ ਲੀਨ ਹੋ ਗਏ ਅਤੇ ਪਾਠ ਕਰਦਿਆਂ ਕਰਦਿਆਂ ਹੀ ਅੰਮ੍ਰਿਤ ਵੇਲੇ ਆਪਣੇ ਸੁਆਸ ਤਿਆਗ ਕੇ ਇਸ ਫਾਨੀ ਸੰਸਾਰ ਤੋਂ ਸਦਾ ਲਈ ਟੁਰਦੇ ਬਣੇ। ਆਪ ਜੀ ਦੀ ਅੰਤਿਮ ਇੱਛਾ ਮੁਤਾਬਿਕ ਆਪ ਜੀ ਦਾ ਅੰਤਿਮ ਦਾਹ ਸਸਕਾਰ ਗੁਰਦੁਆਰਾ ਬਿਬਾਨਗੜ੍ਹ ਸਾਹਿਬ ਜੀ ਫਤਹਿਗੜ੍ਹ ਸਾਹਿਬ ਸਥਿੱਤ ਹੀ ਕੀਤਾ ਗਿਆ। ਆਪ ਜੀ ਦੀ ਅੰਤਿਮ ਅਰਦਾਸ ਵੇਲੇ ਸ਼ਰਧਾਂਜਲੀ ਸਮਾਗਮ ਸਮੇਂ ਸਿੱਖ ਸੰਗਤਾਂ ਦਾ ਹੜ੍ਹ ਉਮੜ ਪਿਆ ਅਤੇ ਬਹੁਤ ਸਾਰੀਆਂ ਸੰਗਤਾਂ ਨੇ ਗ਼ਮਗੀਨ ਮਨ ਅਤੇ ਹੰਝੂ ਭਿੱਜੀਆਂ ਅੱਖਾਂ ਨਾਲ ਸ਼ਰਧਾਂਜਲੀ ਅਰਪਣ ਕੀਤੀ ਅਤੇ ਵਿਸ਼ੇਸ਼ ਤੌਰ 'ਤੇ ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਆਪਣੇ ਇਸ ਵਿਛੱੜ ਚੁੱਕੇ ਸਾਥੀ ਨੂੰ ਨਮ-ਅੱਖਾਂ ਨਾਲ ਸ਼ਰਧਾਂਜਲੀ ਦੇਣ ਲਈ ਅੱਪੜੇ। ਉਹਨਾਂ ਆਪ ਜੀ ਨੂੰ ਸ਼ਰਧਾਂਜਲੀ ਦੇਂਦਿਆਂ ਹੋਇਆਂ ਇਕ ਪਵਿੱਤਰ ਤੇ ਮਹਾਨ ਆਤਮਾ ਦੱਸਿਆ। ਇਹ ਗੱਲ ਵਿਸ਼ੇਸ਼ ਤੇ ਵਰਨਣਯੋਗ ਹੈ ਕਿ ਭਾਈ ਉੱਤਮ ਸਿੰਘ ਜੀ ਪਤੰਗ ਇਕੋ ਇਕ ਹੀ ਅਜਿਹੇ ਸੱਤ-ਪੁਰਸ਼ ਹੋਏ ਨੇ ਜਿਹਨਾਂ ਦੀ ਅੰਤਮ ਅਰਦਾਸ ਅਤੇ ਸ਼ਰਧਾਂਜਲੀ ਸਮਾਗਮ ਇਸ ਮਹਾਨ ਇਤਿਹਾਸਿਕ ਅਸਥਾਨ ਗੁਰਦੁਆਰਾ ਸਾਹਿਬ ਜੀ ਵਿਖੇ ਹੋਇਆ ਹੋਵੇ। ਪਰੰਪਰਾ ਅਨੁਸਾਰ ਇਥੇ ਗੁਰੂ ਸਾਹਿਬਾਨ ਜਾਂ ਗੁਰੂ-ਪਰਿਵਾਰ ਨਾਲ ਸਬੰਧਤ ਸਖਸ਼ੀਅਤਾਂ ਸਬੰਧੀ ਹੀ ਸਮਾਗਮ ਕੀਤੇ ਜਾਂਦੇ ਰਹੇ ਨੇ।

ਮਾਨਯੋਗ ਸਵਰਗਵਾਸੀ ਰੂਹ ਭਾਈ ਉੱਤਮ ਸਿੰਘ ਜੀ ਪਤੰਗ ਦੀ ਨਿੱਘੀ ਮਿੱਠੀ

ਯਾਦ ਨੂੰ ਸਮਰਪਿਤ ਹਰ ਵਰ੍ਹੇ ਆਪ ਜੀ ਦੇ ਹੋਣਹਾਰ ਤੇ ਲਾਇਕ ਸਪੁੱਤਰਾਂ ਵੱਲੋਂ ਸਰਹਿੰਦ ਵਿਖੇ ਇਕ ਕੀਰਤਨ ਸਮਾਗਮ ਰੱਖਿਆ ਜਾਂਦਾ ਹੈ ਜਿਸ ਵਿਚ ਬਹੁਤ ਸਾਰੇ ਗੁਣੀ-ਜਨ ਕੀਰਤਨੀਏ ਭਾਈ ਸਾਹਿਬ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਉਚੇਚੇ ਤੌਰ 'ਤੇ ਪੁੱਜਦੇ ਨੇ, ਇਸ ਤੋਂ ਇਲਾਵਾ ਆਪ ਜੀ ਦੀ ਯਾਦ 'ਚ ਇਨਾਮੀ ਪ੍ਰਤੀਯੋਗਤਾਵਾਂ ਕਰਨ ਬਾਰੇ ਵੀ ਵਿਚਾਰ ਚਲ ਰਹੀ ਹੈ। ਇੰਜ ਹੀ ਆਪ ਜੀ ਦੀ ਯਾਦ ਨੂੰ ਸਦੀਵੀ ਬਣਾਉਂਦਿਆਂ ਹੋਇਆਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਗੁਰਮਤਿ ਸੰਗੀਤ ਭਵਨ ਵਿਖੇ ਭਾਈ ਪਤੰਗ ਜੀ ਨੂੰ ਮਿਲੇ ਮਾਣ ਸਨਮਾਨਾਂ ਤੋਂ ਇਲਾਵਾ ਸ਼੍ਰੋਮਣੀ ਰਾਗੀ ਪੁਰਸਕਾਰ, ਹਰਮੋਨੀਅਮ ਤੇ ਨਿੱਜੀ ਸਿਮਰਨਾਂ ਵੀ ਵਿਸ਼ੇਸ਼ ਤੌਰ 'ਤੇ ਗੁਰਮਤਿ ਸੰਗੀਤ ਪ੍ਰੇਮੀਆਂ ਤੇ ਖੋਜ-ਕਰਤਾਵਾਂ ਦੀ ਜਾਣਕਾਰੀ ਲਈ ਪ੍ਰਦਰਸ਼ਿਤ ਕੀਤਾ ਗਿਆ ਹੈ। ਗੁਰਮਤਿ ਸੰਗੀਤ ਭਵਨ ਦੇ ਸਾਹਮਣੇ ਹਰੇ ਭਰੇ ਲਾਅਨ ਵਿਚ ਪਤੰਗ ਜੀ ਦੀ ਯਾਦ ਨੂੰ ਤਾਜ਼ਾ ਕਰਦਿਆਂ ਇਕ ਮੌਲਸਰੀ ਦਾ ਬੂਟਾ (ਪੌਦਾ) ਵੀ ਲਗਾਇਆ ਗਿਆ ਹੈ। ਸੋ ਮੇਰੇ ਵੱਲੋਂ ਅਜੇਹੀ ਮਹਾਨ ਤੇ ਉੱਚੀ-ਸੁੱਚੀ ਆਤਮਾ ਨੂੰ ਪ੍ਰਣਾਮ ਹੈ।

ਨੋਟ : ਇਹ ਸੰਖੇਪ ਰੂਪੀ ਜਾਣਕਾਰੀ ਭਾਈ ਉੱਤਮ ਸਿੰਘ ਪਤੰਗ ਜੀ ਦੇ ਛੋਟੇ ਸਪੁੱਤਰ ਡਾ. ਗੁਰਨਾਮ ਸਿੰਘ ਜੀ ਪ੍ਰੋਫੈਸਰ ਅਤੇ ਮੁਖੀ ਗੁਰਮਤਿ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਾਪਤ ਹੋਣ 'ਤੇ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ ਜੀ।

# ਭਾਈ ਲਾਲ

ਸਿੱਖ ਕੌਮ ਅਤੇ ਤਮਾਮ ਹੀ ਪੰਜਾਬੀਆਂ ਪਾਸੋਂ 1947 ਦੇ ਚੰਦਰੇ ਬਟਵਾਰੇ ਨੇ ਗੁਰਮਿਤ ਸੰਗੀਤ ਨਾਲ ਸਬੰਧਤ ਪਤਾ ਨਹੀਂ ਕਿਤਨੇ ਕੁ ਲਾਲ ਹੱਥਿਆ ਲਏ ਨੇ, ਜਿਹਨਾਂ 'ਚੋਂ ਇਕ ਅਤਿ ਨਾਯਾਬ, ਬੇਸ਼ਕੀਮਤੀ, ਅਨਮੋਲ ਤੇ ਦੁਰਲੱਭ ਕਿਸਮ ਦਾ ਇੱਕੋ-ਇਕ ਅਣਮੁੱਲਾ ਲਾਲ, ਸੱਚਖੰਡ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਥਿੱਤ ਬਹੁ-ਗੁਣੀ, ਬਹੁ-ਪੱਖੀ ਅਤੇ ਫ਼ਨਕਾਰਾਂ ਦਾ ਫ਼ਨਕਾਰ ਭਾਈ ਲਾਲ ਜੀ ਵੀ ਹੋਇਆ ਕਰਦਾ ਸੀ ਤੇ ਜਿਸ ਦੀ ਕਮੀ ਅੱਜ ਤੀਕਰ ਵੀ ਮਹਿਸੂਸ ਹੋ ਰਹੀ ਏ ਤੇ ਨਾ ਹੀ ਅਜੇ ਤੱਕ ਉਸ ਦੀ ਕੋਈ ਜਗ੍ਹਾ ਹੀ ਲੈ ਸਕਿਆ ਹੈ। ਆਪਣੇ ਸਮਿਆਂ 'ਚ ਭਾਈ ਲਾਲ ਨੂੰ ਸ਼ਾਸਤਰੀ ਅਤੇ ਗੁਰਮਤਿ ਸੰਗੀਤ ਦਾ ਥੰਮ ਮੰਨਿਆ ਜਾਂਦਾ ਸੀ, ਜਿਸ ਦਾ ਨਾ ਕੋਈ ਸਾਨੀ ਅਤੇ ਤੋੜ ਸੀ। ਜਦੋਂ ਸ੍ਰੀ ਦਰਬਾਰ ਸਾਹਿਬ ਜੀ ਦੇ ਧੁਰ ਅੰਦਰ ਆਪ ਜੀ ਦੀ ਕੀਰਤਨ ਦੀ ਚੌਂਕੀ (ਹਾਜ਼ਰੀ) ਹੁੰਦੀ ਸੀ ਤਾਂ ਸ੍ਰੀ ਦਰਬਾਰ ਸਾਹਿਬ ਜੀ ਦੇ ਆਲੇ ਦੁਆਲੇ ਦੀਆਂ ਜਿਤਨੀਆਂ ਵੀ ਦੁਕਾਨਾਂ ਹੁੰਦੀਆਂ ਸਨ ਕੀ ਉਸ ਦੇ ਮਾਲਕ, ਨੌਕਰ ਤੇ ਸੰਗਤਾਂ ਸਭ ਹੀ ਹੱਥ ਮੂੰਹ ਧੋ ਕੇ ਅਤਿ ਸ਼ਰਧਾ-ਸਤਿਕਾਰ ਨਾਲ ਦੁਕਾਨਾਂ ਖੁਲ੍ਹੀਆਂ ਹੀ ਛੱਡ ਕੇ ਵਾਹੋ-ਵਾਹੀ ਦਰਬਾਰ ਸਾਹਿਬ ਵੱਲ ਨੂੰ ਉਮੜ ਪੈਂਦੀਆਂ ਅਤੇ ਭਾਈ ਲਾਲ ਦੇ ਰੂਹਾਨੀ ਕੀਰਤਨ ਦਾ ਅਨੰਦ ਲੈਣ ਖਾਤਿਰ ਇਕ ਦੂਜੇ ਤੋਂ ਮੋਹਰੇ ਹੋ ਹੋ ਸੱਜ ਜਾਂਦੀਆਂ। ਭਾਈ ਲਾਲ ਦੀ ਕੀਰਤਨ ਸ਼ੈਲੀ ਤੇ ਗਾਇਕੀ ਵਿਚ ਗੁਰਮਤਿ ਸੰਗੀਤ ਦੀ ਹੂਕ ਤੇ ਰੂਹਾਨੀਅਤ ਦੀਆਂ ਅਮੁੱਕ ਲਹਿਰਾਂ ਹੁੰਦੀਆਂ ਸਨ ਜੇਹੜੀਆਂ ਕਿ ਹਰ ਸਰੋਤੇ ਦੇ ਮਨਾਂ ਵਿਚ ਲਹਿ ਇਸ਼ਨਾਨ ਕਰਵਾ ਦੇਂਦੀਆਂ ਸਨ ਅਤੇ ਹਰ ਮਜ਼ਬ ਦਾ ਹੀ ਸਰੋਤਾ ਕੀ ਹਿੰਦੂ, ਮੁਸਲਮਾਨ, ਸਿੱਖ, ਇਸਾਈ ਅਤੇ ਸੰਗੀਤ ਪ੍ਰੇਮੀ ਅਸ਼-ਅਸ਼ ਕਰਦੇ ਹੋਏ ਬੋਲ ਉੱਠਦੇ ਸਨ 'ਧੰਨ ਗੁਰੂ ਰਾਮਦਾਸ-ਧੰਨ ਗੁਰੂ ਰਾਮਦਾਸ-ਵਾਹ ਭਾਈ ਲਾਲ ਜੀ, ਵਾਹ ਭਾਈ ਲਾਲ ਜੀ' ਤੇ ਭਾਈ ਲਾਲ ਜੀ ਵੀ ਪੂਰੇ ਵਜਦ ਅਤੇ ਸ਼ਰਧਾ ਸਤਿਕਾਰ 'ਚ ਲਬਰੇਜ਼ ਹੋ ਕੇ ਤਨਦੇਹੀ ਨਾਲ ਹਾਜ਼ਰੀ ਭਰਦਿਆਂ ਮਾਲਕ ਦੀ ਸਿਫ਼ਤ ਸਲਾਹ 'ਚ ਗਵਾਚ ਈ ਜਾਂਦੇ ਸਨ। ਸਮੁੱਚੇ ਹਿੰਦੁਸਤਾਨ ਦੇ ਵੱਡੇ ਤੋਂ ਵੱਡੇ ਦਿੱਗਜ ਗਵੱਈਏ ਵੀ ਭਾਈ ਲਾਲ ਦਾ ਲੋਹਾ ਮੰਨਦੇ ਹੋਏ ਅੰਦਰੋਂ ਪ੍ਰਨਾਮ ਕਰਦੇ ਸਨ ਕਿ ਇਥੋਂ ਤਕ ਅੰਮ੍ਰਿਤਸਰ ਵਿਖੇ ਦੁਰਗਿਆਣਾ ਮੰਦਰ ਦੀ ਕਮੇਟੀ ਤਰਫ਼ੋਂ ਜੋ ਹੋਲੀਆਂ ਦੇ ਦਿਨਾਂ 'ਚ ਮਹਾਨ ਸੰਗੀਤ ਸੰਮੇਲਨ ਕਰਵਾਇਆ ਜਾਂਦਾ ਸੀ ਜਿਸ ਵਿਚ ਦੇਸ਼ ਭਰ 'ਚੋਂ ਸਿਰਮੌਰ ਗਵੱਈਏ ਸ਼ਿਰਕਤ ਕਰਕੇ ਆਪਣੇ-ਆਪਣੇ ਕਲਾਤਮਿਕ ਫਨ ਦਾ ਮੁਜ਼ਾਹਰਾ ਕਰਦੇ ਹੋਏ ਸਰੋਤਿਆਂ ਪਾਸੋਂ ਵਾਹ-ਵਾਹ ਲੁੱਟਦੇ ਸਨ ਅਤੇ ਸ਼ਾਸਤਰੀ ਸੰਗੀਤ ਦਾ ਇਹ ਮਹਾਨ ਕੁੰਭ ਲਗਾਤਾਰ ਤਿੰਨ ਚਾਰ ਦਿਨਾਂ ਤੱਕ ਨਿਰੰਤਰ ਚਲਦਾ ਪਰ ਇਸ ਸੰਗੀਤ

ਸੰਮੇਲਨ 'ਚ ਤਮਾਮ ਹੀ ਸਰੋਤਿਆਂ ਅਤੇ ਖੁਦ ਸੰਗੀਤਕਾਰਾਂ ਦੀ ਖਿੱਚ ਦਾ ਕੇਂਦਰ ਤੇ ਸ਼ੌਂਕ ਦਰਬਾਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਭਾਈ ਲਾਲ ਜੀ ਨੂੰ ਰੱਜ-ਰੱਜ ਕੇ ਸੁਨਣਾ ਹੁੰਦਾ ਸੀ, ਕਿਉਂਕਿ ਭਾਈ ਲਾਲ ਦੀ ਰੂਹਾਨੀ ਮੰਝੀ ਅਤੇ ਲਿਸ਼ਕੀ ਹੋਈ ਗਾਇਕੀ ਸਾਹਵੇਂ ਦੁਨੀਆਂ ਭਰ ਦੇ ਗਾਇਕਾਂ ਦੀ ਕਲਾ ਮੱਧਮ ਪੈ ਜਾਂਦੀ ਸੀ। ਹੈਰਾਨ ਨਾ ਹੋਣਾ, ਸ਼ਾਮ ਚੌਰਾਸੀ ਘਰਾਣੇ ਦੇ ਸ਼ਰੋਮਣੀ ਗਵੱਈਏ ਸਲਾਮਤ ਅਲੀ ਖਾਂ, ਖ਼ੁਦ ਭਾਈ ਲਾਲ ਦੇ ਦੀਵਾਨੇ ਸਨ ਅਤੇ ਆਖਦੇ ਹੁੰਦੇ ਸਨ ਕਿ ਭਾਈ ਲਾਲ ਦੀ ਸਿਖਰੀ ਗਾਇਕੀ ਤੋਂ ਅਗਾਂਹ ਕੁਝ ਵੀ ਨਹੀਂ ਹੈ। ਮੈਂ ਖੁਦ ਭਾਈ ਅਮਰੀਕ ਸਿੰਘ ਜ਼ਖਮੀ (ਰਾਗੀ) ਦੇ ਮੁਖਾਰਬਿੰਦ ਤੋਂ ਸੁਣਿਆ ਹੈ ਕਿ ਭਾਈ ਲਾਲ ਦੇ ਅੰਦਰ ਦਸ ਸਲਾਮਤ ਅਲੀਆਂ ਦੀ ਗਾਇਕੀ ਸੀ ਤੇ ਇਹੋ ਹੀ ਗੱਲ ਪਟਿਆਲੇ ਘਰਾਣੇ ਦੇ ਪ੍ਰਸਿੱਧ ਗਵੱਈਏ ਉਸਤਾਦ ਫਤਹਿ ਅਲੀ ਅਮਾਨਤ ਅਲੀ ਵੀ ਮੰਨਦੇ ਹਨ ਕਿ ਦੁਨੀਆਂ 'ਚ ਕੋਈ ਦੂਜਾ ਹੋਰ ਭਾਈ ਲਾਲ ਨਹੀਂ ਜੇ ਪੈਦਾ ਹੋਇਆ। ਮੇਰੇ ਉਸਤਾਦ ਗਜ਼ਲ ਸਮਰਾਟ ਗੁਲਾਮ ਅਲੀ ਸਾਹਿਬ ਵੀ ਪੁਸ਼ਟੀ ਕਰਦੇ ਨੇ ਕਿ ਵਾਕਿਆ ਹੀ ਭਾਈ ਲਾਲ ਜੇਹਾ ਹੋਰ ਕੋਈ ਨਹੀਂ ਸੀ। ਖਿਆਲ ਕੀਤਾ ਜਾਂਦਾ ਹੈ ਕਿ ਭਾਈ ਲਾਲ ਦਾ ਜਨਮ ਸੰਨ 1887 ਵਿਚ ਅੰਮ੍ਰਿਤਸਰ ਜ਼ਿਲ੍ਹੇ 'ਚ ਹੋਇਆ ਕਿਉਂਕਿ ਆਪ ਦਾ ਸਬੰਧ ਅੰਮ੍ਰਿਤਸਰੀਏ ਰਬਾਬੀ ਖਾਨਦਾਨ ਨਾਲ ਜੋ ਸੀ। ਭਾਵੇਂ ਰਾਗ, ਤਾਲ, ਸ਼ਾਸਤਰੀ ਸੰਗੀਤ/ਗੁਰਮਤਿ ਸੰਗੀਤ/ਕੀਰਤਨ ਦੀ ਗੁੜ੍ਹਤੀ ਤਾਂ ਆਪ ਨੂੰ ਮੁੱਢ ਕਦੀਮੀ ਖਾਨਦਾਨੀ 'ਚੋਂ ਹੀ ਨਸੀਬ ਹੋਈ ਸੀ ਅਤੇ ਆਪ ਇਕ ਪਰਪੱਕ ਤੇ ਪੁਸ਼ਤੈਨੀ ਕੀਰਤਨਕਾਰਾਂ 'ਚੋਂ ਸਨ ਪਰ ਸੰਗੀਤ ਦੀ ਬਕਾਇਦਾ ਤਾਲੀਮ ਆਪ ਨੇ ਉਸ ਵਕਤ ਦੇ ਧਨੰਤਰ ਉਸਤਾਦਾਂ ਪਾਸੋਂ ਲੈਣ ਲਈ ਠਾਣ ਲਈ। ਸੰਨ 1919-20 'ਚ ਭਾਈ ਲਾਲ ਜੀ ਨੇ ਕਪੂਰਥਲਾ ਵਾਲੇ ਭਾਈ ਮਹਿਬੂਬ ਅਲੀ ਸਿਤਾਰ ਨਵਾਜ਼ ਨੂੰ ਆਪਣਾ ਉਸਤਾਦ ਧਾਰ ਲਿਆ ਅਤੇ ਮਨ ਬਿਰਤੀ ਕਰਕੇ ਚੋਖੀ ਸੰਗੀਤ ਵਿਦਿਆ ਹਾਸਿਲ ਕਰਨ 'ਚ ਕਾਮਯਾਬ ਰਹੇ ਤੇ ਇਸ ਦੌਰਾਨ ਆਪ ਨੇ ਉਸਤਾਦ ਪਾਸੋਂ ਬਹੁਤ ਸਾਰੇ ਤਾਨ, ਪਲਟੇ, ਸਪਾਟ ਤਾਨਾਂ, ਬੜਤਾਂ, ਗੁਮਕਾਂ, ਮੀਂਡਾਂ ਅਤੇ ਖਾਸ ਤੌਰ ਤੇ ਮੇਰੂ ਖੰਡ ਤਾਨਾਂ ਅਤੇ ਮੂਰਛਨਾ ਆਦਿ ਸਿੱਖੀਆਂ ਜਿਹੜੀਆਂ ਬਾਅਦ ਵਿਚ ਖਿਆਲ ਗਾਇਕੀ ਸਮੇਂ ਵਰਤੋਂ 'ਚ ਆਈਆਂ। ਪਰ ਭਾਈ ਲਾਲ ਜੀ ਦਾ ਮਨ ਅਜੇ ਸੰਗੀਤਕ ਸਿੱਖਿਆ ਤੋਂ ਭਰਿਆ ਨਾ ਤੇ ਹੋਰ ਸਿੱਖਣ ਦੀ ਲਾਲਸਾ ਆਪ ਨੂੰ ਹਿੰਦੁਸਤਾਨ ਦੇ ਸਿਰ-ਕੱਢ ਉਸਤਾਦ ਪੰਡਤ ਭਾਸਕਰ ਰਾਉ ਪਾਸ ਲੈ ਗਈ। ਪੰਡਤ ਜੀ ਪਾਸੋਂ ਭਾਈ ਲਾਲ ਨੇ ਬਹੁਤ ਸਾਰੀ ਸੰਗੀਤ ਵਿਦਿਆ ਹਾਸਿਲ ਕਰਕੇ ਗਾਇਕੀ ਦੀਆਂ ਸਿਖਰਾਂ ਨੂੰ ਜਾ ਹੱਥ ਪਾਇਆ ਅਤੇ ਦੁਨੀਆਂ ਭਰ ਦੇ ਤਮਾਮ ਹੀ ਗਾਇਕਾਂ ਲਈ ਆਪ ਜੀ ਚੁਣੌਤੀ ਬਣ ਕੇ ਸਾਹਮਣੇ ਆ ਗਏ। ਪੰਡਤ ਜੀ ਸ਼ਿਕਾਰਪੁਰ ਸਿੰਧ ਵਿਖੇ ਮੁਕਾਮ ਰੱਖਦੇ ਸਨ, ਇਥੇ ਹੀ ਭਾਈ ਲਾਲ ਦੀ 1921 ਨੂੰ ਉਸਤਾਦੀ-ਸ਼ਾਗਿਰਦੀ ਦੀ ਰਸਮ ਹੋਈ ਸੀ। ਭਾਈ ਲਾਲ ਅਤੇ ਪੰਡਤ ਭਾਸਕਰ ਰਾਉ ਜੀ ਕੋਈ ਦਹਾਕਾ ਭਰ ਹਿੰਦੁਸਤਾਨ ਦੀਆਂ ਚੋਟੀ ਦੀਆਂ ਸੰਗੀਤ ਸਭਾਵਾਂ, ਸੰਗੀਤ ਸੰਮੇਲਨਾਂ 'ਚ ਹੇਠ ਉੱਤੇ ਗਾਉਂਦੇ ਰਹੇ, ਜਿਵੇਂ ਕਿ ਹਰਵੱਲਭ ਸੰਗੀਤ ਸੰਮੇਲਨ ਜਲੰਧਰ, ਹੋਲੀਆਂ ਦਾ ਸੰਗੀਤ ਸੰਮੇਲਨ ਅੰਮ੍ਰਿਤਸਰ ਅਤੇ ਸ਼ਿਕਾਰਪੁਰ ਸਿੰਧ ਇਤਿਆਦ ਵਿਖੇ ਵੀ ਆਪਣੇ ਚਮਤਕਾਰੀ ਫਨ ਦਾ ਮੁਜ਼ਾਹਰਾ ਕਰਦੇ

ਰਹੇ। ਮਿਹਨਤ, ਰਿਆਜ਼ ਤੇ ਲਗਨ ਵਿਚ ਭਾਈ ਲਾਲ ਦਾ ਕੋਈ ਜੁਆਬ ਨਹੀਂ ਸੀ। ਆਪ ਪਾਸ ਸੰਗੀਤ ਵਿਦਿਆ ਦਾ ਅਮੁੱਕ ਤੇ ਵਿਸ਼ਾਲ ਭੰਡਾਰ (ਖਜ਼ਾਨਾ) ਹੋ ਗਿਆ ਸੀ, ਜਿਸ ਦੀ ਬਦੌਲਤ ਆਪ ਨੂੰ ਤਰ੍ਹਾਂ-ਤਰ੍ਹਾਂ ਦੇ ਇਨਾਮਾਂ ਕਨਾਮਾਂ ਦੀ ਥੋੜ ਨਾ ਰਹੀ। ਆਪ ਨੂੰ ਕਿਤਨੇ ਹੀ ਮਿਆਰੀ ਖਿਤਾਬਾਂ ਨਾਲ ਨਿਵਾਜਿਆ ਜਾਣ ਲੱਗ ਪਿਆ, ਜਿਵੇਂ ਗੰਧਰਵ ਗਾਇਕ, ਨਾਇਕ, ਗੁਣੀ, ਪੰਡਤ ਆਦਿਕ ਦਾ ਖਿਤਾਬ। ਸੰਨ 1927 'ਚ ਭਾਈ ਲਾਲ ਨੂੰ ਸ਼ਿਕਾਰਪੁਰ ਮਿਊਜ਼ਿਕ ਕਾਨਫਰੰਸ ਸਮੇਂ ਸੰਗੀਤ ਸਾਗਰ ਦਾ ਵਕਾਰੀ ਐਵਾਰਡ ਵੀ ਪ੍ਰਾਪਤ ਹੋਇਆ। ਭਾਈ ਲਾਲ ਗੁਰਬਾਣੀ ਸੰਗੀਤ ਦਾ ਇਕ ਮਹਾਨ ਤੇ ਵੱਡਾ ਵਿਦਵਾਨ ਸੀ ਅਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਆਪ ਜੀ ਕਈ ਕੁ ਵਰ੍ਹੇ ਹਜ਼ੂਰੀ ਰਾਗੀ ਦੀ ਸਤਿਕਾਰਤ ਪਦਵੀ 'ਤੇ ਰਹੇ ਤੇ ਇਹ ਉਹੋ ਹੀ ਪਦਵੀ ਤੇ ਗੱਦੀ ਸੀ ਜਿਸ ਉਪਰ ਕਦੀ ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਸ਼ਸੋਭਤ ਰਹੇ ਸਨ।

ਭਾਈ ਲਾਲ ਦੇ ਸ਼ਗਿਰਦਾਂ ਦੀ ਗੱਲ ਕਰੀਏ ਤਾਂ ਆਪ ਦੇ ਸ਼ਾਗਿਰਦਾਂ ਵਿਚੋਂ ਕੁਝ ਕੁ ਉੱਘੇ ਤੇ ਮਸ਼ਹੂਰ ਨਾਮ ਇੰਜ ਨੇ ਨੱਥੂ ਖਾਂ ਸਾਰੰਗੀ ਵਾਦਕ, ਸੂਫੀ ਖੁਦਾ ਬਖਸ਼ ਅੰਮ੍ਰਿਤਸਰੀ, ਭਾਈ ਫਿਰੋਜ਼, ਭਾਈ ਆਗਾ ਫੈਜ਼, ਭਾਈ ਫ਼ਕੀਰ, ਭਾਈ ਦੇਸਾ, ਆਗਾ ਬਸ਼ੀਰ ਕਵਾਲ, ਸੰਤੂ ਖਾਂ ਕਵਾਲ, ਸਾਂਈ ਅੱਖਤਰ ਹੁਸੈਨ, ਤਬਲਚੀ ਕਰੀਮ ਬਖਸ਼, ਭਾਈ ਪਿਸ਼ਾਵਰਾ। ਇੰਜ ਹੀ ਕੀਰਤਨ ਜਗਤ ਦੀ ਉੱਘੀ ਦੁਨੀਆਂ 'ਚੋਂ ਭਾਈ ਚਾਂਦ, ਭਾਈ ਸੰਤਾ ਸਿੰਘ, ਭਾਈ ਸਰਮੁਖ ਸਿੰਘ ਫ਼ੱਕਰ, ਭਾਈ ਅਮਰੀਕ ਸਿੰਘ ਜੇਹਲਮ, ਭਾਈ ਗੁਲਜ਼ਾਰ ਸਿੰਘ ਅੰਮ੍ਰਿਤਸਰ ਵਾਲੇ ਦੇ ਪੁੱਤਰ ਦਰਬਾਰਾ ਸਿੰਘ ਅਤੇ ਜਗਤ ਸਿੰਘ ਵੇਰਕਾ ਆਦਿਕ ਉੱਘੇ ਨਾਵਾਂ 'ਚ ਸ਼ਾਮਲ ਹਨ। ਅੰਮ੍ਰਿਤਸਰ ਦੇ ਉੱਘੇ ਤੇ ਮਸ਼ਹੂਰ ਬਿਜਲੀ ਪਹਿਲਵਾਨ ਜੇਹੜੇ ਕਿ ਸੰਗੀਤਕਾਰਾਂ ਦੇ ਵੱਡੇ ਪਾਰਖੂਆਂ ਤੇ ਕਦਰਦਾਨਾਂ 'ਚੋਂ ਇਕ ਚੁਨਿੰਦਾ ਮਨੁੱਖ ਸਨ। 1947 ਦੇ ਦਰਦਨਾਕ ਮਨਜ਼ਰ ਸਮੇਂ ਇਸ ਨੇਕ ਦਿਲ ਇਨਸਾਨ ਨੇ ਭਾਈ ਲਾਲ ਨੂੰ ਅੰਮ੍ਰਿਤਸਰ ਤੋਂ ਲਾਹੌਰ (ਪਾਕਿਸਤਾਨ) ਜਾਣ ਤੋਂ ਬਹੁਤ ਰੋਕਿਆ ਅਤੇ ਲੇਲੜੀਆਂ ਲੱਈਆਂ ਕਿ ਆਪਣੇ ਰੱਬ ਵਰਗੇ ਅੰਮ੍ਰਿਤਸਰੀ ਸਰੋਤਿਆਂ ਉੱਤੇ ਤਰਸ ਕਰੋ, ਸੋ ਗੁਰੂ ਰਾਮਦਾਸ ਜੀ ਦਾ ਵਾਸਤਾ ਜੇ, ਤੁਸੀਂ ਨਾ ਜਾਉ, ਵਕਤ ਦੀ ਧੂੜ ਨਾਲ ਸਭ ਕੁਝ ਠੀਕ-ਠਾਕ ਹੋ ਜਾਣਾ ਜੇ। ਪਰ ਭਾਈ ਲਾਲ ਜੀ ਵੀ ਜਨੂੰਨੀ ਵਹਿਣ ਦੀਆਂ ਲਪਟਾਂ ਤੋਂ ਬੱਚ ਨਾ ਸਕੇ ਅਤੇ ਲਾਹੌਰ ਨੂੰ ਆਪਣਾ ਸਮਝ ਕੇ ਤੇ ਸਭ ਕੁਝ ਨੂੰ ਠੋਕਰ ਮਾਰ ਕੇ ਟੁਰ ਗਏ। ਇਧਰ ਅੰਮ੍ਰਿਤਸਰ ਦੇ ਸੰਗੀਤ ਪਾਰਖੂਆਂ ਅਤੇ ਸਿੱਖ ਸੰਗਤਾਂ ਵਿਚ ਨਿਰਾਸ਼ਾ ਦਾ ਘੋਰ ਆਲਮ ਪਸਰ ਗਿਆ ਸੀ ਕਿ ਜੋ ਸਦੀਆਂ ਤੋਂ ਗੁਰਮਤਿ ਸੰਗੀਤ ਸ਼ੈਲੀ ਟੁਰੀ ਆਉਂਦੀ ਸੀ ਅੱਜ ਉਹਨਾਂ ਪਰੰਪਰਕ, ਵਿਰਾਸਤੀ ਤੇ ਗੁਰੂ ਕੇ ਰਬਾਬੀਆਂ ਬਗੈਰ ਅਧੂਰੀ ਜਿਹੀ ਰਹਿ ਗਈ ਹੈ ਤੇ ਕੀਰਤਨ ਦੀਆਂ ਉਹ ਇਲਾਹੀ ਤਰੰਗਾਂ ਸਧੀਆਂ, ਰਿਆਜ਼ੀਆਂ ਤੇ ਨਰਮ ਸਦਾਵਾਂ (ਆਵਾਜ਼ਾਂ) ਇਕ ਦਮ ਕਿੱਧਰ ਅਲੋਪ ਹੋ ਗਈਆਂ ਨੇ। ਉਹ ਤਾਲ, ਉਹ ਪੁਰਾਤਨ ਗਾਇਕੀ, ਖਿਆਲ ਗਾਇਕੀ, ਪੁਰਾਤਨ ਬੰਧਸ਼ਾਂ ਅਤੇ ਵੱਜਦ ਮਈ ਕੀਰਤਨ ਮੁੜ ਕਿੰਜ ਵਾਪਸ ਆਵੇਗਾ। ਪਰ ਸੋਚਣ ਦਾ ਹੁਣ ਕੋਈ ਬਹੁਤਾ ਫਾਇਦਾ ਨਹੀਂ ਰਿਹਾ ਸੀ, ਭਾਣਾ ਤਾਂ ਵਾਪਰ ਚੁੱਕਾ ਸੀ, ਜੋ ਇਕ ਖਲਾਅ ਪੈ ਗਿਆ ਸੀ ਉਸ ਦੀ

ਭਰਪਾਈ ਹੋਣੀ ਡਾਹਢੀ ਮੁਸ਼ਕਿਲ ਸੀ। ਬੇਸ਼ੱਕ ਭਾਈ ਲਾਲ ਜੀ ਦਾ ਫਰਜ਼ੰਦ ਗੁਲਾਮ ਹਸਨ ਸ਼ਗਨ ਜੋ ਡਾਹਢਾ ਗੁਣੀ ਹੈ ਅਤੇ ਸ਼ਾਸਤਰੀ ਸੰਗੀਤ ਦਾ ਇਕ ਵੱਡਾ ਗਵੱਈਆ ਅਤੇ ਕੀਰਤਨੀਆਂ ਵੀ ਚੋਟੀ ਦਾ ਹੈ ਪਰ ਕੀ ਫਾਇਦਾ ਆਪ ਤਾਂ ਲਾਹੌਰ ਦਾ ਵਾਸੀ ਹੈ ਨਾ, ਜੇਹੜਾ ਕਿ ਬਾਬੇ ਨਾਨਕ ਵੱਲੋਂ ਬਖਸ਼ੀ ਹੋਈ ਗੁਰਮਤਿ ਸੰਗੀਤ ਸ਼ੈਲੀ ਨੂੰ ਆਪਣੇ ਅੰਦਰੋ-ਅੰਦਰ ਸਮੋਈ ਬੈਠਾ ਹੈ। ਚਿੰਤਾ ਤੇ ਅਫ਼ਸੋਸ ਨਾਲ ਲਿਖਣਾ ਤੇ ਕਹਿਣਾ ਪੈ ਰਿਹਾ ਹੈ ਕਿ ਸ਼ਾਇਦ ਹੁਣ ਸਿੱਖ ਪੰਥ ਦੇ ਲੀਡਰਾਂ, ਮਜ਼ਹਬੀ ਲੀਡਰਾਂ ਤੇ ਸਾਨੂੰ ਗੁਰੂ ਬਾਬੇ ਦੇ ਬਖਸ਼ੇ ਹੋਏ ਇਸ ਗੁਰਮਤਿ ਸੰਗੀਤ ਦੀ ਜ਼ਿਆਦਾ ਲੋੜ ਨਹੀਂ ਰਹੀ ਤੇ ਇਸੇ ਲਈ ਹੁਣ ਸਾਨੂੰ ਰਬਾਬੀਆਂ ਦੀ ਵੀ ਸਾਰ ਨਹੀਂ ਜੇ ਰਹੀ। ਇਹ ਉਹ ਹੀ ਰਬਾਬੀ ਚਿਰਾਗ ਨੇ ਜੇਹੜੇ ਗੁਰੂ ਸਾਹਿਬਾਂ ਵਲੋਂ ਵਰੋਸਾਏ ਪੰਦਰਵੀਂ ਸਦੀ ਤੋਂ ਲੈ ਕੇ ਸੰਨ 1946-47 ਤੱਕ ਪੰਜ ਸੌ ਸਾਲ ਤੀਕਰ ਗੁਰਮਤਿ ਸੰਗੀਤਕ ਪਰੰਪਰਾ ਦੇ ਝੰਡਾ ਬਰਦਾਰ ਰਹੇ ਨੇ, ਪਰ ਪਤਾ ਨਹੀਂ ਸਾਨੂੰ ਅਚਾਨਕ ਹੀ ਰਬਾਬੀ ਕੀਰਤਨੀਆਂ ਤੋਂ ਅਲਰਜੀ ਕਿਉਂ ਹੋ ਗਈ? ਤੇ ਕੀ ਗੁਰਮਤਿ ਸੰਗੀਤ ਉੱਤੇ ਸਿਰਫ਼ ਸਾਡਾ ਸਿੱਖਾਂ, ਸਿੰਘਾਂ ਜਾਂ ਅੰਮ੍ਰਿਤਧਾਰੀਆਂ ਦਾ ਹੀ ਹੱਕ ਏ? ਜਦ ਕਿ ਪੰਜ ਸੌ ਸਾਲ ਤੋਂ ਨਿਰੰਤਰ ਇਸ ਵਿਰਸੇ ਨੂੰ ਗੁਰੂ ਕੇ ਰਬਾਬੀਆਂ ਨੇ ਹੀ ਤੇ ਸਾਂਭੀ ਰੱਖਿਆ ਸੀ। ਕੀ ਸਾਨੂੰ ਇਸ ਰਬਾਬੀ ਪਰੰਪਰਾ ਨੂੰ ਸੁਰਜੀਤ ਕਰਨ ਦੀ ਲੋੜ ਨਹੀਂ ਏ? ਇਹ ਉਹ ਹੀ ਰਬਾਬੀ ਖਾਨਦਾਨ ਦੇ ਚਿਰਾਗ ਨੇ ਜਿਹਨਾਂ ਦੇ ਵੱਡੇ-ਵਡੇਰੇ ਰਬਾਬੀਆਂ ਨੂੰ ਗੁਰੂਆਂ ਨੇ ਆਪਣਾ ਭਾਈ ਕਿਹਾ, ਸੱਜੇ ਹੱਥ ਬਿਠਾਇਆ, ਆਦਿ ਗੁਰੂ ਗ੍ਰੰਥ ਸਾਹਿਬ ਜੀ ਦੇ ਧੁਰ ਅੰਦਰ ਜਗ੍ਹਾ ਬਖਸ਼ੀ ਅਤੇ ਆਪਣੇ ਦਰਬਾਰੀ ਅਤੇ ਹਜ਼ੂਰੀ ਰਬਾਬੀ ਕੀਰਤਨੀਏਂ ਹੋਣ ਦਾ ਮਾਣ ਬਖਸ਼ਿਆ, ਸੋ ਅਸੀਂ ਅੱਜ ਕਿੱਧਰ ਨੂੰ ਜਾ ਰਹੇ ਹਾਂ, ਕੀ ਅੱਜ ਗੁਰੂ ਬਾਬੇ ਨਾਨਕ ਵੱਲੋਂ ਜੋੜਣ ਦੀ ਪਰੰਪਰਾ ਉੱਤੇ ਅਸੀਂ ਸਭ ਕਾਇਮ ਹਾਂ? ਗੁਰੂ ਆਸ਼ੇ ਨੂੰ ਸਾਹਵੇਂ ਰੱਖਦਿਆਂ ਮੇਰੀ ਜਾਚੇ ਅੱਜ ਵੀ ਰਬਾਬੀ ਖਾਨਦਾਨਾਂ ਦੀ ਬਾਂਹ ਫੜਣ ਦੀ ਲੋੜ ਹੈ ਤਾਂ ਕਿ ਅਸੀਂ ਆਪਣੀ ਪੁਰਾਤਨ ਅਤੇ ਵਿਰਾਸਤੀ ਜਾਗੀਰ ਨੂੰ ਅਜ਼ਾਈਂ ਨਾ ਗਵਾਚਣ ਦੇਈਏ। ਭਾਈ ਲਾਲ ਪਾਕਿਸਤਾਨ ਚਲੇ ਗਏ, ਉਥੇ ਵੱਸ ਗਏ ਪਰ ਮਨੂਆਂ ਬਿਲਕੁਲ ਨਾ ਲੱਗਾ, ਕਿਉਂਕਿ ਉੱਥੋਂ ਦੇ ਸ਼ਰੱਈ ਲੋਕਾਂ ਨੇ ਆਪ ਨੂੰ ਆਪਣੇ ਸਮਾਜ ਵਿਚ ਅਪਣਾਇਆ ਹੀ ਨਾ ਤੇ ਸਦਾ ਕਾਫਰਾਂ ਦੇ ਮਿਰਾਸੀ ਤੇ ਕੰਜਰ ਤੱਕ ਕਹਿ ਕੇ ਹੀ ਭੰਡਦੇ ਰਹੇ। ਇਹ ਤੌਹੀਨੀ ਲਫਜ਼ ਤੇ ਸਭ ਕੁਝ ਸੁਣਕੇ ਭਾਈ ਲਾਲ ਪਾਸੋਂ ਸਹਿਣ ਨਹੀਂ ਸੀ ਹੁੰਦਾ ਤੇ ਆਪ ਡਾਹਢੇ ਉਦਾਸ ਤੇ ਗਮਗੀਨ ਰਹਿਣ ਲੱਗੇ, ਕਿਉਂਕਿ ਚੜ੍ਹਦੇ ਪੰਜਾਬ ਸਥਿੱਤ ਪ੍ਰਾਪਤ, ਸ੍ਰੀ ਦਰਬਾਰ ਸਾਹਿਬ ਅਤੇ ਅੰਮ੍ਰਿਤਸਰ ਜੇਹਾ ਪਿਆਰ, ਮਾਣ-ਇਜ਼ਤ, ਸਤਿਕਾਰ, ਅਦਬ ਖਲੂਸ ਦਾ ਤੇ ਕਿਧਰੇ ਨਾਮੋ-ਨਿਸ਼ਾਨ ਹੀ ਨਹੀਂ ਸੀ, ਸੋ ਆਪ ਤੇ ਰੋਟੀਉਂ ਵੀ ਆਤੁਰ ਹੋ ਗਏ ਅਤੇ ਮਜ਼ਬੂਰੀ ਵੱਸ ਦਿਨ ਕਟੀ ਕਰਦੇ ਹੋਏ ਸਾਹ ਪੂਰੇ ਕਰਨ ਲੱਗੇ। ਪਰ ਅਫ਼ਸੋਸ ਕਿ ਸਿੱਖ ਕੌਮ ਅਤੇ ਪੰਜਾਬੀਆਂ ਦਾ ਇਹ ਅਣਮੁੱਲਾ ਲਾਲ ਇਕ ਰੋਜ਼ ਬਹੁਤ ਹੀ ਘੋਰ ਨਿਰਾਸ਼ਾ ਦੇ ਆਲਮ 'ਚ ਘਿਰ ਗਿਆ ਅਤੇ ਆਪਣੇ ਘਰ ਦੀ ਨਜ਼ਦੀਕੀ ਮਸਜਿਦ ਦੀ ਸਰਦਣ ਉੱਤੇ ਸਿਰ ਪਟਕ-ਪਟਕ ਕੇ ਲਹੂ ਲੁਹਾਨ ਹੁੰਦਾ ਹੋਇਆ 27 ਅਪ੍ਰੈਲ 1962 ਵਿਚ ਅੱਲਾ ਨੂੰ ਪਿਆਰਾ ਹੋ ਗਿਆ ਤੇ ਇੰਜ ਜਦੋਂ ਇਧਰ ਚੜ੍ਹਦੇ ਪੰਜਾਬ 'ਚ ਭਾਈ ਲਾਲ ਦੇ ਚਾਹੁਣ

ਵਾਲਿਆਂ ਨੂੰ ਇਸ ਮਨਹੂਸ ਖਬਰ ਦਾ ਪਤਾ ਲੱਗਾ ਤਾਂ ਸਭ ਭੌਂਚੱਕੇ ਜਿਹੇ ਰਹਿ ਗਏ ਕਿ ਇਹ ਕੀ ਭਾਣਾ ਵਾਪਰ ਗਿਆ ਹੈ? ਭਾਵੇਂ ਅੱਜ ਭਾਈ ਲਾਲ ਜੀ ਨੂੰ ਪ੍ਰਲੋਕ ਸਿਧਾਰਿਆਂ ਅੱਧੀ ਸਦੀ ਬੀਤ ਗਈ ਏ ਪਰ ਗਲੀ, ਮੁਹੱਲਿਆਂ, ਪਿੰਡੀਂ, ਸ਼ਹਿਰੀਂ, ਘਰੀਂ ਅਤੇ ਸੱਥਾਂ ਸਭਾਵਾਂ ਵਿਚ ਅੱਜ ਵੀ ਭਾਈ ਲਾਲ ਦੀਆਂ ਬਾਤਾਂ ਹੁੰਦੀਆਂ ਨੇ। ਪ੍ਰੰਤੂ ਭਾਈ ਲਾਲ ਦਾ ਬਦਲ ਸਾਡੇ ਪਾਸ ਅੱਜ ਤੋੜੀ ਵੀ ਨਹੀਂ ਜੇ। ਸੋ ਆਖਿਰ ਵਿਚ ਮੈਂ ਤੇ ਭਰੇ ਹੋਏ ਮਨ ਨਾਲ ਇਹੋ ਹੀ ਕਹਾਂਗਾ 'ਨਹੀਓਂ ਲੱਭਣੇਂ ਲਾਲ ਗਵਾਚੇ, ਤੂੰ ਮਿੱਟੀ ਨਾ ਫਰੋਲ ਜੋਗੀਆ॥'

# ਭਾਈ ਦੇਵਿੰਦਰ ਸਿੰਘ

ਬਚਪਨ ਤੋਂ ਹੀ ਗੁਣਗੁਣਾਉਣ ਦਾ ਸ਼ੌਂਕ ਤੇ ਜਨੂੰਨੀ ਪੱਗਡੰਡੀ ਦਾ ਮੁਸਾਫਰ ਬਣ ਜਾਣਾ ਬਾਲਕ ਦੇਵਿੰਦਰ ਸਿੰਘ ਲਈ ਪੁਸ਼ਤੈਨੀ ਵਿਰਾਸਤ ਦੀ ਦੇਣ ਸੀ। ਹਾਲਾਂਕਿ ਆਪ ਜੀ ਦੇ ਪਿਤਾ ਜੀ ਸਰਦਾਰ ਲੱਖਾ ਸਿੰਘ ਉਰਫ਼ ਗਿਆਨੀ ਮਹਿਤਾਬ ਸਿੰਘ ਜੀ ਮਹਾਨ ਉੱਚ-ਮੁਕੱਦਸ ਤੇ ਤਾਰੀਖੀ ਅਸਥਾਨ ਦੇ ਧੁਰ ਅੰਦਰ ਗੁਰਦੁਆਰਾ ਪੰਜਾ ਸਾਹਿਬ (ਹਸਨ ਅਬਦਾਲ) ਪਾਕਿਸਤਾਨ ਸਥਿੱਤ ਹੈੱਡ ਗ੍ਰੰਥੀ ਦੇ ਅਹੁਦੇ 'ਤੇ ਸ਼ੁਸ਼ੋਭਤ ਸਨ ਜੋ ਕਿ ਭਗਤੀ-ਰਸ ਦਾ ਇਕ ਅਮੁੱਕ ਸੋਮਾ ਹੈ, ਪਰ ਬਾਲਕ ਦੇਵਿੰਦਰ ਸਿੰਘ ਨੇ ਖੌਰੇ ਕਿਸ ਸ਼ੌਂਕ ਤੇ ਪ੍ਰਭਾਵ ਹੇਠ ਸ਼ਿੰਗਾਰ-ਰਸ ਦੇ ਚੁਲਬੁਲੇ ਰਾਹ ਨੂੰ ਅਖਤਿਆਰ ਕਰ ਲਿਆ, ਇਸੇ ਸ਼ੌਂਕ ਤਹਿਤ ਆਪ ਚੋਟੀ ਦੇ ਲੋਕ ਗਾਇਕਾਂ ਦੀ ਕਤਾਰ 'ਚ ਆਣ ਖੜੋਤੇ, ਆਵਾਜ਼ ਵਿਚ ਤਾਂ ਪਹਿਲਾਂ ਹੀ ਦਮ, ਸੋਜ਼ ਤੇ ਰਸ ਸੀ, ਸੋ ਆਪ ਝੱਬਦੇ ਹੀ ਆਮ ਸਰੋਤਿਆਂ ਦੇ ਦਿਲਾਂ ਅੰਦਰ ਥਾਂ ਬਣਾਉਣ 'ਚ ਕਾਮਯਾਬ ਹੋ ਗਏ ਅਤੇ ਆਪ ਨੇ ਅਨੇਕਾਂ ਹੀ ਪੰਜਾਬੀ, ਡੋਗਰੀ, ਲੋਕ-ਗੀਤ ਗਾਏ ਜਿਸ ਵਿਚ ਸਿੰਗਲ ਅਤੇ ਡਿਊਟ ਵੀ ਸ਼ਾਮਲ ਸੀ। ਉਸ ਜ਼ਮਾਨੇ ਦੀ ਪ੍ਰਸਿੱਧ ਗਾਇਕਾ ਬੀਬਾ ਸੁਰਿੰਦਰ ਕੌਰ ਤੇ ਪ੍ਰਕਾਸ਼ ਕੌਰ, ਸ਼ਸ਼ੀ ਬਾਲਾ ਅਤੇ ਅਜੀਤ ਕੌਰ ਨਾਲ ਵੀ ਕਾਫੀ ਗੀਤ ਗਾਏ ਅਤੇ ਆਪ ਦਾ ਇਕ ਦੇਸ਼-ਭਗਤੀ ਦਾ ਗਾਣਾ 'ਐ ਪੰਜਾਬ ਕ੍ਰਰਾਂ ਕੀ ਸਿਫਤ ਤੇਰੀ' ਡਾਹਢਾ ਮਕਬੂਲ ਹੋਇਆ।

ਉਂਜ ਆਪ ਦਾ ਜਨਮ ਸੰਨ 1929 ਨੂੰ 10 ਦਸੰਬਰ ਵਾਲੇ ਰੋਜ਼ ਪੰਜਾ ਸਾਹਿਬ ਹਸਨ ਅਬਦਾਲ (ਪਾਕਿਸਤਾਨ) ਵਿਖੇ ਪਿਤਾ ਗਿ. ਮਹਿਤਾਬ ਸਿੰਘ ਦੇ ਗ੍ਰਿਹਿ ਮਾਤਾ ਗੁਰਦਿਆਲ ਕੌਰ ਦੀ ਕੁੱਖੋਂ ਹੋਇਆ। ਉਹਨਾਂ ਵਕਤਾਂ 'ਚ ਆਪ ਨੇ ਦਸਵੀਂ ਤੱਕ ਪੜ੍ਹਾਈ ਕੀਤੀ, ਉਪਰੰਤ ਮਿਊਜ਼ਿਕ ਦੀ ਡਬਲ ਐਮ.ਏ. ਵੀ ਕਰ ਲਈ। ਭਗਤੀ ਸੰਗੀਤ ਦੇ ਮੁੱਢਲੇ ਮਾਸਟਰ ਤੇ ਆਪਦੇ ਪਿਤਾ ਸ੍ਰੀ ਹੀ ਸਨ, ਪਰ ਬਕਾਇਦਾ ਤੌਰ 'ਤੇ ਸੰਗੀਤ ਉਸਤਾਦ ਪਦਮ ਸ੍ਰੀ ਉਸਤਾਦ ਸੋਹਣ ਸਿੰਘ ਨੂੰ ਹੀ ਮੰਨਿਆ। ਉਪਰੰਤ ਜਗਦੀਸ਼ ਚੰਦਰ ਗੁਰਦਾਸਪੁਰ ਤੋਂ ਵੀ ਸੰਗੀਤ ਦੀ ਵਿਦਿਆ ਹਾਸਿਲ ਕੀਤੀ। ਲੋਕ ਗਾਇਕ ਹੁੰਦਿਆਂ ਹੋਇਆਂ ਆਪ ਨੇ ਆਪਣੀ ਵਿਦਿਆ ਦੀ ਬਦੌਲਤ ਆਲ ਇੰਡਿਆਂ ਰੇਡੀਓ 'ਤੇ ਬਤੌਰ ਪ੍ਰਡਿਊਸਰ ਦੇ ਵੀ ਸੇਵਾ ਸੰਭਾਲ ਲਈ ਅਤੇ ਸਮੇਂ ਦੌਰਾਨ ਇਲਾਹਾਬਾਦ, ਜੰਮੂ, ਬਨਾਰਸ ਤੇ ਜਲੰਧਰ ਦੇ ਰੇਡੀਓ ਸਟੇਸ਼ਨ 'ਤੇ ਵੀ ਤਨਦੇਹੀ ਨਾਲ ਕੰਮ ਕੀਤਾ। ਗੱਲ ਕੀ ਆਪ ਹਰਸ਼ੋਭੇ 'ਚ ਹੀ ਮੱਲਾਂ ਤੇ ਮੱਲਾਂ ਮਾਰ ਰਹੇ ਸਨ ਸੋ ਪ੍ਰਸਿੱਧ ਤੇ ਆਹਲਾ ਕਿਸਮ ਦੀ ਫਿਲਮ ਨਾਨਕ ਨਾਮ ਜਹਾਜ਼ ਵਿਚਲੇ ਸ਼ਬਦ 'ਦੇਹਿ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ॥' ਦੀ ਮਿਆਰੀ ਤਰਜ਼ ਨੂੰ ਵੀ ਆਪ ਨੇ ਹੀ ਬਣਾਈ ਸੀ ਤੇ ਜਿਸ ਸ਼ਬਦ ਨੂੰ ਪਿੱਠਵਰਤੀ ਗਾਇਕ ਮਹਿੰਦਰ ਕਪੂਰ ਨੇ

ਆਪਣੀ ਆਵਾਜ਼ 'ਚ ਗਾਇਆ ਸੀ।

ਆਪ ਜੀ ਦੀ ਗਾਇਣ ਕਲਾ ਅਤੇ ਗੀਤਕਾਰੀ ਤੋਂ ਉਸਤਾਦ ਗੁਲਾਮ ਅਲੀ ਪਾਕਿਸਤਾਨ ਅਤੇ ਜਗਜੀਤ ਸਿੰਘ ਗਜ਼ਲਗੋ ਵੀ ਡਾਹਢੇ ਮੁਤਾਸਰ ਸਨ। ਸੰਨ 1972 ਤੀਕਰ ਆਪ ਸਿਰਫ਼ ਲੋਕ ਗਾਇਕ ਹੀ ਸਨ, ਅਚਾਨਕ ਆਪ ਦੇ ਧੁਰ ਅੰਦਰ ਇਕ ਤਬਦੀਲੀ ਆਉਂਦੀ ਦਿਸੀ। ਸੰਨ 1972 ਵਿਚ ਹੀ ਆਪ ਨੇ ਉੱਦਮ ਕਰਕੇ ਅਕਾਸ਼ਵਾਣੀ ਜਲੰਧਰ ਰੇਡੀਓ ਤੋਂ ਇਕ ਲਾਈਵ (ਸਿੱਧਾ) ਕੀਰਤਨ ਦਰਬਾਰ ਕਰਵਾਉਣ ਬਾਰੇ ਸੋਚਿਆ ਜੋ ਕਿ ਆਪਣੇ ਤਰੀਕੇ ਦਾ ਇਕ ਨਿਵੇਕਲਾ ਤੇ ਪਲੇਠਾ ਪ੍ਰੋਗਰਾਮ ਹੀ ਕਿਹਾ ਜਾ ਸਕਦੈ, ਜਿਸ ਵਿਚ ਵਿਸ਼ਵ ਪ੍ਰਸਿੱਧ ਗੁਣੀ-ਜਨ ਕੀਰਤਨੀਆਂ ਨੇ ਹਾਜ਼ਰੀਆਂ ਲਗਵਾ ਕੇ ਖੂਬ ਠੱਠ ਬੰਨ੍ਹਿਆਂ ਅਤੇ ਸਿੱਖ ਕੌਮ ਅਤੇ ਆਮ ਖਲਕਤ 'ਚ ਇਸ ਪ੍ਰੋਗਰਾਮ ਦੀ ਰੱਜ ਕੇ ਸਰਾਹਨਾਂ ਤੇ ਚਰਚਾ ਵੀ ਹੋਈ। ਇਸੇ ਹੀ ਸਮੇਂ 'ਚ ਚੰਗੇ ਭਾਗੀਂ ਸੰਤ ਬਾਬਾ ਸਾਧੂ ਸਿੰਘ ਨਾਨਕਸਰ ਵਾਲਿਆਂ ਨਾਲ ਸ. ਦੇਵਿੰਦਰ ਸਿੰਘ ਜੀ ਦੀ ਮੁਲਾਕਾਤ ਹੋ ਗਈ। ਸੰਤ ਸਾਧੂ ਸਿੰਘ ਜੀ ਦੇਵਿੰਦਰ ਸਿੰਘ ਦੀ ਮਧੁਰ ਤੇ ਦਿਲ-ਖਿਚਵੀਂ ਆਵਾਜ਼ ਤੋਂ ਬਹੁਤ ਪ੍ਰਭਾਵਿਤ ਹੋਏ ਤੇ ਕਹਿਣ ਲੱਗੇ 'ਦਵਿੰਦਰ ਸਿੰਘ ਜੀ, ਹੁਣ ਬਹੁਤ ਹੋ ਗਿਆ ਹੈ, ਦੁਨੀਆਂ ਅਤੇ ਤਮਾਸ਼ਬੀਨਾਂ ਲਈ ਗਾਉਣਾ ਛੱਡ ਕੇ ਗੁਰੂ ਲਈ ਗਾਉਣਾ ਸ਼ੁਰੂ ਕਰ ਦੇ, ਗੁਰੂ ਭਾਗ ਲਾਏਗਾ ਤੇ ਤੁਸੀਂ ਹੋਰ ਵੀ ਬੁਲੰਦੀਆਂ 'ਤੇ ਪਹੁੰਚ ਜਾਣਾ ਹੈ। ਬੱਸ ਮਹਾਂਪੁਰਸ਼ਾਂ ਦੇ ਬਚਨ ਸੁਣਦਿਆਂ ਸਾਰ ਆਪ ਨੇ ਰੂਹਾਨੀਅਤ ਦੀ ਦੁਨੀਆਂ 'ਚ ਕਦਮ ਧਰਕੇ ਕੀਰਤਨ ਕਰਨਾਂ ਸ਼ੁਰੂ ਕਰ ਦਿੱਤਾ ਤੇ ਆਪ ਉਸੇ ਹੀ ਦਿਨ ਤੋਂ ਦੇਵਿੰਦਰ ਸਿੰਘ ਤੋਂ ਭਾਈ ਦੇਵਿੰਦਰ ਸਿੰਘ ਬਣ ਗਏ ਅਤੇ ਆਪਣੇ ਨਾਲ ਆਪਣੇ ਸਭੇ ਭਰਾਵਾਂ ਨੂੰ ਵੀ ਉਂਗਲ ਫੜ ਨਾਲ ਹੀ ਤੋਰ ਲਿਆ। ਸਾਈਡ 'ਤੇ ਭਾਈ ਉਂਕਾਰ ਸਿੰਘ ਅਤੇ ਤਬਲੇ 'ਤੇ ਭਾਈ ਜੋਗਰਾਜ ਸਿੰਘ ਸੇਵਾ ਕਰਦੇ ਸਨ ਅਤੇ ਆਪ ਦੇ ਇਕ ਵੀਰ ਭਾਈ ਹਰਵੰਤ ਸਿੰਘ ਜੀ ਅੱਜ ਵੀ ਕੀਰਤਨ ਦੀ ਸੇਵਾ 'ਚ ਜੁੱਟੇ ਹੋਏ ਨੇ। ਆਪ ਰਾਗ ਤਾਲ ਤੇ ਸੁਰ ਦੇ ਇਤਨੇ ਮਹਾਂਰਥੀ ਤੇ ਧਨੀ ਸਨ ਕਿ ਵੱਡੇ-ਵੱਡੇ ਫਨਕਾਰ ਵੀ ਆਪ ਦਾ ਲੋਹਾ ਮੰਨਦੇ ਸਨ। ਸੰਨ 1966 ਵਿਚ ਲਖਨਊ ਸੰਗੀਤ ਸੰਮੇਲਨ 'ਚ ਰਾਗਾਂ ਦੀ ਮੁਕਾਬਲੇਬਾਜ਼ੀ ਸੀ, ਜਿਸ ਵਿਚ ਭਾਰਤ ਭਰ ਤੋਂ ਨਾਮਵਰ ਗਵੱਈਏ ਪੁੱਜੇ ਹੋਏ ਸਨ, ਜਿਹਨਾਂ 'ਚੋਂ ਪੰਡਤ ਭੀਮ ਸੈਨ ਜੋਸ਼ੀ ਅਤੇ ਹਰੀ ਪ੍ਰਸ਼ਾਦ ਚੌਰਸੀਆ ਜਿਹੇ ਉੱਚ ਗਵਈਏ ਤੇ ਵਾਜੰਤਰੀ ਵੀ ਸ਼ਾਮਲ ਸਨ। ਰੱਬ ਦੀ ਕਰਣੀ ਵੇਖੋ ਕਿ ਇਸ ਰਾਗ ਦਰਬਾਰ 'ਚੋਂ ਪਟਕਾ ਸਿਰਫ਼ ਦੇਵਿੰਦਰ ਸਿੰਘ ਦੇ ਹੱਥ ਹੀ ਲੱਗਾ ਅਤੇ ਪਹਿਲੇ ਅਸਥਾਨ 'ਤੇ ਆ ਕੇ ਮਾਣਮੱਤੀ ਪੁਜੀਸ਼ਨ ਹਾਸਿਲ ਕਰ ਬੈਠੇ। ਭਾਈ ਦੇਵਿੰਦਰ ਸਿੰਘ ਨੂੰ ਸੰਨ 1973 'ਚ ਬਟਾਲੇ ਸ਼ਹਿਰ ਵਿਚ ਇਕ ਸੰਗੀਤ ਸਭਾ ਵਿਚ ਮੁਹੰਮਦ ਰਫੀ ਦਾ ਖਿਤਾਬ ਵੀ ਮਿਲਿਆ। ਇਸੇ ਤਰ੍ਹਾਂ ਆਪ ਦੀ ਆਵਾਜ਼ 'ਚ ਛੇ ਸ਼ਬਦਾਂ ਵਾਲਾ ਤਵਾ ਰੀਕਾਰਡ ਵੀ ਬਣਿਆ, ਜੋ ਕਿ ਘਰ-ਘਰ ਵਿਚ ਸੁਣਿਆ ਗਿਆ। ਆਪ ਇਕ ਪਹਿਲੇ ਕੀਰਤਨੀਏਂ ਸਨ ਜਿਹਨਾਂ ਨੇ ਬੀ.ਬੀ.ਸੀ. ਲੰਡਨ ਤੋਂ ਪਹਿਲੀ ਵਾਰ ਕੀਰਤਨ ਵੀ ਕੀਤਾ। ਭਾਈ ਦੇਵਿੰਦਰ ਸਿੰਘ ਨੇ ਹੀ ਸਵਰਗੀ ਭਾਈ ਹਰਬੰਸ ਸਿੰਘ ਜਗਾਧਰੀ ਨੂੰ ਕੀਰਤਨ ਦੀ ਲਾਈਨ 'ਚ ਆਉਣ ਦੀ ਪ੍ਰੇਰਣਾ ਦਿਤੀ ਸੀ। ਇਕ ਵਾਰ ਦੀ ਘਟਨਾ ਹੈ ਕਿ ਆਪ ਦੇ ਨਾਮ, ਗੁਣ ਤੇ ਰੁਤਬੇ ਨੂੰ ਵੇਂਹਦਿਆਂ ਸੱਚਖੰਡ ਸ੍ਰੀ ਦਰਬਾਰ ਸਾਹਿਬ ਵੱਲੋਂ

ਸ੍ਰੀ ਗੁਰੂ ਰਾਮਦਾਸ ਜੀ ਦੇ ਪੁਰਬ ਸਮੇਂ ਕਰਵਾਏ ਜਾਂਦੇ ਰਾਗ ਦਰਬਾਰ ਵਿਚ ਹਾਜ਼ਰੀ ਭਰਨ ਲਈ ਸੱਦਾ ਪੱਤਰ ਭੇਜਿਆ ਗਿਆ। ਆਪ ਚਾਈਂ-ਚਾਈਂ ਪੁੱਜੇ, ਪ੍ਰੰਤੂ ਆਪ ਦੇ ਪੂਰੇ ਰਾਗੀ ਜਥੇ ਨੂੰ ਹੀ ਦਾੜ੍ਹੀ ਬੰਨ ਕੇ ਰੱਖਣ ਦੀ ਆਦਤ ਸੀ, ਸੋ ਜਦੋਂ ਆਪ ਸਟੇਜ਼ 'ਤੇ ਸੁਸ਼ੋਭਤ ਹੋਏ ਤਾਂ ਕਿਸੇ ਨੇ ਗਿਆਨੀ ਚੇਤ ਸਿੰਘ ਜੀ (ਹੈੱਡ ਗ੍ਰੰਥੀ ਦਰਬਾਰ ਸਾਹਿਬ( ਦੇ ਕੰਨਾਂ 'ਚ ਜਾ ਕੇ ਕਿਹਾ ਕਿ ਲਗਦਾ ਸ਼ਾਇਦ ਦਾੜ੍ਹੀ ਕੱਟੀ ਹੋਈ ਆ। ਸੋ ਮਰਿਆਦਾ ਨੂੰ ਸਾਹਵੇਂ ਰੱਖਦਿਆਂ ਗਿ. ਜੀ ਨੇ ਕਿਹਾ ਕਿ ਆਪਣੀਆਂ ਦਾਹੜੀਆਂ ਧੋ ਅਤੇ ਖੋਹਲ ਕੇ ਆਓ। ਤੱਦ ਹੀ ਹਾਜ਼ਰੀ ਭਰ ਸਕਦੇ ਹੋ। ਭਾਵੇਂ ਭਾਈ ਦਵਿੰਦਰ ਸਿੰਘ ਨੂੰ ਇਹ ਗੱਲ ਬਹੁਤ ਹੀ ਚੁੱਭੀ ਕਿਉਂਕਿ ਆਪ ਸਾਰੇ ਹੀ ਭਰਾਤਾ ਕਾਫ਼ੀ ਅੱਖੜ ਸੁਭਾਅ ਦੇ ਮਾਲਿਕ ਸਨ, ਪਰ ਗੁਰੂ ਦਾ ਹੁਕਮ ਜਾਣ ਕੇ ਆਪ ਨੇ ਇੰਜ ਹੀ ਕੀਤਾ ਅਤੇ ਦਾਹੜੀਆਂ ਪ੍ਰਕਾਸ਼ ਹੋਣ ਉਪਰੰਤ ਹੀ ਹਾਜ਼ਰੀ ਭਰਨ ਲਾਇਕ ਹੋਏ, ਪਰ ਗੁਰੂ ਦੀ ਮਿਹਰ ਤੇ ਕਲਾ ਅਜੇਹੀ ਵਰਤੀ ਕਿ ਆਪ ਦੇ ਰਾਗੀ ਜੱਥੇ ਨੇ ਸਭਨਾਂ ਹੀ ਜੱਥਿਆਂ ਤੋਂ ਉੱਤੋਂ ਦੀ ਵੱਗਦਿਆਂ ਬਾਜੀ ਮਾਰ ਲਈ, ਸੋ ਸੰਗਤਾਂ ਅਤੇ ਪ੍ਰਬੰਧਕਾਂ ਨੇ ਆਪਣੇ ਸਿਰ ਮੱਥੇ 'ਤੇ ਬਿਠਾ ਲਿਆ। ਉਸੇ ਹੀ ਰੋਜ਼ ਤੋਂ ਆਪ ਨੇ ਦਾੜ੍ਹੀ ਬੰਨਣੀ ਛੱਡ ਕੇ ਪ੍ਰਕਾਸ਼ ਕਰ ਲਿਆ ਅਤੇ ਹਰ ਸਟੇਜ਼ ਦਾ ਸ਼ਿੰਗਾਰ ਬਣਨ ਲੱਗ ਪਏ। ਜਲੰਧਰ ਸ਼ਹਿਰ ਵਿਖੇ ਪੁਰਾਤਨ ਕੀਰਤਨ ਸ਼ੈਲੀ ਦਾ ਇਕ ਮਿਊਜ਼ਿਕ ਬੈਂਕ ਹੈ, ਜਿਸ ਨੂੰ ਕਾਇਮ ਕਰਨ 'ਚ ਆਪ ਦਾ ਸਿੱਧਾ ਹੱਥ ਹੈ। ਆਪ ਦੀ ਹੀ ਪ੍ਰੇਰਣਾ ਸਦਕਾ ਪੰਜਾਬ ਐਂਡ ਸਿੰਧ ਬੈਂਕ ਦੇ ਉਸਰੱਈਏ ਮਾਨਯੋਗ ਸਵਰਗਵਾਸੀ ਸ. ਇੰਦਰਜੀਤ ਸਿੰਘ ਨੇ ਇਸ ਕਾਰਜ ਨੂੰ ਆਪਣੇ ਹੱਥੀਂ ਲੈ ਲਿਆ ਤੇ ਜਿਸ ਵਿਚ ਸਵਰਗੀ ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਸ. ਕਰਮਲਜੀਤ ਸਿੰਘ ਬੈਂਸ, ਖੇਮ ਸਿੰਘ ਐਡਵੋਕੇਟ ਆਦਿਕ ਸ਼ਾਮਲ ਸਨ। ਭਾਈ ਦੇਵਿੰਦਰ ਸਿੰਘ ਦੇ ਮਿਆਰੀ ਕੀਰਤਨ ਦੀਆਂ ਮਹਿਕਾਂ ਸਭ ਹੱਦਾਂ ਪਾਰ ਚੁੱਕੀਆਂ ਸਨ। ਆਪ ਜੀ ਭਾਰਤ ਭਰ ਤੋਂ ਇਲਾਵਾ ਅਮਰੀਕਾ, ਕੈਨੇਡਾ, ਇੰਗਲੈਂਡ ਤੇ ਹੋਰਨਾਂ ਦੇਸ਼ਾਂ ਵਿਚ ਵੀ ਜਾਂਦੇ-ਆਉਂਦੇ ਰਹੇ। ਉਸ ਵਕਤ ਦੇ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਨੇ ਉਚੇਚਾ ਤੌਰ 'ਤੇ ਰਾਸ਼ਟਰਪਤੀ ਭਵਨ ਦਿਲੀ ਵਿਖੇ ਬੁਲਾ ਕੇ ਕੀਰਤਨ ਕਰਵਾਇਆ ਅਤੇ ਢੁੱਕਵਾਂ ਮਾਨ-ਸਨਮਾਨ ਵੀ ਕੀਤਾ। ਇਸੇ ਤਰ੍ਹਾਂ ਮਰਹੂਮ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਦੇ ਘਰ ਵੀ ਕੀਰਤਨ ਦੀ ਸੇਵਾ ਨਿਭਾਈ ਅਤੇ ਸਰਕਾਰੇ-ਦਰਬਾਰੇ ਵੀ ਕਾਫ਼ੀ ਨਾਮਣਾ ਖੱਟਿਆ ਜੋ ਕਿ ਕੁਝ ਕੁ ਪੰਥ ਦੋਖੀਆਂ ਨੂੰ ਗਵਾਰਾ ਨਹੀਂ ਸੀ ਜੋ ਭਾਈ ਦੇਵਿੰਦਰ ਸਿੰਘ ਨੂੰ ਸਰਕਾਰੀ ਕੀਰਤਨੀਆਂ ਗਰਦਾਨਣ ਲੱਗ ਪਏ ਅਤੇ ਬਿਨਾਂ ਕੁਝ ਸੋਚੇ ਸਮਝੇ ਭਾਈ ਸਾਹਿਬ ਦੇ ਵੈਰੀ ਬਣ ਬੈਠੇ। ਭਾਈ ਦੇਵਿੰਦਰ ਸਿੰਘ ਦਾ ਇਤਨਾ ਹੀ ਕਸੂਰ ਸੀ ਕਿ ਆਪ ਕਾਂਗਰਸੀ ਲੀਡਰ ਉਮਰਾਓ ਸਿੰਘ ਦੇ ਭੋਗ 'ਤੇ ਨਿਰਦੋਸ਼ਾਂ ਦੇ ਹੋ ਰਹੇ ਕਤਲੇਆਮ ਦੀ ਨਿੰਦਾ ਜੋ ਕਰ ਬੈਠੇ ਸਨ। ਆਪ ਆਪਣੇ ਪਿੰਡ ਨਬੀਪੁਰ (ਗੁਰਦਾਸਪੁਰ) ਤੋਂ ਰੋਜ਼ਾਨਾ ਦੀ ਤਰ੍ਹਾਂ ਇਕ ਰੋਜ਼ ਆਪਣੇ ਖੇਤਾਂ ਨੂੰ ਜਾ ਰਹੇ ਸਨ। ਵਾਢੀਆਂ ਦੇ ਦਿਨ ਸਨ, ਆਪ ਬੇਖੌਫ ਹੋ ਕੇ ਰਹਿਰਾਸ ਦਾ ਪਾਠ ਕਰਦੇ ਹੋਏ ਵਾਪਸ ਘਰ ਆ ਰਹੇ ਸਨ ਕਿ ਕਣਕ ਦੀਆਂ ਭਰੀਆਂ ਪਿੱਛੇ ਲੁਕੇ ਬੈਠੇ ਕਿਸੇ ਬੁਜ਼ਦਿਲ ਨੇ ਭਾਈ ਦੇਵਿੰਦਰ ਸਿੰਘ ਤੇ ਗੋਲੀਆਂ ਦੀ ਵਾਛੜ ਕਰ ਦਿਤੀ। ਸੋ ਭਾਈ ਸਾਹਿਬ ਰੱਬ-ਰੱਬ ਕਰਦੇ ਹੋਏ 25 ਮਈ 1987 ਨੂੰ ਸ਼ਾਮ ਦੇ 7 ਵੱਜ ਕੇ 35 ਮਿੰਟ 'ਤੇ

ਉਥੇ ਹੀ ਢਹਿ-ਢੇਰੀ ਹੋ ਰੱਬ ਨੂੰ ਪਿਆਰੇ ਹੋ ਗਏ ਤੇ ਮਾਨੋ ਕੀਰਤਨ ਜਗਤ ਦੇ ਇਕ ਜੁਗ ਦਾ ਅੰਤ ਹੀ ਹੋ ਗਿਆ ਹੋਵੇ। ਅਫ਼ਸੋਸ ਮਾਰਨ ਵਾਲਿਆਂ ਹੈਂਸਿਆਰਿਆਂ ਨੇ ਤੇ ਆਪਣਾ ਕੰਮ ਕਰ ਲਿਆ ਪਰ ਕੀ ਮੁੜ ਭਾਈ ਦੇਵਿੰਦਰ ਸਿੰਘ ਜਿਹਾ ਦੁਰਲੱਭ ਹੀਰਾ ਪੈਦਾ ਹੋ ਸਕੇਗਾ ?

# ਭਾਈ ਬਲਬੀਰ ਸਿੰਘ

ਭਾਈ ਬਲਬੀਰ ਸਿੰਘ ਜੀ ਦਾ ਨਾਮ ਸੁਣਦੇ ਤੇ ਲੈਂਦਿਆਂ ਹੀ ਜਿਸਮ 'ਚ ਸੰਗੀਤਕ ਝਰਨਾਹਟਾਂ ਛਿੜਣ ਲੱਗ ਪੈਂਦੀਆਂ ਨੇ, ਆਪ ਜੀ ਦਾ ਵੱਜਦਮਈ ਕੀਰਤਨ ਤਾਂ ਸਰੋਤਿਆਂ ਨੂੰ ਹਿਲਾਅ ਕੇ ਰੱਖ ਦੇਂਦਾ ਹੈ, ਕਿਉਂਕਿ ਬੀਰ ਰਸੀ ਗਾਇਕੀ ਦੇ ਆਪ ਜੀ ਪਿਤਾਮਾ ਜੋ ਹੋਏ। 15 ਮਾਰਚ, 1933 ਵਿਚ ਮਾਤਾ ਪ੍ਰਸੰਨ ਕੌਰ ਜੀ ਦੀ ਕੁੱਖੋਂ ਪਿਤਾ ਸੰਤਾ ਸਿੰਘ ਜੀ ਦੇ ਸਪੁੱਤਰ ਭਾਈ ਬਲਬੀਰ ਸਿੰਘ ਜੀ ਆਪਣੇ ਨਾਨਕੇ ਪਿੰਡ ਮਰਗਿੰਦਪੁਰਾ, ਤਹਿਸੀਲ ਪੱਟੀ ਅੰਮ੍ਰਿਤਸਰ ਜਿਲ੍ਹੇ ਵਿਚ ਪੈਦਾ ਹੋਏ। ਆਪ ਜੀ ਦੇ ਪਿਤਾ ਭਾਈ ਸੰਤਾ ਸਿੰਘ ਜੀ ਖ਼ੁਦ ਵੀ ਆਪਣੇ ਵਕਤਾਂ ਦੇ ਚੰਗੇ ਕੀਰਤਨੀਏਂ ਸਨ ਜੋ ਕਿ ਖਾਲਸਾ ਪ੍ਰਚਾਰਕ ਵਿਦਿਆਲੇ ਤਰਨ ਤਾਰਨ ਵਿਖੇ ਬਤੌਰ ਸੰਗੀਤ ਅਧਿਆਪਕ ਸਨ ਅਤੇ ਉੱਘੇ ਤਬਲਾ ਨਵਾਜ਼ ਵੀ ਸਨ। ਪੰਜ ਸਾਲ ਦੀ ਬਚਪਨੀ ਉਮਰ ਵਿਚ ਹੀ ਆਪ ਜੀ ਦੇ ਮਾਤਾ ਜੀ ਚਲਾਣਾ ਕਰ ਗਏ ਅਤੇ ਆਪ ਜੀ ਮਾਂ ਮੇਹਟਰ ਬਣ ਗਏ ਅਤੇ ਆਪ ਜੀ ਇਕ ਤਰ੍ਹਾਂ ਨਾਲ ਯਤੀਮ ਜਿਹੇ ਹੋ ਗਏ। ਲੱਖ ਵਾਰ ਪਿਤਾ ਦਾ ਸਹਾਰਾ ਹੋਵੇ ਪਰ ਜਿਹਨਾਂ ਦੇ ਸਿਰਾਂ ਤੋਂ ਮਾਂ ਦਾ ਸਾਇਆ ਉੱਠ ਜਾਵੇ ਉਹਨਾਂ ਦੀ ਹਾਲਤ ਡਾਢੀ ਤਰਸਯੋਗ ਹੋ ਜਾਇਆ ਕਰਦੀ ਹੈ ਤੇ ਇਹੋ ਕੁਝ ਹੀ ਭਾਈ ਬਲਬੀਰ ਸਿੰਘ ਜੀ ਨਾਲ ਵੀ ਵਾਪਰਿਆ। ਬਾਲ ਉਮਰੇ ਕਦੀ ਤਿੰਨਾਂ ਹੀ ਭਰਾਵਾਂ ਭਾਈ ਮਹਿੰਦਰ ਸਿੰਘ ਜੀ ਜੋੜੀ ਵਾਲੇ ਤੇ ਭਾਈ ਚਤੁਰ ਸਿੰਘ ਜੀ ਸਹਾਇਕ ਨੇ ਗੁਰੂ ਕੇ ਲੰਗਰ ਦਰਬਾਰ ਸਾਹਿਬ ਜੀ ਤਰਨ ਤਾਰਨ ਅਤੇ ਕਦੀ ਭੂਰੀ ਵਾਲੇ ਡੇਰੇ ਤੋਂ ਪ੍ਰਸ਼ਾਦਾ ਛੱਕ ਕੇ ਪੇਟ ਨੂੰ ਝੁਲਕਾ ਦੇ ਲੈਣਾ ਅਤੇ ਕਈ ਵਾਰ ਲਾਂਗਰੀਆਂ ਵੱਲੋਂ ਮਨ੍ਹਾਂ ਕਰਨ ਅਤੇ ਝਿੜਕਾਂ ਖਾਣ ਕਾਰਨ ਰਾਤ ਭੁੱਖਿਆਂ ਹੀ ਗੁਜ਼ਾਰ ਛੱਡਣੀ। ਔਰ ਇਹ ਸਭ ਤ੍ਰਾਸਦੀ ਤੇ ਆਪ ਹੁਦਰਾਪਨ ਮਾਂ ਦੇ ਸਿਰ ਉੱਤੇ ਨਾ ਹੋਣ ਕਾਰਨ ਹੀ ਵਾਪਰਦਾ ਰਿਹਾ। ਪਿਤਾ ਭਾਈ ਸੰਤਾ ਸਿੰਘ ਜੀ ਨੇ ਬੱਚਿਆਂ ਦੇ ਸ਼ੌਕ ਤੇ ਲਗਨ ਨੂੰ ਤੱਕਦਿਆਂ ਮੁੱਢਲੀ ਸੰਗੀਤਕ ਸਿੱਖਿਆ ਹਾਸਲ ਕਰਨ ਲਈ ਪ੍ਰਸਿੱਧ ਸੰਗੀਤ ਉਸਤਾਦ ਪੰਡਤ ਨੱਥੂ ਰਾਮ ਜੀ ਪਾਸ ਭੇਜਣਾ ਸ਼ੁਰੂ ਕਰ ਦਿੱਤਾ। ਸੁਰ ਲੈਅ ਦੀ ਸਮਝ ਤਾਂ ਰਗ਼ਾਂ ਵਿਚ ਹੀ ਸੀ ਸੋ ਚਾਰ ਪੰਜ ਸਾਲ ਦੀ ਸਿਖਲਾਈ ਉਪਰੰਤ ਹੀ ਆਪ ਜੀ ਨੇ ਕੀਰਤਨ ਕਰਨਾ ਆਰੰਭ ਕਰ ਦਿੱਤਾ। ਮਸੀਂ ਆਪ ਜੀ ਦੀ ਉਮਰ 10-11 ਸਾਲ ਦੀ ਹੋਵੇਗੀ ਜਦੋਂ ਆਪ ਜੀ ਨੇ ਗੁਰਦੁਆਰਾ ਚਉਬਾਰਾ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਹਾਜ਼ਰੀ ਭਰ ਕੇ ਸੰਗਤਾਂ ਤੋਂ ਵਾਹ-ਵਾਹ ਤੇ ਅਸੀਸ ਵੀ ਲਈ। ਨਾਲ-ਨਾਲ ਆਪਣੇ ਪਿਤਾ ਸ੍ਰੀ ਪਾਸੋਂ ਦਿਲਰੁਬਾ ਵਜਾਉਣ ਦੀ ਜਾਚ ਵੀ ਸਿੱਖਦੇ ਰਹੇ ਅਤੇ ਫਿਰ ਸੰਨ 1955 ਵਿਚ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਜੀ ਵਿਖੇ ਆਪ ਜੀ ਨੇ ਬਕਾਇਦਾ ਮੁਲਾਜ਼ਮਤ ਕਰਦਿਆਂ ਕੀਰਤਨ ਦੀ ਸੇਵਾ ਸ਼ੁਰੂ ਕਰ ਦਿਤੀ ਅਤੇ ਨਾਲੋ-ਨਾਲ ਉਸ ਵਕਤ

ਦੇ ਪ੍ਰਸਿੱਧ ਰਬਾਬੀ ਭਾਈ ਮੁਖਤਾਰ ਪਾਸੋਂ ਵੀ ਕੀਰਤਨ ਦੇ ਗੁਰ ਸਿੱਖਣੇ ਸ਼ੁਰੂ ਕਰ ਦਿੱਤੇ, ਕਿਉਂਕਿ ਭਾਈ ਮੁਖਤਾਰ ਤਰਨ ਤਾਰਨ ਵਿਖੇ ਹੀ ਕੀਰਤਨ ਦੀ ਸੇਵਾ ਨਿਭਾਉਂਦੇ ਸਨ। ਭਾਈ ਸਾਹਿਬ ਜੀ ਦੱਸਦੇ ਹਨ ਕਿ ਨੌਕਰੀ ਦੀ ਸ਼ੁਰੂਆਤੀ ਤਨਖਾਹ ਸਾਡੀ ਪਰ ਬੰਦੇ ਸੌ-ਸੌ ਰੁਪਿਆ ਹੁੰਦੀ ਸੀ। ਆਪ ਜੀ ਨੇ ਆਪਣੇ ਭਰਾਵਾਂ ਨਾਲ ਰਾਗੀ ਜੱਥੇ ਸਮੇਤ ਤਰਨ ਤਾਰਨ ਸਾਹਿਬ ਵਿਖੇ ਲਗਭਗ 1965 ਤੱਕ ਕੋਈ ਦਸ ਵਰ੍ਹਿਆਂ ਤੱਕ ਸੇਵਾ ਨਿਭਾਈ, ਜਦੋਂ ਆਪ ਜੀ ਦੀ ਗਾਇਕੀ ਅਤੇ ਕੀਰਤਨ ਵਿਚ ਅੰਤਾਂ ਦਾ ਨਿਖਾਰ ਤੇ ਸਿਖਰ ਆ ਗਿਆ ਤਾਂ ਆਪ ਜੀ ਫਿਰ ਜੱਥੇ ਸਮੇਤ ਹੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਸੇਵਾ ਨਿਭਾਉਣ ਲੱਗੇ ਜੋ ਕਿ ਨਿਰੰਤਰ 1991 ਤੱਕ ਨਿਭਾਈ ਹੈ। ਸ੍ਰੀ ਦਰਬਾਰ ਸਾਹਿਬ ਜੀ ਦੇ ਸਰਬਰਾਹਾਂ ਵੱਲੋਂ ਆਪ ਜੀ ਨੂੰ ਕੁਝ ਸਮੇਂ ਲਈ ਦਿਲੀ ਦੀਆਂ ਸਿੱਖ ਸੰਗਤਾਂ ਅਤੇ ਦਿਲੀ ਸਿੱਖ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਵੱਲੋਂ ਮੰਗ ਕਰਨ ਤੇ ਡੈਪੂਟੇਸ਼ਨ 'ਤੇ ਵੀ ਭੇਜਿਆ ਗਿਆ। ਆਪ ਜੀ ਦੀ ਮਨਮੋਹਕ ਆਵਾਜ਼ ਵਿਚ ਇਕ ਖਾਸ ਤਰ੍ਹਾਂ ਦੀ ਲਚਕ ਹੈ, ਜੋ ਕਿ ਗਾਇਣ ਕਰਦਿਆਂ ਰਬੜ ਦੀ ਤਰ੍ਹਾਂ ਵੱਧ ਘੱਟ ਜਾਂਦੀ ਅਤੇ ਅਤਿ ਸੁਰ ਲੈਅ 'ਚ ਰਹਿਣਾ ਆਪ ਜੀ ਦੇ ਪਰਪੱਕ ਗਾਇਕ ਤੇ ਕੀਰਤਨੀਏਂ ਹੋਣ ਦਾ ਸਬੂਤ ਹੈ। ਮੈਂ 1974-76 'ਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵਿਚ ਜਦੋਂ ਸੰਗੀਤ ਦੀ ਮੁੱਢਲੀ ਸਿਖਲਾਈ ਪ੍ਰਾਪਤ ਕਰ ਰਿਹਾ ਸਾਂ ਤਾਂ ਹਫਤੇ ਬਾਅਦ ਛੁੱਟੀ ਵਾਲੇ ਦਿਨ ਵਾਹੋ-ਵਾਹੀ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਪੁੱਜ ਜਾਣਾ ਅਤੇ ਭਾਈ ਬਲਬੀਰ ਸਿੰਘ ਜੀ ਦੇ ਰਾਗੀ ਜੱਥੇ ਦੀ ਡਿਊਟੀ ਦਾ ਬੇਸਬਰੀ ਨਾਲ ਇੰਤਜ਼ਾਰ ਕਰਨਾ ਆਪ ਜੀ ਡਿਊਟੀ 'ਤੇ ਬੈਠਦੇ ਹੀ ਪਰੰਪਰਕ ਸ਼ੈਲੀ ਅਨੁਸਾਰ ਧਰੁਪਦ, ਧਮਾਰ, ਜਾਂ ਕਿਸੇ ਵੱਡੇ ਤਾਲ ਅਤੇ ਵਕਤੀ ਰਾਗ ਮੁਤਾਬਿਕ ਕੀਰਤਨ ਦੀ ਆਰੰਭਤਾ ਕਰਕੇ ਸੁੰਨ ਪਾ ਦਿੰਦੇ, ਆਪ ਜੀ ਦੇ ਭਰਾਤਾ ਭਾਈ ਮਹਿੰਦਰ ਸਿੰਘ ਜੀ ਵੱਲੋਂ ਜੋੜੀ ਦਾ ਸਾਥ ਕਮਾਲਾਂ ਭਰਿਆ ਹੁੰਦਾ ਸੀ ਜਿਸ ਦਾ ਕੋਈ ਤੋੜ ਹੀ ਨਹੀਂ ਸੀ। ਭਾਈ ਮਹਿੰਦਰ ਸਿੰਘ ਜੀ ਵਾਂਗ ਚੌਕੰਨੇ ਹੋ ਕੇ ਤਬਲਾ ਵਜਾਉਂਦਾ ਮੈਂ ਨਹੀਂ ਕੋਈ ਡਿੱਠਾ। ਭਾਈ ਸਾਹਿਬ ਭਾਈ ਬਲਬੀਰ ਸਿੰਘ ਜੀ ਦੇ ਧੁਰ ਅੰਦਰ ਰਾਗਾਂ, ਤਾਲਾਂ, ਬੰਦਸ਼ਾਂ ਦਾ ਕੋਈ ਅਮੁੱਕ ਖਜ਼ਾਨਾ ਸਮੋਇਆ ਹੋਇਆ ਹੈ। ਮੌਜੂਦਾ ਵਕਤ ਸ਼ਾਇਦ ਹੀ ਕਿਸੇ ਪਾਸ ਗੁਰਮਤਿ ਸੰਗੀਤ ਦੀ ਇਤਨੀ ਧਰੋਹਰ ਹੋਵੇ। ਇਕ ਗੱਲ ਖਾਸ ਜੋ ਕਿ ਮੈਂ ਕਹਿਣ ਲੱਗਾ ਝਿਜਕਾਂਗਾ ਨਹੀਂ ਉਹ ਇਹ ਸੀ ਕਿ ਭਾਈ ਸਾਹਿਬ ਜੀ ਦੀ ਸਮੁੱਚੀ ਹੀ ਗਾਇਕੀ ਉਪਰ ਪਾਕਿਸਤਾਨ ਦੀ ਸੁਪ੍ਰਸਿੱਧ ਗਾਇਕਾ ਇਕਬਾਲ ਬਾਨੋਂ ਦਾ ਡਾਹਢਾ ਪ੍ਰਭਾਵ ਤੇ ਛਾਪ ਹੈ। ਆਪ ਜੀ ਜਦੋਂ ਵੀ ਖੁੱਭ ਕੇ ਆਵਾਜ਼ ਲਗਾਉਂਦੇ ਹਨ ਤਾਂ ਸੁਨਣ ਵਾਲੇ ਅਸਲੀ ਸਰੋਤੇ ਦੇ ਅੰਦਰ ਇਕ ਧੂਹ ਜਿਹੀ ਪੈ ਜਾਂਦੀ ਹੈ, ਔਰ ਇਹ ਉਹ ਹੀ ਅਲਾਪਕਾਰੀਆਂ ਨੇ ਜਿਹੜੀਆਂ ਮੁੱਦਤਾਂ ਤੋਂ ਸ੍ਰੀ ਦਰਬਾਰ ਸਾਹਿਬ ਜੀ ਦੇ ਧੁਰ ਅੰਦਰੋਂ ਗੂੰਜਦੀਆਂ ਰਹੀਆਂ ਨੇ, ਪਰ ਅਫ਼ਸੋਸ ਕਿ ਅੱਜਕਲ ਉਹ ਰਿਆਜ਼ੀ ਲਚਕਦਾਰ ਤੇ ਖ਼ੁਦਾਈ ਆਵਾਜ਼ਾਂ ਖਵਰੇ ਕਿਥੇ ਗੁੰਮ ਹੋ ਗਈਆਂ ਨੇ, ਖ਼ੈਰ! ਇਹ ਤਾਂ ਸਾਡੇ ਸਤਿਕਾਰਤ ਪ੍ਰਬੰਧਕ ਹੀ ਦੱਸ ਸਕਦੇ ਨੇ? ਆਪ ਜੀ ਦੀ ਸੇਵਾ ਕਾਲ ਦੌਰਾਨ ਵੀ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਅੰਤਾਂ ਦੇ ਗੁਣੀ ਜਨ ਚੋਟੀ ਦੇ ਰਾਗੀ ਜਥੇ ਰਹੇ ਨੇ, ਮਿਸਾਲ ਵਜੋਂ ਭਾਈ ਹਰੀ ਸਿੰਘ ਜੀ, ਮਰਹੂਮ ਸ਼ਖਸ਼ੀਅਤ, ਭਾਈ ਬਲਦੇਵ ਸਿੰਘ ਜੀ

ਪ੍ਰਿੰਸੀਪਲ, ਮਰਹੂਮ ਭਾਈ ਅਮਰੀਕ ਸਿੰਘ ਜੀ, ਮਰਹੂਮ ਤੇ ਘਾਗ ਰਾਗੀ ਭਾਈ ਬਖਸ਼ੀਸ਼ ਸਿੰਘ ਜੀ, ਭਾਈ ਗੁਰਮੇਲ ਸਿੰਘ ਜੀ, ਮਰਹੂਮ ਭਾਈ ਪ੍ਰਿਥੀਪਾਲ ਸਿੰਘ ਜੀ ਮਹੂ ਵਾਲੇ ਇਤਿਆਦਕ, ਯਾਨੀ ਕਿ ਸਭ ਦੇ ਸਭ ਹੀ ਰਾਗੀ ਜੱਥੇ ਆਪੋ-ਆਪਣੇ ਫਨ ਵਿਚ ਪਰਪੱਕ ਸਨ, ਲੇਕਿਨ ਇਹ ਵੀ ਇਕ ਕੌੜਾ ਸੱਚ ਹੈ ਕਿ ਇਹਨਾਂ ਹੀ ਦਹਾਕਿਆਂ ਵਿਚ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੇ ਅੰਦਰ ਚੱਲ ਰਹੀ ਸਦੀਆਂ ਪੁਰਾਣੀ ਗੁਰਮਤਿ ਸ਼ੈਲੀ ਨੂੰ ਜਿਵੇਂ ਇੱਕੋ-ਇਕ ਸਾਧਾਰਨ ਰਾਗੀ ਜੱਥੇ ਰਾਹੀਂ ਢਾਹ ਲਾਈ ਗਈ ਤੇ ਕਿਵੇਂ ਵਕਤੀ ਪ੍ਰਬੰਧਕਾਂ ਦੀ ਬੇਲੋੜੀ ਦਖਲ-ਅੰਦਾਜ਼ੀ ਨਾਲ ਮਰਿਆਦਾ ਦਾ ਘਾਣ ਕੀਤਾ ਗਿਆ, ਇਹ ਇਕ ਵੱਖਰਾ ਵਿਸ਼ਾ ਹੈ, ਜਿਸ ਬਾਰੇ ਮੈਂ ਕਿਸੇ ਅਲੱਗ ਲੇਖ 'ਚ ਜ਼ਰੂਰ ਜ਼ਿਕਰ ਕਰਾਂਗਾ। ਖ਼ੈਰ! ਮੈਂ ਆਪਣੇ ਮੂਲ ਵਿਸ਼ੇ ਵੱਲ ਆਵਾਂ, ਅੱਜ ਦੀ ਸਦੀ ਵਿਚ ਇਕੋ ਇਕ ਭਾਈ ਬਲਬੀਰ ਸਿੰਘ ਜੀ ਜੀਵਤ ਕੀਰਤਨੀਏਂ ਨੇ ਜਿਹਨਾਂ ਨੂੰ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਮਾਮ ਹੀ ਇਕੱਤੀ ਰਾਗਾਂ ਅਤੇ ਉਪ-ਰਾਗਾਂ ਨੂੰ ਗਾਉਣ 'ਚ ਮੁਹਾਰਤ ਹਾਸਿਲ ਹੈ, ਔਰ ਨਿਰੀ ਪੂਰੀ ਮੁਹਾਰਿਤ ਹੀ ਨਹੀਂ ਬਲਕਿ ਆਪ ਜੀ ਨੇ ਇਕੱਤੀ ਰਾਗਾਂ ਨੂੰ ਬਾਖ਼ੂਬੀ ਗਾਇਣ ਕਰਦਿਆਂ ਕੌਮ ਨੂੰ ਕੈਸਟਾਂ ਵੀ ਦਿੱਤੀਆਂ ਨੇ, ਅਜੇ ਹੁਣੇ-ਹੁਣੇ ਹੀ ਆਪ ਜੀ ਨੇ ਇਕ ਵਿਲੱਖਣ ਕਾਰਨਾਮਾ ਕੀਤਾ ਹੈ ਜੋ ਕਿ ਨਾਯਾਬ ਹੈ। ਆਪ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪੰਚਵੰਜਾਂ ਹੀ ਪੜਤਾਲਾਂ ਨੂੰ ਬਹੁਤ ਹੀ ਆਹਲਾ ਢੰਗ ਨਾਲ ਗਾਇਣ ਕਰਕੇ ਰਿਕਾਰਡ ਕਰਵਾ ਦਿਤਾ ਹੈ, ਜੋ ਕਿ ਗੁਰਮਤਿ ਸੰਗੀਤ ਅਤੇ ਸਿੱਖ ਪੰਥ ਨੂੰ ਆਪ ਜੀ ਦੀ ਵੱਡੀ ਤੇ ਦੁਰਲੱਭ ਦੇਣ ਹੈ, ਇਸ ਦੇ ਬਦਲੇ ਮੈਂ ਤਾਂ ਆਪ ਜੀ ਦਾ ਰੋਮ-ਰੋਮ ਤੋਂ ਰਿਣੀ ਹਾਂ, ਕਿਉਂਕਿ ਐਡੇ-ਐਡੇ ਵੱਡੇ ਕੰਮ ਕਰਨੇ ਸਾਡੇ ਜਿਹੇ ਹਾਰੀ-ਸਾਰੀ ਦਾ ਕੰਮ ਨਹੀਂ। ਇਹਨਾਂ ਹੀ ਉਪਰੋਕਤ ਗੁਣਾਂ ਨੂੰ ਤੱਕਦਿਆਂ, ਭਾਈ ਬਲਬੀਰ ਸਿੰਘ ਜੀ ਨੂੰ ਹੁਣ ਤੱਕ ਵੱਖ-ਵੱਖ ਸੰਸਥਾਵਾਂ ਤੇ ਸਿਰਮੌਰ ਜਥੇਬੰਦੀਆਂ ਤਰਫ਼ੋਂ ਕੋਈ ਵੀਹ ਕੁ ਵਾਰ ਤਾਂ ਸ਼੍ਰੋਮਣੀ ਰਾਗੀ ਦਾ ਹੀ ਐਵਾਰਡ ਪ੍ਰਾਪਤ ਹੋ ਚੁਕੈ, ਜਿਹਨਾਂ ਵਿਚੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਸ਼ਾ ਵਿਭਾਗ ਪੰਜਾਬ ਸਰਕਾਰ ਅਤੇ ਸਾਬਕਾ ਰਾਸ਼ਟਰਪਤੀ ਕੇ.ਆਰ.ਨਾਰਾਇਣ ਵੱਲੋਂ ਵੀ ਸ਼੍ਰੋਮਣੀ ਐਵਾਰਡ ਦਿਤਾ ਹੋਇਆ ਸ਼ਾਮਿਲ ਹੈ। ਇਤਨੀ ਵਾਰ ਕਿਸੇ ਰਾਗੀ ਨੂੰ ਐਵਾਰਡਾਂ ਦਾ ਨਸੀਬ ਹੋਣਾ ਕੋਈ ਮਾੜੀ ਮੋਟੀ ਪ੍ਰਾਪਤੀ ਨਹੀਂ ਹੈ, ਔਰ ਇਹ ਸਭ ਭਾਈ ਸਾਹਿਬ ਜੀ ਦੀ ਕੀਤੀ ਹੋਈ ਬੇਹੱਦ ਮਿਹਨਤ ਤੇ ਲਗਨ ਦਾ ਸਿੱਟਾ ਹੈ। ਇਕ ਆਪ ਜੀ ਵਿਚ ਹੋਰ ਖਾਸ ਗੱਲ ਹੈ, ਆਪ ਜੀ ਬਿਲਕੁਲ ਫੱਕਰ ਕਿਸਮ ਦੇ ਦਰਵੇਸ਼ੀ ਇਨਸਾਨ ਨੇ। ਆਪ ਜੀ ਨੇ ਕਦੀ ਵੀ ਕਿਸੇ ਪ੍ਰਬੰਧਕ ਜਾਂ ਫਨੇ ਖਾਂਵਾਂ ਦੀ ਈਨ ਨਹੀਂ ਜੇ ਮੰਨੀ, ਬੱਸ ਇਹੋ ਹੀ ਸੁਭਾਅ ਰੱਖਿਆ ਕਿ ਪਰਵਾਹ ਨਾਹੀ ਕਿਸੇ ਕੇਰੀ ਬਾਝੁ ਸਚੇ ਨਾਹਿ॥ ਆਪ ਜੀ ਜਿਥੇ ਸਟੇਜ਼ ਦੇ ਧਨੀ ਹਨ, ਉਥੇ ਬੋਲਦੇ ਵੀ ਬੇਬਾਕੀ ਨਾਲ ਹਨ। ਮੈਂ ਆਪ ਜੀ ਨੂੰ ਬਚਪਨ ਤੋਂ ਹੀ ਵੇਂਹਦਾ ਆਇਆਂ ਹਾਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਦਰਬਾਰ ਸਾਹਿਬ ਜੀ ਵੱਲੋਂ ਸਦੀਆਂ ਪੁਰਾਣੀ ਪਰੰਪਰਾ ਮੁਤਾਬਿਕ ਜੋ ਹਰ ਸਾਲ ਅਕਤੂਬਰ ਮਹੀਨੇ 'ਚ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਸਮੇਂ ਜੋ ਮੰਜੀ ਸਾਹਿਬ ਹਾਲ ਦੀਵਾਨ ਵਿਖੇ ਨਿਰਧਾਰਤ ਰਾਗਾਂ 'ਚ ਕੀਰਤਨ ਦਰਬਾਰ ਕਰਵਾਇਆ ਜਾਂਦਾ ਹੈ, ਆਪ ਜੀ ਦਾ ਇਸ ਰਾਗ ਦਰਬਾਰ 'ਚ ਸ਼ਾਮਲ ਹੋਣਾ ਜ਼ਰੂਰੀ

ਸਮਝਿਆ ਜਾਂਦਾ ਰਿਹਾ ਹੈ ਅਤੇ ਜਦੋਂ ਵੀ ਆਪ ਜੀ ਦਾ ਟਾਈਮ ਹੁੰਦਾ ਹੈ ਤਾਂ ਤਮਾਮ ਸੰਗਤਾਂ ਵਿਚ ਖੁਸ਼ੀ ਦੀ ਲਹਿਰ ਦੌੜ ਪੈਂਦੀ ਹੈ, ਕਿ ਹੁਣ ਅਨੰਦ ਬਣੇਗਾ, ਕਿਉਂਕਿ ਭਾਈ ਬਲਬੀਰ ਸਿੰਘ ਜੀ ਜੋ ਆ ਗਏ ਨੇ ਤੇ ਫਿਰ ਭਾਈ ਬਲਬੀਰ ਸਿੰਘ ਹੁਰਾਂ ਨੇ ਵੀ ਸੰਗਤਾਂ ਦਾ ਕਦੀ ਹੱਕ ਨਹੀਂ ਜੇ ਰੱਖਿਆ। ਜਦੋਂ ਵੀ ਆਪ ਜੀ ਸਟੇਜ਼ ਦਾ ਸ਼ਿੰਗਾਰ ਬਣਦੇ ਹਨ ਤਾਂ ਕੇਹਰੀ ਸ਼ੇਰ ਦੀ ਤਰ੍ਹਾਂ ਗੜਗੱਜਾਂ ਪਾਉਂਦੇ ਹੋਏ ਛਾਅ ਜਿਹੇ ਜਾਂਦੇ ਨੇ। ਫਿਰ ਤਮਾਮ ਸੰਗਤਾਂ ਜੈਕਾਰਿਆਂ ਦੀ ਗੂੰਜ ਨਾਲ ਆਪ ਜੀ ਦੀ ਹੋਰ ਜ਼ਿਆਦਾ ਹੌਂਸਲਾ ਅਫਜ਼ਾਈ ਕਰਦੀਆਂ ਨਜ਼ਰ ਆਉਂਦੀਆਂ ਨੇ। ਆਪ ਜੀ ਇਸ ਸਮੇਂ ਤੇਰ੍ਹਾ-ਚੌਦਾਂ ਵਰ੍ਹਿਆਂ ਦੇ ਹੋ ਗਏ ਨੇ, ਪ੍ਰੰਤੂ ਆਵਾਜ਼ ਦੀ ਬੁਲੰਦੀ ਵਿਚ ਅਜੇ ਰਤਾ ਭਰ ਵੀ ਫ਼ਰਕ ਨਹੀਂ ਜੇ ਪਿਆ। ਅਜੇ ਵੀ ਸਿੱਖ ਸੰਗਤਾਂ ਦੀ ਮੰਗ ਉੱਪਰ ਗਾਹੇ ਬਗਾਹੇ ਕੀਰਤਨ ਦੀ ਸੇਵਾ ਕਰਨ ਲਈ ਟੁਰ ਜਾਂਦੇ ਨੇ। ਸਰੀਰ ਭਾਵੇਂ ਆਪ ਜੀ ਦਾ ਕੁਝ ਭਾਰੀ ਹੋ ਗਿਆ ਹੈ, ਪ੍ਰੰਤੂ ਆਪ ਜੀ ਦੀ ਹਿੰਮਤ ਵਿਚ ਕੋਈ ਫ਼ਰਕ ਨਹੀਂ ਪਿਆ। ਸਦਾ ਚੜ੍ਹਦੀ ਕਲਾ 'ਚ ਹੀ ਰਹਿੰਦੇ ਨੇ। ਭਾਵੇਂ ਆਪ ਜੀ ਦੇ ਨਾਲੋਂ ਦੋਵੇਂ ਹੀ ਭਰਾਤਾ ਸਦਾ ਲਈ ਵਿਛੜ ਚੁੱਕੇ ਨੇ ਅਤੇ ਆਪ ਜੀ ਉਹਨਾਂ ਦਾ ਘਾਟਾ ਵੀ ਬਥੇਰਾ ਮਹਿਸੂਸ ਕਰਦੇ ਨੇ, ਪਰ ਰੱਬੀ ਰਜ਼ਾ ਨੂੰ ਮੰਨਦਿਆਂ ਕੀਰਤਨ 'ਚ ਖੜੋਤ ਨਹੀਂ ਜੇ ਆਉਣ ਦਿੱਤੀ, ਆਪ ਜੀ ਦੀ ਪਰਿਵਾਰਕ ਪੀੜ੍ਹੀ ਦੇ ਰੌਸ਼ਿਨ-ਏ-ਚਿਰਾਗ ਆਪ ਜੀ ਦੇ ਫਰਜ਼ੰਦ (ਪੁੱਤਰ) ਭਾਈ ਬਹਾਦਰ ਸਿੰਘ ਜੀ ਅਤੇ ਭਾਈ ਸੌਦਾਗਰ ਸਿੰਘ ਜੀ ਆਪ ਜੀ ਦੇ ਹੀ ਪਦ੍ਹ ਚਿੰਨ੍ਹਾਂ 'ਤੇ ਟੁਰਦੇ ਹੋਏ ਤਨਦੇਹੀ ਨਾਲ ਕੀਰਤਨ ਕਰਨ 'ਚ ਜੁੱਟੇ ਹੋਏ ਨੇ। ਰੱਬ ਕਰੇ! ਆਪ ਜੀ ਆਪਣੇ ਗੁਣੀਂ ਬਾਪ ਦੇ ਪਾਏ ਹੋਏ ਪੂਰਨਿਆਂ ਉੱਤੇ ਟੁੱਰ ਕੇ ਸਿੱਖ ਪੰਥ ਦੀ ਸੇਵਾ 'ਚ ਤਨਦੇਹੀ ਨਾਲ ਜੁੱਟੇ ਰਹਿਣ, ਮੇਰੀ ਇਹ ਦੁਆ ਹੈ।

# ਪ੍ਰੋਫ਼ੈਸਰ ਅਵਤਾਰ ਸਿੰਘ ਨਾਜ਼

ਮਰਹੂਮ ਸਖਸ਼ੀਅਤ ਪ੍ਰੋਫੈਸਰ ਅਵਤਾਰ ਸਿੰਘ ਜੀ 'ਨਾਜ਼' ਗੁਰਮਤਿ ਸੰਗੀਤ ਜਗਤ ਦੀ ਰੂਹਾਨੀ ਫ਼ਿਜ਼ਾਅ ਦਾ ਇਕ ਅਜਿਹਾ ਸਿਤਾਰਾ ਤੇ ਚਿਰਾਗ ਸੀ ਕਿ ਜਿਸ ਦੀ ਲੋਅ ਨਾਲ ਮੌਜੂਦਾ ਸਮੇਂ ਅਣਗਿਣਤ ਹੀ ਚਿਰਾਗ ਲੱਟ-ਲੱਟ ਬਲਦੇ ਹੋਏ ਰੌਸ਼ਨੀ ਫੈਲਾਅ ਤੇ ਵੰਡ ਰਹੇ ਦਸੀਂਦੇ ਹਨ। ਜੇਕਰ ਇੰਜ ਆਖ ਲਈਏ ਕਿ ਕੀਰਤਨ ਦੀ ਦੁਨੀਆਂ ਵਿਚ ਸਭ ਤੋਂ ਵਧੀਕ ਆਪ ਜੀ ਦੇ ਹੀ ਸ਼ਗਿਰਦ ਨਿਹਾਰੇ ਜਾ ਸਕਦੇ ਨੇ ਤਾਂ ਅਤਿਕਥਨੀ ਨਹੀਂ ਹੋਵੇਗੀ। ਗੁਰਮਤਿ ਸੰਗੀਤ ਦੀ ਵਿਦਿਆ ਵੰਡਣ ਵਿਚ ਆਪ ਜੀ ਦਾ ਚੋਖਾ ਯੋਗਦਾਨ ਤੇ ਹਿੱਸਾ ਹੈ, ਯਾਨੀ ਕਿ ਆਪਣੀ ਉਮਰ ਦੇ ਚਾਰ ਦਹਾਕਿਆਂ ਤੀਕਰ ਆਪ ਜੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ (ਐਸ.ਜੀ.ਪੀ.ਸੀ.) ਵਿਖੇ ਹੀ ਰਹੇ ਤੇ ਹਜ਼ਾਰਾਂ ਹੀ ਵਿਦਿਆਰਥੀਆਂ ਦੀ ਝੋਲੀ ਵਿਚ ਗੁਰਮਤਿ ਸੰਗੀਤ ਦੀ ਅਨਮੋਲ ਦਾਤ ਪਾਈ। ਆਪ ਜੀ ਪਿਤਾ ਜੈਰਾਮ ਸਿੰਘ ਜੀ ਦੇ ਗ੍ਰਹਿ ਵਿਖੇ ਅੰਮ੍ਰਿਤਸਰ ਸ਼ਹਿਰ (ਪੰਜਾਬ) ਵਿਚ 24 ਜਨਵਰੀ 1933 ਨੂੰ ਪੈਦਾ ਹੋਏ ਅਤੇ ਮੁੱਢਲੀ ਸੰਗੀਤ ਦੀ ਪ੍ਰੇਰਨਾ ਪਿਤਾ ਸ੍ਰੀ ਪਾਸੋਂ ਹੀ ਪ੍ਰਾਪਤ ਹੋਈ। ਆਪ ਜੀ 11 ਸਾਲ ਦੀ ਬਾਲ ਉਮਰੇ ਹੀ ਮਾਸਟਰ ਮੋਹਨ ਲਾਲ ਸਿੰਧੀ ਪਾਸੋਂ ਸੰਗੀਤ ਸਿਖਣ ਲੱਗ ਪਏ ਸਨ, ਫਿਰ ਆਪ ਜੀ 1944 ਵਿਚ ਸੰਤ ਸੁਜਾਨ ਸਿੰਘ ਜੀ ਬਾਗਾਂ ਵਾਲਿਆਂ ਦੇ ਕੀਰਤਨ ਤੋਂ ਪ੍ਰਭਾਵਿਤ ਹੋ ਕੇ ਉਹਨਾਂ ਦੇ ਸ਼ਗਿਰਦ ਪੈ ਗਏ। 1945 ਵਿਚ ਪਿਤਾ ਜੈ ਰਾਮ ਸਿੰਘ ਜੀ ਨੇ ਉਸਤਾਦ ਸੰਤੋਖ ਸਿੰਘ ਜੀ ਪਾਸੋਂ ਕਲਾਸੀਕਲ ਗੁਰਮਤਿ ਸੰਗੀਤ ਸਿਖਾਉਣ ਲਈ ਭੇਜ ਦਿੱਤਾ, ਫਿਰ 1946 ਵਿਚ ਸੰਸਾਰ ਪ੍ਰਸਿੱਧ ਸੰਗੀਤਕਾਰ ਪੰਡਤ ਵੇਦ ਵਿਆਸ ਜੋਸ਼ੀ ਜੀ ਪਾਸੋਂ ਸ਼ਾਸਤਰੀ ਸੰਗੀਤ ਦੀ ਵਿਦਿਆ ਹਾਸਿਲ ਕੀਤੀ, ਪ੍ਰੰਤੂ 1954 ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਖੇ ਸੰਗੀਤ ਕਲਾਸ ਵਿਚ ਦਾਖਲਾ ਲੈ ਕੇ 1957 ਤੱਕ ਖੂਬ ਰਿਆਜ਼/ਮਿਹਨਤ ਕੀਤੀ ਤੇ ਇਸ ਦੌਰਾਨ ਆਪ ਜੀ ਦੇ ਉਸਤਾਦ ਪ੍ਰਿੰਸੀਪਲ ਰਾਜਿੰਦਰ ਸਿੰਘ ਜੀ ਸਨ। ਪਰ ਸਬੱਬ ਦੀ ਗੱਲ ਵੇਖੋ ਕਿ 1962 ਵਿਚ ਇਸੇ ਹੀ ਕਾਲਜ ਵਿਚ ਆਪ ਜੀ ਬਤੌਰ ਸੰਗੀਤ ਪ੍ਰੋਫੈਸਰ ਨਿਯੁਕਤ ਹੋ ਗਏ। 1957 ਵਿਚ ਸ. ਈਸ਼ਰ ਸਿੰਘ ਮਝੈਲ ਪ੍ਰਧਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਆਪ ਜੀ ਦਾ ਕੀਰਤਨ ਸੁਣ ਕੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਬਤੌਰ ਹੈੱਡ ਰਾਗੀ ਨਿਯੁਕਤ ਕਰ ਦਿੱਤਾ। ਪ੍ਰੰਤੂ ਆਪ ਜੀ ਫਿਰ ਦੁਬਾਰਾ ਉਸੇ ਹੀ ਅਧਿਆਪਕੀ ਲਾਈਨ ਵਿਚ ਆ ਗਏ ਤੇ ਫਿਰ 1958 ਤੋਂ 1962 ਤੱਕ ਨਵੀਂ ਦਿਲੀ ਵਿਖੇ ਬਤੌਰ ਹੈੱਡ ਆਫ਼ ਦਾ ਡਿਪਾਰ੍ਟਮੈਂਟ (ਸੰਗੀਤ) ਰਹੇ ਤੇ ਇਥੇ ਹੀ ਦਿਲੀ ਦੇ ਪ੍ਰਸਿੱਧ ਵਿਦਵਾਨ ਤੇ ਸੰਗੀਤਕਾਰ ਪ੍ਰੋਫੈਸਰ ਬੀ.ਐਨ.ਦੱਤਾ ਤੋਂ ਸੰਗੀਤ ਵਿਦਿਆ ਤੇ ਸਿਤਾਰ ਵਜਾਉਣ ਦਾ ਵੀ ਚਾਰ ਸਾਲਾ ਕੋਰਸ ਕੀਤਾ। ਨਾਜ਼ ਸਾਹਿਬ ਜੀ ਤਾਨਪੁਰਾ, ਦਿਲਰੁਬਾ,

ਵਾਇਲਨ ਤੇ ਸਿਤਾਰ ਬਾਖ਼ੂਬੀ ਨਾਲ ਵਜਾ ਲੈਂਦੇ ਸਨ ਅਤੇ ਸਿਖਾਉਂਦੇ ਵੀ ਰਹੇ। ਆਪ ਜੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਸੰਨ 1962 ਤੋਂ ਲੈ ਕੇ ਸੰਨ 2002 ਤੱਕ ਬਤੌਰ ਸੰਗੀਤ ਉਸਤਾਦ ਹੀ ਰਹੇ ਤੇ ਇਸ ਦੌਰਾਨ ਹਜ਼ਾਰਾਂ ਹੀ ਵਿਦਿਆਰਥੀਆਂ ਨੂੰ ਸੰਗੀਤ ਵਿਦਿਆ ਪੜ੍ਹਾਈ। ਨਾਜ਼ ਸਾਹਿਬ ਜੀ ਨੇ ਆਪਣੀ ਜ਼ਿੰਦਗੀ ਵਿਚ ਬਹੁਤ ਸਾਰੀਆਂ ਮਾਣ-ਮੱਤੀਆਂ ਪ੍ਰਾਪਤੀਆਂ ਵੀ ਕੀਤੀਆ। ਆਪ ਜੀ ਨੇ ਬਤੌਰ ਮਿਊਜ਼ਿਕ ਡਾਇਰੈਕਟਰ ਦਿਲੀ ਯੂਨੀਵਰਸਿਟੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਨਵੀਂ ਦਿਲੀ ਵਿਖੇ ਕਾਲਜ ਦੇ ਵਿਦਿਆਰਥੀਆਂ ਨੂੰ ਉੱਚ ਪਾਏ ਦਾ ਗਵਾ ਕੇ ਬਹੁਤ ਹੀ ਪ੍ਰਸ਼ੰਸਾ ਖੱਟੀ। ਇਸ ਦੌਰਾਨ ਇਸ ਪ੍ਰੋਗਰਾਮ ਨੂੰ ਦੇਖਣ ਵਾਲਿਆਂ ਵਿਚ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਤੋਂ ਇਲਾਵਾ ਸ੍ਰੀ ਲਾਲ ਬਹਾਦਰ ਸ਼ਾਸਤਰੀ (ਰੇਲ ਮੰਤਰੀ) ਅਤੇ ਸ੍ਰੀ ਸੀ.ਡੀ.ਦੇਸ਼ਮੁਖ (ਵਜ਼ੀਰ ਖਜ਼ਾਨਾ) ਵੀ ਮੁੱਖ ਮਹਿਮਾਨਾਂ ਵਿਚ ਸ਼ਾਮਲ ਸਨ। 18 ਫਰਵਰੀ 1962 ਨੂੰ ਸਿੱਖ ਸਟੂਡੈਂਟਸ ਫੈਡਰੇਸ਼ਨ ਵੱਲੋਂ ਨਵੀਂ ਦਿੱਲੀ ਵਿਖੇ ਪ੍ਰਸਿੱਧ ਰਾਗੀ ਜੱਥਿਆਂ ਦਾ ਗੁਰਬਾਣੀ ਸੰਗੀਤ ਮੁਕਾਬਲਾ ਕਰਵਾਇਆ ਗਿਆ ਜਿਸ ਵਿਚੋਂ ਆਪ ਜੀ ਨੂੰ ਪਹਿਲਾ ਇਨਾਮ 125/- ਰੁਪਏ ਨਗਦ ਵਿਚ ਪ੍ਰਾਪਤ ਹੋਇਆ ਸੀ ਅਤੇ ਉਸ ਵਕਤ ਦੀਆਂ ਪ੍ਰਸਿੱਧ ਅਖਬਾਰਾਂ ਰੋਜ਼ਾਨਾ ਜਥੇਦਾਰ ਅਤੇ ਅੰਗਰੇਜ਼ੀ ਅਖਬਾਰ ਸਪੋਕਸਮੈਨ ਵੀਕਲੀ ਨੇ ਨਾਜ਼ ਸਾਹਿਬ ਦੀ ਖ਼ੂਬ ਕਵਰੇਜ਼ ਕੀਤੀ। ਯਾਨੀ ਕਿ ਆਪ ਜੀ ਦੀਆਂ ਪ੍ਰਾਪਤੀਆਂ ਦੀ ਫ਼ਹਿਰਿਸਤ ਬਹੁਤ ਲੰਮੇਰੀ ਹੈ। ਮੈਨੂੰ ਮਾਣ ਹੈ ਕਿ, 1974-76 ਦੌਰਾਨ ਮੈਂ ਵੀ ਆਪ ਜੀ ਪਾਸੋਂ ਹੀ ਸੰਗੀਤ ਵਿਦਿਆ ਹਾਸਿਲ ਕੀਤੀ ਹੈ। ਕਾਲਜ ਵਿਖੇ ਵਿਦਿਆਰਥੀਆਂ ਨੂੰ ਸਿਖਾਉਣ ਦਾ ਜੋ ਆਪ ਜੀ ਦਾ ਢੰਗ ਤਰੀਕਾ ਸੀ ਉਹ ਬਹੁਤ ਹੀ ਤਕਨੀਕੀ ਤੇ ਸ਼ਾਲੀਨਤਾ ਭਰਿਆ ਕਿਹਾ ਜਾ ਸਕਦੈ। ਆਪ ਜੀ ਅਤਿ ਸਹਿਜ ਪਿਆਰ ਤੇ ਤਨਦੇਹੀ ਨਾਲ ਸਿਖਾਉਣ ਦੀ ਮੁਹਾਰਤ ਰੱਖਦੇ ਸਨ ਅਤੇ ਇਕ ਇਕ ਸਰਗਮ, ਤਾਨ, ਰਾਗ, ਸ਼ਬਦ ਅਤੇ ਸ਼ੁੱਧਤਾ 'ਤੇ ਪੂਰੀ ਲਗਨ ਨਾਲ ਪਹਿਰਾ ਦੇਂਦੇ ਹੋਏ ਲੰਮੇ ਸਮੇਂ ਤੱਕ ਪ੍ਰੈਕਟਿਸ ਕਰਨ ਨੂੰ ਤਰਜੀਹ ਦੇਂਦੇ ਸਨ ਅਤੇ ਕਦੀ ਵੀ ਕਿਸੇ ਵਿਦਿਆਰਥੀ ਨੂੰ ਗਾਲ, ਮੰਦਾ ਜਾਂ ਫਿੱਕਾ ਬਚਨ ਨਹੀਂ ਬੋਲਿਆ ਕਰਦੇ ਸਨ। ਮੈਂ ਇਹ ਗੱਲ ਬੇਝਿਜਕ ਹੋ ਕੇ ਦਾਅਵੇ ਨਾਲ ਲਿਖ ਰਿਹਾ ਹਾਂ ਕਿ ਚੱਲ ਰਹੇ ਕੋਰਸਾਂ ਸਿਖਲਾਈ ਦੌਰਾਨ ਜਿਹਨਾਂ ਵੀ ਸਿਖਿਆਰਥੀਆਂ ਨੇ ਆਪ ਜੀ ਨਾਲ ਬਦਤਮੀਜ਼ੀ ਜਾਂ ਬਦਸਲੂਕੀ ਕੀਤੀ ਸੀ ਉਹ ਅੱਜ ਤੱਕ ਵੀ ਦਰ-ਦਰ ਦੀਆਂ ਠੋਕਰਾਂ ਖਾ ਰਹੇ ਦੇਖੇ ਜਾ ਸਕਦੇ ਨੇ। ਆਪ ਜੀ ਵਧੇਰੇ ਰਿਆਜ਼, ਮਿਹਨਤ, ਨਿਤਨੇਮ ਅਤੇ ਉਸਤਾਦਾਂ ਦੀ ਸੇਵਾ ਕਰਨ 'ਤੇ ਜ਼ੋਰ ਦੇਂਦੇ ਸਨ। ਇੰਜ ਹੀ ਆਪ ਜੀ ਸਮੇਂ (ਵਕਤ) ਦੇ ਬਹੁਤ ਹੀ ਪਾਬੰਦ ਸਨ ਤੇ ਆਪਣੇ ਵਿਦਿਆਰਥੀਆਂ ਨੂੰ ਅਜੇਹਾ ਕਰਨ ਲਈ ਪ੍ਰੇਰਦੇ ਹੀ ਰਹਿੰਦੇ ਸਨ। ਹਾਂ ਆਪ ਜੀ ਖਾਣ-ਪੀਣ ਦੇ ਮਾਮਲੇ 'ਚ ਬਹੁਤ ਹੀ ਸੰਜੀਦਾ ਤੇ ਪ੍ਰਹੇਜੀ ਵੀ ਸਨ। ਪ੍ਰੋਫੈਸਰ ਸਾਹਿਬ ਜੀ ਪੰਜਾਹ ਰਾਗਾਂ ਅਤੇ ਪੰਦਰਾਂ ਵੱਡੇ ਤਾਲਾਂ ਵਿਚ ਗਾਇਣ ਕਰਨ ਦੀ ਮੁਹਾਰਤ ਰੱਖਦੇ ਸਨ ਅਤੇ ਵਿਦਿਆਰਥੀਆਂ ਨੂੰ ਸਿਖਾ ਵੀ ਸਕਦੇ ਸਨ। ਆਪ ਜੀ ਕਿਸੇ ਵੀ ਸ਼ਬਦ ਦੀ ਨੁਟੇਸ਼ਨ ਕਿਸੇ ਵੀ ਰਾਗ ਵਿਚ ਮੂੰਹ-ਜ਼ੁਬਾਨੀ ਨਾਲ-ਨਾਲ ਹੀ ਲਿਖ ਦਿਆ ਕਰਦੇ ਸਨ ਔਰ ਕੋਈ ਵਧੇਰੇ ਸੁਰ ਗਿਆਨ ਵਾਲਾ ਪਰਪੱਕ ਉਸਤਾਦ ਹੀ ਅਜੇਹਾ ਕਰ ਸਕਦੈ। ਕੀਰਤਨ ਤੋਂ ਇਲਾਵਾ ਆਪ ਜੀ ਹੋਮਿਉਪੈਥੀ ਡਾਕਟਰ ਵੀ ਸਨ। ਹਰ

ਵਿਦਿਆਰਥੀ ਅਤੇ ਲੋੜਵੰਦਾਂ ਦਾ ਇਲਾਜ ਵੀ ਫ਼ਰੀ ਕਰਿਆ ਕਰਦੇ ਸਨ। ਆਪ ਜੀ ਦਾ ਬੇਟਾ ਭਾਈ ਭੁਪਿੰਦਰ ਸਿੰਘ ਵੀ ਕੀਰਤਨ ਕਰਦਾ ਹੈ ਤੇ ਇੰਜ ਹੀ ਆਪ ਜੀ ਦੀਆਂ ਦੋਵੇਂ ਬੱਚੀਆਂ ਵੀ ਬਹੁਤ ਹੀ ਸੁਰੀਲਾ ਕੀਰਤਨ ਕਰਦੀਆਂ ਹਨ। ਆਪ ਜੀ ਅੰਮ੍ਰਿਤ ਵੇਲੇ ਸਮੇਂ ਦੇ ਰਿਆਜ਼ ਕਰਨ ਲਈ ਬਹੁਤ ਹੀ ਪ੍ਰੇਰਿਆ ਕਰਦੇ ਸਨ ਕਿ ਹਰ ਕੀਰਤਨੀਏਂ ਲਈ ਸਵੇਰ ਵੇਲੇ ਸੁਰ ਅਭਿਆਸ ਕਰਨਾ ਜ਼ਰੂਰੀ ਹੈ। ਆਪ ਜੀ ਹਰ ਸਾਲ ਹੀ ਮੰਜੀ ਸਾਹਿਬ ਹਾਲ ਦੀਵਾਨ ਵਿਚ ਹੁੰਦੇ ਰਾਗ ਦਰਬਾਰ ਸਮੇਂ ਵਿਧੀ ਅਨੁਸਾਰ ਨਿਰਧਾਰਤ ਰਾਗਾਂ 'ਚ ਗਾਇਣ ਕਰਕੇ ਸਿੱਖ ਸੰਗਤਾਂ ਪਾਸੋਂ ਵਾਹਵਾ ਵੀ ਲੁੱਟਦੇ ਸਨ। ਆਪ ਜੀ ਬਹੁਤ ਹੀ ਬੇਬਾਕੀ ਨਾਲ ਕਿਹਾ ਕਰਦੇ ਸਨ ਕਿ ਸਿੱਖ ਸੰਗਤਾਂ ਕੇਵਲ ਸੁਰੀਲੇ ਤੇ ਮਿਲਕੇ ਗਾਇਣ ਕਰਨ ਵਾਲਿਆਂ ਨੂੰ ਹੀ ਉਤਸ਼ਾਹਿਤ ਕਰਨ ਅਤੇ ਜੇਹੜਾ ਵੀ ਰਾਗੀ/ਕੀਰਤਨੀਆਂ ਸਿੰਘ ਤਾਲ ਸਾਹਿਤ ਮੰਗਲਾਚਰਣ ਗਾਇਣ ਕਰਨ, ਧਰੁਪਦ ਧਮਾਰ ਦਾ ਗਾਇਣ ਕਰਨ, ਜੋੜੀ ਦਾ ਵਜੰਤਰੀ ਜੋ ਖੁੱਲ੍ਹੇ ਬੋਲ ਵਜਾ ਸਕੇ ਉਹੀ ਨਾਲ ਤਬਲਾ ਵਜਾਵੇ, ਕੇਵਲ ਤਿੰਨ ਤਾਲ, ਕੈਹਰਵਾਂ ਜਾਂ ਦਾਦਰਾ ਹੀ ਨਾ ਵਜਾਵੇ ਸਗੋਂ ਗਾਇਣ ਕਰਨ ਸਮੇਂ ਸਾਰੇ ਪ੍ਰਸਿੱਧ ਤਾਲਾਂ ਨੂੰ ਵਜਾਉਂਦਾ ਹੋਵੇ। ਸੋ ਐਸੇ ਹੀ ਰਾਗੀ ਜੱਥਿਆਂ ਨੂੰ ਪ੍ਰੇਮੀ-ਜਨ ਸਤਿਕਾਰ ਕਰਕੇ ਉਤਸ਼ਾਹਿਤ ਕਰਨ ਨਾ ਕਿ ਫਿਲਮੀਨੁੰਮਾ ਕੀਰਤਨ ਗਾਇਣ ਕਰਨ ਵਾਲਿਆਂ ਨੂੰ? ਜੇਕਰ ਗੱਲ ਕਰੀਏ ਪ੍ਰੋਫੈਸਰ ਅਵਤਾਰ ਸਿੰਘ ਜੀ ਨਾਜ਼ ਹੋਰਾਂ ਦੀਆਂ ਪ੍ਰਾਪਤੀਆਂ ਦੀ, ਤਾਂ ਅਸਲ ਪ੍ਰਾਪਤੀਆਂ ਦੀ ਤਾਂ ਜੀਉਂਦੀ ਜਾਗਦੀ ਹੋਈ ਮਿਸਾਲ ਸਾਡੇ ਸਭਨਾਂ ਦੇ ਸਾਹਵੇਂ ਪ੍ਰਤੱਖ ਰੂਪ 'ਚ ਦਿਸ ਰਹੀਏ, ਜੇਕਰ ਅੱਜ ਸੰਸਾਰ ਭਰ 'ਚ ਕਿਸੇ ਗੁਰਮਤਿ ਸੰਗੀਤ ਉਸਤਾਦ ਦੇ ਸਭ ਤੋਂ ਵੱਧ ਸ਼ਗਿਰਦ ਹਨ ਤਾਂ ਉਹਨਾਂ 'ਚੋਂ ਮੋਹਰੀ ਨਾਮ ਸਤਿਕਾਰਯੋਗ ਉਸਤਾਦ ਪ੍ਰੋਫੈਸਰ ਅਵਤਾਰ ਸਿੰਘ ਜੀ ਨਾਜ਼ ਦਾ ਸਭ ਤੋਂ ਉਪਰ ਹੈ। ਮਿਸਾਲ ਵਜੋਂ ਵਿਸ਼ਵ ਪ੍ਰਸਿੱਧੀ ਪ੍ਰਾਪਤ ਅਤੇ ਪ੍ਰਸਿੱਧ ਸ਼ਾਗਿਰਦਾਂ ਦਾ ਜ਼ਿਕਰ ਕਰਨਾ ਬਾ-ਜ਼ਰੂਰੀ ਬਣਦਾ ਹੈ। 1) ਭਾਈ ਹਰਜਿੰਦਰ ਸਿੰਘ ਜੀ ਸ੍ਰੀਨਗਰ ਵਾਲੇ 2) ਭਾਈ ਰਵਿੰਦਰ ਸਿੰਘ ਜੀ ਹਜ਼ੂਰੀ ਰਾਗੀ ਜੱਥਾ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ 3) ਭਾਈ ਅਤਰ ਸਿੰਘ ਜੀ ਹਜ਼ੂਰੀ ਰਾਗੀ 4) ਭਾਈ ਗੁਰਦੇਵ ਸਿੰਘ ਜੀ ਹਜ਼ੂਰੀ ਰਾਗੀ 5) ਭਾਈ ਸੁਰਿੰਦਰ ਸਿੰਘ ਜੋਧਪੁਰੀ ਹਜ਼ੂਰੀ ਰਾਗੀ 6) ਭਾਈ ਹਰਨਾਮ ਸਿੰਘ ਜੀ ਸ੍ਰੀਨਗਰ ਵਾਲੇ ਹਜ਼ੂਰੀ ਰਾਗੀ 7) ਭਾਈ ਬਖਸ਼ੀਸ ਸਿੰਘ ਜੀ ਹਜ਼ੂਰੀ ਰਾਗੀ 8) ਭਾਈ ਬਲਵਿੰਦਰ ਸਿੰਘ ਬਰਵਾਲਾ ਹਜ਼ੂਰੀ ਰਾਗੀ 9) ਭਾਈ ਗੁਰਵਿੰਦਰ ਸਿੰਘ ਜੀ ਹਜ਼ੂਰੀ ਰਾਗੀ 10) ਭਾਈ ਅਮਰੀਕ ਸਿੰਘ ਕਠਿਆਲੀ ਹਜ਼ੂਰੀ ਰਾਗੀ 11) ਭਾਈ ਉਂਕਾਰ ਸਿੰਘ ਜੀ ਹਜ਼ੂਰੀ ਰਾਗੀ 12) ਭਾਈ ਅਮਰੀਕ ਸਿੰਘ ਜੀ ਰਤਨ ਹਜ਼ੂਰੀ ਰਾਗੀ 13) ਭਾਈ ਰਣਜੀਤ ਸਿੰਘ ਜੀ ਹਜ਼ੂਰੀ ਰਾਗੀ 14) ਪ੍ਰੋਫੈਸਰ ਭਾਈ ਰਵੇਲ ਸਿੰਘ ਜੀ ਹਜ਼ੂਰੀ ਰਾਗੀ 15) ਭਾਈ ਸਤਿੰਦਰਬੀਰ ਸਿੰਘ ਜੀ ਹਜ਼ੂਰੀ ਰਾਗੀ 16) ਭਾਈ ਹਰਚਰਨ ਸਿੰਘ ਜੀ ਖਾਲਸਾ ਹਜ਼ੂਰੀ ਰਾਗੀ 17) ਪਦਮ ਸ੍ਰੀ ਭਾਈ ਨਿਰਮਲ ਸਿੰਘ ਜੀ ਖਾਲਸਾ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ 18) ਭਾਈ ਬਲਦੇਵ ਸਿੰਘ ਜੀ ਵਡਾਲਾ ਹਜ਼ੂਰੀ ਰਾਗੀ ਇਤਿਆਦਿਕ। ਇੰਜ ਹੀ ਜ਼ਿਕਰਯੋਗ ਹੈ ਕਿ ਬਹੁਤ ਸਾਰੇ ਸੰਤ ਮਹਾਂਪੁਰਸ਼ ਵੀ ਆਪ ਜੀ ਦੇ ਸ਼ਗਿਰਦਾਂ ਵਿਚ ਹੀ ਸ਼ਾਮਿਲ ਨੇ ਜਿਵੇਂ ਕਿ 1) ਸੰਤ ਬਾਬਾ ਰਾਮ ਸਿੰਘ ਜੀ ਨਾਨਕਸਰ

ਸੀਂਘੜਾ, ਹਰਿਆਣਾ ਵਾਲੇ 2) ਸੰਤ ਬਾਬਾ ਅਮਰ ਸਿੰਘ ਜੀ ਬੜੂੰਦੀ ਇੰਗਲੈਂਡ 3) ਸੰਤ ਦਰਸ਼ਨ ਸਿੰਘ ਜੀ ਗੁੰਮਟਾਲੇ ਵਾਲੇ 4) ਸੰਤ ਸੇਵਾ ਸਿੰਘ, ਗੁਰਚਰਨ ਸਿੰਘ ਨਾਨਕਸਰ ਕਲੇਰਾਂ 5) ਸੰਤ ਗੁਰਬਖਸ ਸਿੰਘ ਜੀ ਨਾਨਕਸਰ ਨਕੋਦਰ 6) ਸੰਤ ਗੁਰਮੇਲ ਸਿੰਘ ਜੀ ਨਾਨਕਸਰ ਕਲੇਰਾਂ 7) ਸੰਤ ਸੁਖਦੇਵ ਸਿੰਘ ਜੀ ਨਾਨਕਸਰ ਪਿੰਡ ਮੰਦਰ, ਫਿਰੋਜ਼ਪੁਰ 8) ਸੰਤ ਗੁਰਚਰਨ ਸਿੰਘ ਜੀ ਸੈਂਹਬੀ ਇੰਗਲੈਂਡ 9) ਸੰਤ ਮਾਧੋ ਸਿੰਘ ਜੀ ਨਾਨਕਸਰ ਈਸ਼ਰਧਾਮ ਹਰੀਕੇ। ਇੰਜ ਹੀ ਦੁਨੀਆਂ ਭਰ ਦੇ ਮੁਲਕਾਂ ਵਿਚ ਬੈਠੇ ਹੋਏ ਕਾਮਯਾਬੀਆਂ ਨੂੰ ਚੁੰਮਦੇ ਹੋਏ ਵਿਦਿਆਰਥੀਆਂ ਵਿਚੋਂ 1) ਭਾਈ ਜਗਜੀਤ ਸਿੰਘ ਜੀ ਕੈਲੋਫੋਰਨੀਆਂ (ਅਮਰੀਕਾ) 2) ਭਾਈ ਕੁਲਦੀਪ ਸਿੰਘ ਦੀਪ ਅਮਰੀਕਾ 3) ਭਾਈ ਅਮੀਰ ਸਿੰਘ ਜੀ ਸਿੰਘਾਂਪੁਰ 4) ਭਾਈ ਗੁਰਦੇਵ ਸਿੰਘ ਜੀ ਬਟਾਲਾ ਆਸਟਰੇਲੀਆ 5) ਭਾਈ ਸੁੱਚਾ ਸਿੰਘ ਜੀ ਪਿਟਸ਼ਬਰਗ ਅਮਰੀਕਾ 6) ਭਾਈ ਸੁਖਮੰਦਰ ਸਿੰਘ ਜੀ ਆਸਟਰੇਲੀਆ 7) ਭਾਈ ਜਗਜੀਤ ਸਿੰਘ ਜੀ ਚੋਜੀ, ਕੈਨੇਡਾ 8) ਭਾਈ ਦਇਆ ਸਿੰਘ ਜੀ ਅਮਰੀਕਾ 9) ਭਾਈ ਗੁਰਦਰਸ਼ਨ ਸਿੰਘ ਜੀ ਮੈਰੀਂਲੈਂਡ (ਅਮਰੀਕਾ) 10) ਭਾਈ ਕਰਨੈਲ ਸਿੰਘ ਜੀ ਅਟਲਾਂਟਾ (ਅਮਰੀਕਾ) 11) ਭਾਈ ਜਤਿੰਦਰਪਾਲ ਸਿੰਘ ਖਾਲਸਾ ਮਲੇਸ਼ੀਆ ਇਤਿਆਦਿਕ। ਇਸੇ ਤਰ੍ਹਾਂ ਕੁਝ ਕੁ ਹੋਰ ਉੱਘੇ ਰਾਗੀਆਂ ਵਿਚੋਂ ਵੀ ਨਾਮ ਜ਼ਿਕਰਯੋਗ ਨੇ। 1) ਪ੍ਰੋਫੈਸਰ ਗੁਰਬਖਸ਼ ਸਿੰਘ ਜੀ ਸ਼ਾਂਤ ਮੋਹਾਲੀ (ਚੰਡੀਗੜ੍ਹ) 2) ਪ੍ਰੋਫੈਸਰ ਲਾਲ ਸਿੰਘ ਜੀ ਧਨੌਲਾ ਸੰਗਰੂਰ 3) ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਜੀ ਸ੍ਰੀ ਅਕਾਲ ਤਖ਼ਤ ਸਾਹਿਬ 4) ਭਾਈ ਸੰਪੂਰਨ ਸਿੰਘ ਜੀ ਜੰਮੂ 5) ਭਾਈ ਅਮਰਜੀਤ ਸਿੰਘ ਜੀ ਅਨੰਦਪੁਰ ਸਾਹਿਬ 6) ਭਾਈ ਗੋਪਾਲ ਸਿੰਘ ਜੀ ਅਨੰਦਪੁਰ ਸਾਹਿਬ 7) ਭਾਈ ਜਰਨੈਲ ਸਿੰਘ ਜੀ ਸੁਲਤਾਨਪੁਰ ਲੋਧੀ 8) ਭਾਈ ਸੁਖਵਿੰਦਰ ਸਿੰਘ ਜੀ ਸੁਲਤਾਨਪੁਰ ਸਾਹਿਬ 9) ਭਾਈ ਰਾਮ ਸਿੰਘ ਜੀ ਦਰਬਾਰ ਸਾਹਿਬ ਤਰਨਤਾਰਨ 10) ਭਾਈ ਗੁਰਦਾਸ ਸਿੰਘ ਜੀ ਤਰਨਤਾਰਨ ਸਾਹਿਬ 11) ਭਾਈ ਕੰਵਲਨੈਣ ਸਿੰਘ ਜੀ ਤਰਨਤਾਰਨ 12) ਭਾਈ ਪ੍ਰਤਾਪ ਸਿੰਘ ਜੀ ਪੰਡੋਰੀ ਤਰਨਤਾਰਨ 13) ਭਾਈ ਮਹਿੰਦਰ ਸਿੰਘ ਜੀ ਬੀ.ਏ. ਮੁਕਤਸਰ ਸਾਹਿਬ 14) ਭਾਈ ਸੂਬਾ ਸਿੰਘ ਜੀ ਮੁਕਤਸਰ ਸਾਹਿਬ 15) ਭਾਈ ਲਖਵਿੰਦਰ ਸਿੰਘ ਜੀ ਗੁ:ਬੰਗਲਾ ਸਾਹਿਬ ਜੀ ਨਵੀਂ ਦਿਲੀ 16) ਭਾਈ ਗੁਰਬਖਸ਼ ਸਿੰਘ ਜੀ ਗੋਰਖਪੁਰ ਯੂ.ਪੀ. 17) ਭਾਈ ਅਰਜਨ ਸਿੰਘ ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਅੰਮ੍ਰਿਤਸਰ 18) ਭਾਈ ਬਲਵਿੰਦਰ ਸਿੰਘ ਜੀ ਮਾਤਾ ਕੌਲਾਂ 19) ਭਾਈ ਜਗਸੀਰ ਸਿੰਘ ਜੀ ਗੁਰਦੁਆਰਾ ਦਮਦਮਾ ਸਾਹਿਬ ਤਲਵੰਡੀ ਸਾਬੋ 20) ਭਾਈ ਸੁਖਦੇਵ ਸਿੰਘ ਜੀ ਸਿੱਖ ਮਿਸ਼ਨ ਹਾਪੜ (ਯੂ.ਪੀ.) 21) ਭਾਈ ਗੁਰਪ੍ਰੀਤ ਸਿੰਘ ਜੀ ਜਵਾਲਾ ਫਿਲੌਰ ਮਿਲਜ਼ ਅੰਮ੍ਰਿਤਸਰ 22) ਪ੍ਰੋਫੈਸਰ ਬਲਦੇਵ ਸਿੰਘ ਜੀ ਮਿਸ਼ਨਰੀ ਕਾਲਜ ਸੁਲਤਾਨਪੁਰ ਲੋਧੀ 23) ਪ੍ਰੋਫੈਸਰ ਅਮਰਜੀਤ ਸਿੰਘ ਜੀ ਗੁਰੂ ਕੀ ਕਾਂਸ਼ੀ ਸਾਬੋ ਕੀ ਤਲਵੰਡੀ ਬਠਿੰਡਾ ਅਤੇ ਅਨੇਕਾਂ ਹੀ ਹੋਰ ਰਾਗੀ ਜੱਥੇ ਪੰਥਕ ਸੇਵਾ 'ਚ ਜੁੱਟੇ ਹੋਏ ਨੇ। ਇੰਜ ਕਰਕੇ ਜੇਕਰ ਨਾਜ਼ ਸਾਹਿਬ ਜੀ ਦੇ ਸ਼ਗਿਰਦਾਂ ਦੀ ਲੰਮੀ ਕਤਾਰ ਦੇਖੀ ਜਾਵੇ ਤਾਂ ਇਹ ਇਕ ਬਹੁਤ ਹੀ ਵੱਡੀ ਦੇਣ ਹੈ, ਜਿਸ ਲਈ ਸਮੁੱਚੇ ਪੰਥ ਅਤੇ ਆਪ ਜੀ ਦੇ ਤਮਾਮ ਹੀ ਸ਼ਗਿਰਦਾਂ ਨੂੰ ਆਪ ਜੀ ਪੁਰ ਅਥਾਹ ਨਾਜ਼ ਹੈ। ਮੌਜੂਦਾ ਸਮੇਂ ਭਾਵੇਂ ਆਪ ਜੀ ਸਾਡੇ ਦਰਮਿਆਨ ਨਹੀਂ ਰਹੇ ਅਤੇ ਇੰਜ ਕਰਕੇ ਗੁਰਮਤਿ ਸੰਗੀਤ

ਨੂੰ ਕਦੇ ਵੀ ਨਾ ਪੂਰਾ ਹੋਣ ਵਾਲਾ ਵੱਡਾ ਘਾਟਾ ਪਿਆ ਹੈ, ਪ੍ਰੰਤੂ ਆਪ ਜੀ ਦੀਆਂ ਸਿਖਿਆਵਾਂ ਅਤੇ ਆਦਰਸ਼ ਸਾਡੇ ਪਾਸ ਸਦਾ ਇਰਦ-ਗਿਰਦ ਹੀ ਰਹਿਣਗੇ। ਇਕ ਗੱਲ ਦਾ ਮੈਨੂੰ ਬੇਹੱਦ ਅਫ਼ਸੋਸ ਰਹੇਗਾ ਕਿ ਨਾਜ਼ ਸਾਹਿਬ ਜੀ ਦੇ ਜਿਉਂਦੇ ਜੀਅ ਉਹਨਾਂ ਦੇ ਸ਼ਗਿਰਦਾਂ ਨੇ ਇਕੱਠਿਆਂ ਹੋ ਕੇ ਉਹ ਮਾਨ-ਸਨਮਾਨ ਨਾ ਕੀਤਾ ਜੇਹੜਾ ਕਿ ਉਹਨਾਂ ਦੇ ਜਾਣ ਮਗਰੋਂ ਕੀਤਾ ਗਿਆ। ਫਿਰ ਵੀ ਤਸੱਲੀ ਵਾਲੀ ਗੱਲ ਰਹੀ ਕਿ ਆਪ ਜੀ ਦੇ ਕੁਝ ਕੁ ਸ਼ਗਿਰਦਾਂ ਨੇ ਮਿਲ ਕਰਕੇ ਮੰਜੀ ਸਾਹਿਬ ਹਾਲ ਦੀਵਾਨ ਅੰਮ੍ਰਿਤਸਰ ਵਿਖੇ ਇਕ ਵੱਡਾ ਸਮਾਗਮ ਰੱਖਕੇ ਮਾਨ-ਸਨਮਾਨ ਵੀ ਕੀਤਾ, ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੱਡਾ ਹਿੱਸਾ ਪਾਇਆ ਤੇ ਇੰਜ ਹੀ ਸ਼੍ਰੋਮਣੀ ਰਾਗੀ ਸਭਾ ਨੇ ਵੀ ਆਪਣਾ ਫਰਜ਼ ਨਿਭਾਇਆ, ਪਰ ਮਾਨਯੋਗ ਸੰਤ ਬਾਬਾ ਰਾਮ ਸਿੰਘ ਜੀ ਸੀਂਘੜਾ (ਹਰਿਆਣਾ) ਵਾਲਿਆਂ ਨੇ ਤੇ ਬਹੁਤ ਹੀ ਯੋਗਦਾਨ ਪਾ ਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਭਾਵੇਂ ਕਿ ਮਾਨਯੋਗ ਬੀਬੀ ਸੁਰਿੰਦਰ ਕੌਰ ਬਾਦਲ ਹੁਰਾਂ ਨੇ ਵੀ ਪੰਜ ਕੁ ਲੱਖ ਰੁਪਿਆ ਦੇਣ ਦਾ ਵਾਅਦਾ ਕਰਦਿਆਂ ਗੁਰਮਤਿ ਸੰਗੀਤ ਦੇ ਉਸਤਾਦ ਦੀ ਹੌਂਸਲਾ ਅਫਜ਼ਾਈ ਕਰਨ ਦਾ ਉਪਰਾਲਾ ਕੀਤਾ ਹੈ ਪਰ ਨਾਜ਼ ਸਾਹਿਬ ਦੀ ਸੁਪਤਨੀ ਮੁਤਾਬਿਕ ਚਾਰ ਸਾਲ ਬੀਤਣ ਤੱਕ ਵੀ ਉਸ ਐਲਾਨੀ ਹੋਈ ਮਾਇਆ ਦਾ ਸ਼ਿੱਦਤ ਨਾਲ ਇੰਤਜ਼ਾਰ ਕਰ ਰਹੇ ਹਨ ਪ੍ਰੋਫੈਸਰ ਸਾਹਿਬ ਜੀ ਦੀ ਅੰਤਿਮ ਅਰਦਾਸ ਸਮੇਂ ਗੁਰਦੁਆਰਾ ਮਾਤਾ ਕੌਲਸਰ ਅੰਮ੍ਰਿਤਸਰ ਵਿਖੇ ਆਪ ਜੀ ਨੂੰ ਅੰਤਿਮ ਸ਼ਰਧਾਂਜਲੀ ਦੇਣ ਖਾਤਿਰ ਬਹੁਤ ਸਾਰੀਆਂ ਹਸਤੀਆਂ ਪੁੱਜੀਆਂ ਸਨ, ਜਿਹਨਾਂ ਵਿਚੋਂ ਸਤਿਕਾਰਯੋਗ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਨੇ ਭਰੋਸਾ ਦਿਵਾਇਆ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਮਤਿ ਸੰਗੀਤ ਦੇ ਇਸ ਮਹਾਂਰਥੀ ਦੀ ਇਕ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਵੇਗੀ। ਪ੍ਰੰਤੂ ਅਜੇ ਤੀਕਰ ਤੇ ਅਸੀਂ ਉਸ ਕੀਤੇ ਹੋਏ ਐਲਾਨ ਦਾ ਸਿਰਫ਼ ਇੰਤਜ਼ਾਰ ਹੀ ਕਰ ਰਹੇ ਹਾਂ। ਕਾਸ਼! ਮਾਨਯੋਗ ਨਾਜ਼ ਸਾਹਿਬ ਗੁਰਮਤਿ ਸੰਗੀਤ ਦੇ ਉਸਤਾਦ ਨਾ ਹੋ ਕਰਕੇ ਕੋਈ ਸਿਆਸੀ ਸਖਸ਼ੀਅਤ ਹੁੰਦੇ ਤਾਂ ਇਹ ਯਾਦਗਾਰੀ ਤਸਵੀਰ ਕਦੋਂ ਦੀ ਹੀ ਸ਼ਸੋਭਤ ਹੋ ਜਾਂਦੀ। ਸਿੱਖ ਪੰਥ ਦਾ ਇਹ ਅਣਗੌਲਿਆ ਉਸਤਾਦ 29 ਨਵੰਬਰ 2007 ਨੂੰ ਆਪਣੇ ਚਾਹੁਣ ਵਾਲੇ ਚਹੇਤਿਆਂ ਤੇ ਸ਼ਗਿਰਦਾਂ ਨੂੰ ਛੱਡ ਕੇ ਸਦਾ ਲਈ ਸਾਨੂੰ ਸਭਨਾਂ ਨੂੰ ਅਲਵਿਦਾ ਆਖ ਕੇ ਚਲੇ ਗਿਆ ਹੈ, ਪਰ ਆਪ ਜੀ ਦਾ ਨਾਮ ਕਦੀ ਮਿਟਣ ਵਾਲਾ ਨਹੀਂ ਹੈ, ਸਗੋਂ ਇਹ ਤੇ ਸਾਡੇ ਦਿਲਾਂ 'ਚ ਪੀੜ੍ਹੀ ਦਰ ਪੀੜ੍ਹੀ ਸੁਨਿਹਰੀ ਅੱਖਰਾਂ ਦੀ ਤਰ੍ਹਾਂ ਉਕਰਿਆ ਹੀ ਰਹੇਗਾ।

# ਭਾਈ ਬਖਸ਼ੀਸ ਸਿੰਘ

ਉਸਤਾਦ ਕੀਰਤਨੀਏਂ ਅਤੇ ਮਹਾਂ-ਬੁਲੰਦ ਆਵਾਜ਼ ਦੇ ਮਾਲਕ ਭਾਈ ਸਾਹਿਬ ਭਾਈ ਬਖਸ਼ੀਸ ਸਿੰਘ ਜੀ ਦਾ ਜਨਮ ਆਪਣੇ ਨਾਨਕੇ ਪਿੰਡ ਮੱਖਣ ਵਿੰਡੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ 29 ਜੂਨ 1933 ਨੂੰ ਹੋਇਆ। ਭਾਈ ਸਾਹਿਬ ਜੀ ਦੇ ਸਤਿਕਾਰਤ ਪਿਤਾ ਜੀ ਭਾਈ ਕਿਰਪਾਲ ਸਿੰਘ ਜੀ ਖ਼ੁਦ ਵੀ ਉੱਚ-ਕੋਟੀ ਦੇ ਕੀਰਤਨੀਏਂ ਸਨ। ਆਪ ਜੀ ਮਾਤਾ ਰਾਮ ਕੌਰ ਜੀ ਦੀ ਸੁਲੱਖਣੀ ਕੁੱਖ ਤੋਂ ਪੈਦਾ ਹੋਏ। ਇੰਜ ਕਰਕੇ ਆਪ ਆਪਣੇ ਦਾਦਕਾ ਪਿੰਡ ਸੈਦੋਲੇਲਾ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਜਵਾਨ ਹੋਏ। ਇਸ ਪਲੇਠੀ ਦੇ ਪੁੱਤਰ ਨੇ ਜਿਹੜਾ ਨਾਮਣਾ ਕਮਾਇਆ ਉਹ ਕਿਸੇ ਤੋਂ ਛੁਪਾਇਆ ਨਹੀਂ ਜਾ ਸਕਦਾ। ਛੇ ਫੁੱਟ ਲੰਮੇ ਕੱਦ ਅਤੇ ਸਾਫ ਰੰਗ ਵਾਲੇ ਭਾਈ ਸਾਹਿਬ ਚੌਹਾਂ ਭਰਾਵਾਂ ਤੇ ਤਿੰਨਾਂ ਭੈਣਾਂ ਦੇ ਭਰਾਤਾ ਸਨ। ਆਪ ਜੀ ਸਰੀਰਕ ਤੌਰ ਉਤੇ ਬੜੇ ਚੁਸਤ ਫੁਰਤ ਤੇ ਰਾਠੀ ਹੋਈ ਡੀਲ-ਡੌਲ ਦੇ ਮਾਲਿਕ ਸਨ। ਆਪ ਜੀ ਮਿਲਾਪੜੇ, ਮਿਠ-ਬੋਲੜੇ, ਅਤਿ ਦੀ ਹਲੀਮੀ ਤੇ ਸਾਦਗੀ ਪਸੰਦ, ਸਿਰੜੀ, ਮਿਹਨਤੀ ਅਤੇ ਉਤਸ਼ਾਹੀ ਹੋਣ ਦੇ ਨਾਲ-ਨਾਲ ਅਤਿ ਪ੍ਰਭਾਵਸ਼ਾਲੀ ਦਿੱਖ ਵਾਲੇ ਵੀ ਸਨ। ਪਰ ਕੁਝ-ਕੁਝ ਮੂੜ੍ਹੀ ਵੀ ਸਨ। ਭਾਈ ਬਖਸ਼ੀਸ ਸਿੰਘ ਜੀ ਨੇ ਸੰਨ 1954 ਵਿਚ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਗਿਆਨੀ ਦੀ ਡਿਗਰੀ ਹਾਸਿਲ ਕੀਤੀ। ਪਰ ਸੰਗੀਤਕ ਤਾਲੀਮ ਆਪ ਜੀ ਨੇ ਕੋਈ ਵਿਧੀ-ਵਿਧਾਨ ਪੂਰਬਕ ਕਿਸੇ ਸੰਸਥਾ ਜਾਂ ਵਿਦਿਆਲੇ ਤੋਂ ਨਹੀਂ ਲਈ ਬਲਕਿ ਸੰਗੀਤਕ ਗੁੜ੍ਹਤੀ ਆਪ ਜੀ ਨੂੰ ਆਪਣੇ ਪਿਤਾ ਅਤੇ ਦਾਦਾ ਜੀ ਪਾਸੋਂ ਹੀ ਵਿਰਸੇ 'ਚ ਪ੍ਰਾਪਤ ਹੋਈ ਸੀ। ਠੀਕ ਇੰਜ ਹੀ ਉਹਨਾਂ ਦੇ ਭਰਾਤਾ ਰਾਗੀ ਗੁਰਦੀਪ ਸਿੰਘ ਜੀ ਨੇ ਵੀ ਘਰੋਂ ਹੀ ਸੰਗੀਤ ਦੀ ਦਾਤ ਪ੍ਰਾਪਤ ਕੀਤੀ। ਭਾਈ ਸਾਹਿਬ ਜੀ ਨੇ ਇਕ ਵਾਰ ਬਾਲ ਅਵਸਥਾ 'ਚ ਜਦ ਪਿਤਾ ਕ੍ਰਿਪਾਲ ਸਿੰਘ ਅਤੇ ਦਾਦਾ ਜੀ ਰਾਗੀ ਜਵਾਲਾ ਸਿੰਘ ਨਾਲ ਕੀਰਤਨ ਕਰਦਿਆਂ, ਸੰਤ ਬਾਬਾ ਜਵਾਲਾ ਜੀ 'ਹਰਖੋਵਾਲ' ਵਾਲਿਆਂ ਸਨਮੁੱਖ ਮਾਈ ਗੁਰਚਰਣੀ ਚਿਤੁ ਲਾਈਐ ਸ਼ਬਦ ਨੂੰ ਬਹੁਤ ਹੀ ਮੰਤਰ ਮੁਗਧ ਹੋ ਉੱਚੇ ਸੁਰ 'ਚ ਗਾਂਵਿਆ ਤਾਂ ਮਹਾਂਪੁਰਸ਼ਾਂ ਨੇ ਸਿਰ ਪਲੋਸਦਿਆਂ ਅਤੇ ਥਾਪੜਾ ਦੇਂਦਿਆਂ ਕਿਹਾ ਕਿ ਇਹ ਬਾਲ ਵਡੇਰਾ ਹੋ ਕੇ ਗੁਰੂ ਘਰ ਦਾ ਨਾਮੀ ਕੀਰਤਨੀਆਂ ਬਣੇਗਾ। ਇਸ ਤੋਂ ਬਾਅਦ ਭਾਈ ਸਾਹਿਬ ਜੀ ਨੇ ਆਪਣੇ ਪਿਤਾ ਜੀ ਤੇ ਦਾਦਾ ਜੀ ਦੇ ਦੇਖ-ਰੇਖ ਹੇਠ ਸੰਗੀਤ ਵਿਦਿਆ ਦੀ ਸਾਧਨਾ ਕਰਨੀ ਆਰੰਭ ਕਰ ਦਿੱਤੀ। ਇਹ ਵੀ ਸੱਚ ਹੈ ਕਿ ਭਾਈ ਸਾਹਿਬ ਜੀ ਨੇ ਬਾਕਾਇਦਗੀ ਨਾਲ ਗੁਰਬਾਣੀ ਸੰਥਿਆ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਦੇ ਰਾਗੀ ਭਾਈ ਰਣਜੀਤ ਸਿੰਘ ਜੀ ਕੋਲੋਂ ਪ੍ਰਾਪਤ ਕੀਤੀ। ਇਥੇ ਇਹ ਗੱਲ ਵਿਸ਼ੇਸ਼ ਕਰਕੇ ਜ਼ਿਕਰਯੋਗ ਹੈ ਕਿ ਭਾਈ ਸਾਹਿਬ ਜੀ ਦੀ ਗੁਰਬਾਣੀ ਸ਼ਬਦ ਉਚਾਰਣ ਉੱਤੇ ਅਤਿ ਦੀ ਪਕੇਰੀ ਪਕੜ ਸੀ ਜੋ ਕਿ ਸਹਿਜਤਾ ਨਾਲ

ਹੀ ਸਰੋਤੇ ਦੇ ਅੰਦਰ ਤੱਕ ਲਹਿ ਜਾਂਦੀ ਸੀ। ਆਪ ਜੀ ਦੇ ਸਰੋਤਿਆਂ ਦੀ ਗਿਣਤੀ ਵਿਚ ਸਾਧਾਰਨ ਸੰਗਤ ਤੋਂ ਲੈ ਕੇ ਵੱਡੇ-ਵੱਡੇ ਰਜਵਾੜਿਆਂ, ਜਾਗੀਰਦਾਰਾਂ, ਸਰਮਾਏਦਾਰਾਂ, ਰਾਜਿਆਂ, ਮਹਾਂਰਾਜਿਆਂ ਅਤੇ ਸਰਕਾਰ ਦਰਬਾਰ ਤੱਕ ਦੇ ਸਰੋਤਿਆਂ ਤੱਕ ਸੀ। ਸ੍ਰੀਮਾਨ ਸੰਤ ਬਾਬਾ ਫਤਹਿ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਆਪ ਜੀ ਨੂੰ ਵਿਸ਼ੇਸ਼ ਮਾਣ ਦੇਂਦੇ ਰਹੇ ਨੇ। ਤਕਰੀਬਨ ਪੰਦਰਾਂ ਕੁ ਸਾਲ ਦੀ ਆਯੂ ਵਿਚ ਭਾਈ ਸਾਹਿਬ ਜੀ ਦੀ ਸ਼ਾਦੀ ਪਿੰਡ ਸਖੀਰਾ ਜ਼ਿਲਾ ਅੰਮ੍ਰਿਤਸਰ ਦੀ ਬੀਬੀ ਮਹਿੰਦਰ ਕੌਰ ਨਾਲ ਹੋਈ। ਦੋ ਪੁੱਤਰਾਂ ਅਤੇ ਚਾਰ ਬੇਟੀਆਂ ਵਾਲੇ ਭਾਈ ਸਾਹਿਬ ਜੀ ਦਾਦਾ ਤੇ ਨਾਨਾ ਜੀ ਵੀ ਅਖਵਾਏ। ਆਪ ਜੀ ਨੇ ਆਪਣੇ ਵੱਡੇ ਸਪੁੱਤਰ ਸ. ਕੁਲਦੀਪ ਸਿੰਘ ਜੀ ਨੂੰ ਬਾਕਾਇਦਾ ਤਬਲੇ ਦੀ ਤਾਲੀਮ ਦਿਵਾਈ ਅਤੇ ਆਪਣੇ ਜੱਥੇ ਵਿਚ ਗ਼ਾਹੇ-ਬਗ਼ਾਹੇ ਸੇਵਾ ਵੀ ਲਈ। ਆਪ ਜੀ ਨੇ ਆਪਣੇ ਸਾਰੇ ਹੀ ਬੱਚਿਆਂ ਨੂੰ ਆਹਲਾ ਤਾਲੀਮ ਦਿਵਾਈ ਜਿਥੇ ਆਪ ਜੀ ਦਾ ਇਕ ਸਪੁੱਤਰ ਡਾਕਟਰ ਸੁਖਮਿੰਦਰ ਸਿੰਘ ਐਮ.ਡੀ. ਮੈਡੀਸਨ ਹਨ, ਉਥੇ ਇਕ ਪੁੱਤਰੀ ਜਸਬੀਰ ਕੌਰ ਪ੍ਰਿੰਸੀਪਲ ਮਨਜੀਤ ਕੌਰ ਬੈਂਕ ਅਫ਼ਸਰ, ਸੁਰਿੰਦਰ ਕੌਰ ਤੇ ਰਾਜਿੰਦਰ ਕੌਰ ਦੋਵੇਂ ਹੀ ਕਾਲਜ ਪ੍ਰੋਫੈਸਰ ਨੇ। ਆਪ ਜੀ ਦੀ ਪੁੱਤਰੀ ਰਾਜਿੰਦਰ ਕੌਰ ਆਪ ਜੀ ਦੇ ਹੀ ਪਦ ਚਿੰਨ੍ਹਾਂ 'ਤੇ ਟੁਰਦੀ ਹੋਈ ਸੰਗੀਤ ਜਗਤ ਨਾਲ ਜੁੜੀ ਹੋਈ ਹੈ ਜੋ ਕਿ ਮੇਰੀ ਜਾਚੇ ਅਤਿ ਦੀ ਸੁਰੀਲੀ ਆਵਾਜ਼ ਦੀ ਮਾਲਿਕ ਹੈ। ਭਾਈ ਬਖਸ਼ੀਸ ਸਿੰਘ ਜੀ ਨੇ ਬਤੌਰ ਹਜ਼ੂਰੀ ਰਾਗੀ ਜੱਥਾ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਤੋਂ ਇਲਾਵਾ ਬਾਬਾ ਬਕਾਲਾ, ਤਰਨ ਤਾਰਨ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਜੀ, ਮੁਕਤਸਰ ਸਾਹਿਬ ਜੀ ਅਤੇ ਦੂਖ ਨਿਵਾਰਨ ਪਟਿਆਲਾ ਵਿਖੇ ਵੀ ਤਨਦੇਹੀ ਨਾਲ ਸੇਵਾ ਕੀਤੀ। ਹਿੰਦੁਸਤਾਨ ਭਰ ਦੀਆਂ ਅਨੇਕਾਂ ਥਾਵਾਂ ਤੋਂ ਇਲਾਵਾ, ਪਾਕਿਸਤਾਨ ਤੇ ਕੈਨੇਡਾ ਦੀਆਂ ਸੰਗਤਾਂ ਵਿਚ ਵੀ ਵਿਚਰਦਿਆਂ ਵਾਹ-ਵਾਹ ਲੁੱਟੀ। ਆਪ ਜੀ ਦੇ ਸਰੋਤਿਆਂ ਦਾ ਦਾਇਰਾ ਡਾਹਢਾ ਵਿਸ਼ਾਲ ਸੀ, ਕੀ ਹਿੰਦੂ, ਮੁਸਲਿਮ ਤੇ ਸਿੱਖ ਸਭ ਹੀ ਆਪ ਜੀ ਦੀ ਕਲਾਤਮਿਕ ਗਾਇਕੀ ਦੇ ਕਾਇਲ ਸਨ। ਜਿਥੇ ਭਾਈ ਬਖਸ਼ੀਸ ਸਿੰਘ ਜੀ ਖ਼ੁਦ ਪ੍ਰਬੀਨ ਕੀਰਤਨੀਏ ਸਨ ਅਤੇ ਸੁਰ ਤਾਲ ਉੱਤੇ ਵੀ ਆਪ ਜੀ ਦੀ ਚੋਖੀ ਪਕੜ ਸੀ ਪਰ ਆਪ ਜੀ ਸਰੋਤੇ ਵੀ ਤਕੜੇ ਸਨ ਇਸੇ ਕਰਕੇ ਉੱਚ ਗੰਧਰਵਾਂ ਨੂੰ ਉਹ ਸਦ-ਨਤਮਸਤਕ ਹੁੰਦੇ। ਆਪ ਜੀ ਬੜੇ ਗੁਲਾਮ ਅਲੀ ਖਾਂ ਸਾਹਿਬ ਜੀ, ਮੰਨਾਂ ਡੇ, ਰਫੀ ਸਾਹਿਬ, ਬੇਗਮ ਪ੍ਰਵੀਨ ਸੁਲਤਾਨਾ, ਬੇਗਮ ਅਖ਼ਤਰ, ਨੂਰ ਜਹਾਂ, ਨਿਰਮਲਾ ਦੇਵੀ ਤੇ ਲਕਸ਼ਮੀ ਸ਼ੰਕਰ ਦੀ ਗਾਇਕੀ ਦਾ ਭਰਪੂਰ ਲੁਤਫ਼ ਲੈਂਦੇ, ਇੰਜ ਹੀ ਭਾਈ ਸਾਹਿਬ ਜੀ ਉਸਤਾਦੀ ਕੀਰਤਨ ਸ਼ੈਲੀ ਦੀਆਂ ਬੰਧਸ਼ਾਂ ਉਪਰ ਪੂਰੀ ਪਕੜ ਰੱਖਦੇ ਅਤੇ ਪ੍ਰਾਚੀਨ ਗਾਇਨ ਸ਼ੈਲੀਆਂ, ਰੀਤਾਂ, ਧੁਨਾਂ ਤਰਜ਼ਾਂ ਤੇ ਬੰਦਿਸ਼ਾਂ ਦੇ ਵੀ ਖਜ਼ਾਨੇ ਸਨ। ਇਕੋ ਹੀ ਗੁਰਸ਼ਬਦ ਨੂੰ ਕਈ ਰਾਗਾਂ ਤੇ ਬੰਦਿਸ਼ਾਂ ਵਿਚ ਗਾਇਣ ਕਰਨ ਦੀ ਵੀ ਅੰਤਾਂ ਦੀ ਮੁਹਾਰਤ ਹਾਸਿਲ ਸੀ। ਭਾਈ ਸਾਹਿਬ ਜੀ ਇਨਾਮਾਂ ਸਨਮਾਨਾਂ ਦੀ ਚਾਹਤ ਤੋਂ ਬਹੁਤ ਉਪਰ ਸਨ। ਸਿੱਖ ਸੰਗਤਾਂ 'ਚੋਂ ਮਿਲਿਆ ਮਾਨ ਸਨਮਾਨ ਹੀ ਉਹਨਾਂ ਲਈ ਸਭ ਤੋਂ ਵੱਡੀ ਜਾਗੀਰ ਸੀ। ਬੜੀ ਹੀ ਹਲੀਮੀ ਤੇ ਨੀਵੇਂ ਮਨ ਨਾਲ ਉਹ ਹਮੇਸ਼ਾਂ ਆਪਣੇ ਆਪ ਨੂੰ ਗੁਰੂ-ਘਰ ਦਾ ਕੂਕਰ ਤੇ ਢਾਡੀ ਹੀ ਆਖਦੇ ਸਨ। ਪ੍ਰੰਤੂ ਫਿਰ ਵੀ ਸਮੇਂ ਦੀਆਂ ਸਰਕਾਰਾਂ, ਧਾਰਮਿਕ ਜਥੇਬੰਦੀਆਂ, ਫੈਡਰੇਸ਼ਨਾਂ ਅਤੇ ਸੁਸਾਇਟੀਆਂ ਵੱਲੋਂ

ਆਪ ਜੀ ਨੂੰ ਮਾਣ ਪੱਤਰਾਂ ਅਤੇ ਸਨਮਾਨ ਚਿੰਨਾਂ ਦੁਆਰਾ ਕਈ ਕੁ ਵਾਰ ਨਿਵਾਜਿਆ ਗਿਆ। ਪੰਜਾਬ ਸਰਕਾਰ ਵੱਲੋਂ ਭਾਈ ਮਰਦਾਨਾ ਦੀ ਪਲੇਠੀ ਪ੍ਰਤੀਯੋਗਤਾ ਸਮੇਂ ਆਪ ਜੀ ਨੂੰ ਭਾਈ ਮਰਦਾਨਾ ਐਵਾਰਡ ਨਾਲ ਸਨਮਾਨਿਆ ਗਿਆ। ਭਾਸ਼ਾ ਵਿਭਾਗ ਪੰਜਾਬ ਵੱਲੋਂ ਵੀ ਆਪ ਜੀ ਨੂੰ ਸ਼੍ਰੋਮਣੀ ਰਾਗੀ ਐਵਾਰਡ ਨਾਲ ਨਿਵਾਜਿਆ ਗਿਆ। ਪੰਜਾਬ, ਪੰਜਾਬੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਬਾਬਾ ਫਰੀਦ ਮੈਮੋਰੀਅਲ ਸੁਸਾਇਟੀ, ਗੁਰੂ ਨਾਨਕ ਫਾਊਂਡੇਸ਼ਨ, ਕੈਨੇਡਾ ਅਤੇ ਪਾਕਿਸਤਾਨ ਦੀਆਂ ਕਈ ਕਮੇਟੀਆਂ ਅਤੇ ਜਥੇਬੰਦੀਆਂ ਵੱਲੋਂ ਵੀ ਆਪ ਜੀ ਦਾ ਵਿਸ਼ੇਸ਼ ਮਾਨ ਸਨਮਾਨ ਕੀਤਾ ਗਿਆ। ਇਸ ਤੋਂ ਇਲਾਵਾ ਪ੍ਰਸਾਰ ਭਾਰਤੀ ਵੱਲੋਂ ਰੇਡਿਓ ਸਟੇਸ਼ਨ ਜਲੰਧਰ, ਦਿੱਲੀ, ਸ੍ਰੀਨਗਰ, ਚੰਡੀਗੜ੍ਹ ਤੇ ਸ਼ਿਮਲਾ ਤੋਂ ਵੀ ਆਪ ਜੀ ਅਨੇਕਾਂ ਵਾਰ ਕੀਰਤਨ ਕਰਦੇ ਰਹੇ। ਸੰਨ 1962 ਤੋਂ ਲੈ ਕੇ 1989 ਤੱਕ ਨਿਰੰਤਰ ਹਰ ਮਹੀਨੇ ਜਲੰਧਰ ਰੇਡੀਓ ਸਟੇਸ਼ਨ ਤੋਂ ਉਹ ਗਾਉਂਦੇ ਰਹੇ ਅਤੇ ਬੜੀ ਦੇਰ ਤੱਕ ਹਰ ਐਤਵਾਰ ਇਸੇ ਹੀ ਰੇਡੀਓ ਸਟੇਸ਼ਨ ਤੋਂ ਆਪ ਜੀ ਦੀ ਆਸਾ ਜੀ ਦੀ ਵਾਰ ਵੀ ਪ੍ਰਸਾਰਿਤ ਹੁੰਦੀ ਰਹੀ। ਦਿੱਲੀ ਦੂਰਦਰਸ਼ਨ ਤੋਂ "ਗਾਵਹੁ ਸਚੀ ਬਾਣੀ" ਸਿਰਲੇਖ ਹੇਠ ਉਹਨਾਂ ਦੀ ਕਾਫ਼ੀ ਰਿਕਾਰਡਿੰਗ ਵੀ ਹੋਈ। ਰੇਡੀਓ ਤੇ ਟੀ.ਵੀ. ਦੇ ਉਹ "ਏ" ਕਲਾਸ ਦੇ ਆਰਟਿਸਟ ਸਨ। ਭਾਈ ਬਖਸ਼ੀਸ ਸਿੰਘ ਜੀ ਦੇ ਸਹਾਇਕ ਸ਼ਾਗਿਰਦ ਅੱਜ ਚੰਗੇ ਮੁਕਾਮ 'ਤੇ ਹਨ, ਜਿਹਨਾਂ ਵਿਚੋਂ ਰਾਗੀ ਭਾਈ ਗੁਰਦੀਪ ਸਿੰਘ, ਭਾਈ ਸੁਰਜੀਤ ਸਿੰਘ ਯੂ.ਐਸ.ਏ., ਭਾਈ ਕੁਲਵੰਤ ਸਿੰਘ, ਭਾਈ ਸੰਤੋਖ ਸਿੰਘ, ਭਾਈ ਬਲਦੇਵ ਸਿੰਘ, ਭਾਈ ਦੇਵਿੰਦਰ ਸਿੰਘ ਸੋਢੀ, ਭਾਈ ਹਰਜੀਤ ਸਿੰਘ, ਭਾਈ ਜਾਗੀਰ ਸਿੰਘ, ਭਾਈ ਕਿਰਪਾਲ ਸਿੰਘ, ਭਾਈ ਪਰਮਜੀਤ ਸਿੰਘ ਅਤੇ ਭਾਈ ਜਬਰਜੰਗ ਸਿੰਘ ਆਦਿਕ, ਇੰਜ ਹੀ ਭਾਈ ਸੁਖਦੇਵ ਸਿੰਘ, ਭਾਈ ਰਣਧੀਰ ਸਿੰਘ ਅਤੇ ਭਾਈ ਕੁਲਵੰਤ ਸਿੰਘ ਪਰਭਾਤ, ਉਹਨਾਂ ਨੂੰ ਗਾਉਣ ਦੀ ਕੋਸ਼ਿਸ਼ ਦਾ ਮਾਣ ਲੈ ਰਹੇ ਹਨ। ਇੰਜ ਹੀ ਆਪ ਜੀ ਵੱਲੋਂ ਕਈ ਕੰਪਨੀਆਂ ਵਿਚ ਤਵੇ ਵੀ ਰੀਕਾਰਡ ਕਰਵਾਏ ਜਿਵੇਂ ਕਿ ਐਚ.ਐਮ.ਵੀ, ਈ.ਆਈ.ਐਮ. ਨੇ ਆਪ ਜੀ ਦੇ ਬਹੁਤ ਸਾਰੇ ਸ਼ਬਦ ਰਿਕਾਰਡ ਕਰਵਾ ਕੇ ਘਰ-ਘਰ ਪਹੁੰਚਾਏ, ਪ੍ਰਸਿੱਧ ਮਿਊਜ਼ਿਕ ਡਾਇਰੈਕਟਰ ਐਸ. ਮਹਿੰਦਰ ਵੱਲੋਂ ਵੀ ਨੌਂਵੀਂ ਪਾਤਸ਼ਾਹੀ ਜੀ ਦੇ ਦੋ ਸ਼ਬਦ ਨਿਰਧਾਰਤ ਰਾਗਾਂ ਵਿਚ ਰਿਕਾਰਡ ਕੀਤੇ ਗਏ। ਭਾਈ ਬਖਸ਼ੀਸ ਸਿੰਘ ਜੀ ਦੀਆਂ ਬਹੁਤ ਸਾਰੀਆ ਆਡੀਓ ਕੈਸਟਾਂ ਵੀ ਕਰਵਾਈਆਂ ਗਈਆਂ, ਜਿਹਨਾਂ ਦੀ ਗਿਣਤੀ ਪੰਜਾਹ ਦੇ ਕਰੀਬ ਹੈ। ਉਂਜ ਤੇ ਭਾਈ ਸਾਹਿਬ ਜੀ ਦੀਆਂ ਸਾਰੀਆਂ ਹੀ ਸ਼ਬਦ ਰੀਤਾਂ ਵੱਧ ਤੋਂ ਵੱਧ ਸੀ ਪਰ ਕੁਝ ਕੁ ਆਪ ਜੀ ਦੇ ਗਾਏ ਹੋਏ ਸ਼ਬਦ ਹਰ ਬਸ਼ਰ ਦੀ ਜ਼ੁਬਾਨ 'ਤੇ ਆ ਗਏ, ਜਿਵੇਂ ਕਿ ਪਾਤੀ ਪਾਤੀ ਤੋਰੈ ਮਾਲਨੀ॥ ਜੋ ਕਿ ਬਹੁਤ ਹੀ ਕਲਾ ਭਰਪੂਰ ਰੀਤ ਸੀ, ਇੰਜ ਹੀ ਧੰਨ ਧੰਨ ਰਾਮਦਾਸ ਗੁਰ ਜਿਨਿ ਸਿਰਿਆ ਤਿਨੈ ਸਵਾਰਿਆ॥ ਨੂੰ ਸਿੱਖ ਸੰਗਤਾਂ ਵਾਰ ਵਾਰ ਸੁਨਣ ਲਈ ਗੁਜ਼ਾਰਿਸ਼ਾਂ ਕਰਦੀਆਂ। ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਇਕੇਰਾਂ ਡਾਹਢੀ ਦਿਲਚਸਪ ਘਟਨਾ ਵਾਪਰੀ। ਯੂਨੀਵਰਸਿਟੀ ਦੀ ਮੇਨ ਬਿਲਡਿੰਗ ਦਾ ਉਦਘਾਟਨ ਸਮਾਰੋਹ ਸੀ, ਜਿਸ ਵਿਚ ਭਾਈ ਸਾਹਿਬ ਜੀ ਨੂੰ ਉਚੇਚੇ ਤੌਰ 'ਤੇ ਕੀਰਤਨ ਕਰਨ ਲਈ ਸੱਦਾ ਦਿਤਾ ਗਿਆ, ਉਸ ਵਕਤ ਪੰਜਾਬ ਦੇ ਗਵਰਨਰ ਨੇ ਉਦਘਾਟਨ ਕਰਨ ਦੀ ਰਸਮ ਅਦਾ ਕਰਨ ਲਈ ਆਉਣਾ ਸੀ। ਗਵਰਨਰ

ਦੀ ਆਮਦ ਸਮੇਂ ਭਾਈ ਸਾਹਿਬ ਜੀ ਇਕ ਅਤਿ ਢੁੱਕਵਾਂ ਸ਼ਬਦ ਪੜ੍ਹਕੇ ਸੰਗਤਾਂ ਨੂੰ ਸਰਸ਼ਾਰ ਕਰ ਰਹੇ ਸਨ। ਸ਼ਬਦ ਸੀ ਆਜ ਮੋਰੇ ਆਏ ਹੈਂ , ਪੰਜਾਬ ਦੇ ਰਾਜਪਾਲ ਇਸ ਸ਼ਬਦ ਰੀਤ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਆਪ ਨੇ ਆਪਣੇ ਹੀ ਹੱਥ ਦੀ ਇਕ ਬੇਸ਼ਕੀਮਤੀ ਅੰਗੂਠੀ ਉਤਾਰ ਕੇ ਅਦਬ ਸਤਿਕਾਰ ਨਾਲ ਭਾਈ ਸਾਹਿਬ ਜੀ ਦੇ ਹੱਥ ਵਿਚ ਪਾ ਛੱਡੀ। ਮੈਨੂੰ ਯਾਦ ਹੈ ਕਿ ਸੰਨ 1974-76 ਦੌਰਾਨ ਮੈਂ ਜਦੋਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਖੇ ਸੰਗੀਤ ਦਾ ਡਿਪਲੋਮਾ ਕਰ ਰਿਹਾ ਸਾਂ, ਐਤਵਾਰ ਦੀ ਛੁੱਟੀ ਹੁੰਦੇ ਸਾਰ ਹੀ ਅਕਸਰ ਸਿੱਧੇ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਪੁੱਜ ਜਾਣਾ ਅਤੇ ਵੱਧ ਤੋਂ ਵੱਧ ਕੀਰਤਨ ਸੁਨਣ ਦੀ ਕੋਸ਼ਿਸ਼ ਕਰਨੀ ਉਹਨਾਂ ਵੇਲਿਆਂ 'ਚ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਇਕ ਤੋਂ ਇਕ ਚੜ੍ਹਕੇ ਰਾਗੀ ਜਥੇ ਹੁੰਦੇ ਸਨ, ਜਿਹਨਾਂ ਦੀ ਗਿਣਤੀ ਮਸੀਂ ਦਸ ਕੁ ਸੀ। ਦਸ ਦੇ ਦਸ ਰਾਗੀ ਜਥੇ ਤਕਰੀਬਨ ਨਿਰਧਾਰਤ ਕੀਰਤਨ ਨੂੰ ਹੀ ਸਮਰਪਿਤ ਹੁੰਦੇ ਸਨ ਇਸ ਦੌਰਾਨ ਜਦੋਂ ਕਦੀ ਵੀ ਭਾਈ ਬਖਸ਼ੀਸ ਸਿੰਘ ਜੀ ਦੀ ਚੌਂਕੀ ਹੁੰਦੀ ਤਾਂ ਸਿੱਖ ਸੰਗਤਾਂ ਦਾ ਇਕੱਠ ਕੁਝ ਵਧੇਰੇ ਹੀ ਹੁੰਦਾ ਸੀ। ਸ੍ਰੀ ਦਰਬਾਰ ਸਾਹਿਬ ਜੀ ਦੇ ਧੁਰ ਅੰਦਰ ਤੋਂ ਇਲਾਵਾ ਪੂਰੀਆਂ ਪ੍ਰਕਰਮਾ ਵੀ ਭਰੀਆਂ ਹੁੰਦੀਆਂ ਸਨ, ਲਾਊਡ ਸਪੀਕਰ ਦੀ ਆਵਾਜ਼ ਚਾਰ ਚੁਫੇਰੇ ਹੀ ਸੁਣੀ ਜਾ ਸਕਦੀ ਸੀ। ਐਸੇ ਸਮੇਂ ਭਾਈ ਸਾਹਿਬ ਜੀ ਦੀ ਬੁਲੰਦ ਤੇ ਮੱਘ ਵਰਗੀ ਸ਼ੀਰੀ ਆਵਾਜ਼ ਨੂੰ ਸੁਣ ਕੇ ਪੰਛੀ (ਪਰਿੰਦੇ) ਵੀ ਮਦਮਸਤ ਹੋ ਜਾਂਦੇ ਸਨ। ਆਪ ਜੀ ਐਸੇ ਐਸੇ ਤਰੀਕੇ ਦੀਆਂ ਮਿੱਠੀਆਂ ਤੇ ਹਿਰਦੇ ਤੱਕ ਲਹਿ ਜਾਣ ਵਾਲੀਆਂ ਸ਼ਬਦ ਰੀਤਾਂ ਗਾਇਣ ਕਰ ਜਾਂਦੇ ਕਿ ਬੱਸ ਮਨੁੱਖ ਕੀਲਿਆ ਹੀ ਜਾਵੇ, ਭਾਈ ਸਾਹਿਬ ਜੀ ਜਦੋਂ ਚੌਂਕੀ ਖਤਮ ਕਰਕੇ ਬਾਹਰ ਆਉਂਦੇ ਤਾਂ ਸਿੱਖ ਸੰਗਤਾ ਦਾ ਝੁਰਮਟ ਆਪ ਜੀ ਦੇ ਦਰਸ਼ਨਾਂ ਲਈ ਸੈਲਾਬ ਦੀ ਤਰ੍ਹਾਂ ਉਮੜ ਪੈਂਦਾ। ਭਾਈ ਸਾਹਿਬ ਜੀ ਅੱਗੋਂ ਡਾਢੀ ਨਿੰਮ੍ਰਤਾ ਨਾਲ ਪੇਸ਼ ਆਉਂਦਿਆਂ ਸੰਗਤਾਂ ਦੀਆਂ ਅਸੀਸਾਂ ਨਾਲ ਦਾਮਨ ਭਰ ਕੇ ਲੈ ਜਾਂਦੇ। ਮੈਂ ਤੇ ਉਹਨਾਂ ਵਕਤਾਂ 'ਚ ਬਚਪਨ ਦੇ ਦੌਰ 'ਚੋਂ ਗੁਜ਼ਰ ਰਿਹਾ ਸਾਂ ਪਰ ਮੇਰੇ ਚੰਗੇ ਭਾਗ ਸਨ ਕਿ ਅਕਸਰ ਹੀ ਆਪ ਜੀ ਦਾ ਕੀਰਤਨ ਸੁਨਣ ਦਾ ਮੌਕਾ ਮਿਲ ਜਾਂਦਾ ਅਤੇ ਦਿਲ ਵਿਚ ਇਕ ਤਾਂਘ ਉੱਠਦੀ ਤੇ ਉਤਸ਼ਾਹਤ ਵੀ ਹੁੰਦਾ ਕਿ ਕਦੀ ਮੈਂ ਵੀ ਕੀਰਤਨ ਕਰਨ ਦੇ ਯੋਗ ਹੋਵਾਂਗਾ। ਇਕੇਰਾਂ ਮੈਂ ਨਾਚੀਜ਼ ਨੇ ਹੌਂਸਲਾ ਜਿਹਾ ਕਰਕੇ ਹੈੱਡ ਗ੍ਰੰਥੀ ਗਿਆਨੀ ਚੇਤ ਸਿੰਘ ਜੀ (ਮਰਹੂਮ) ਦੀ ਆਗਿਆ ਨਾਲ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਇਕ ਸ਼ਬਦ ਪੜਣ ਦੀ ਬੇਨਤੀ ਕੀਤੀ, ਮੇਰੇ ਤੋਂ ਬਾਅਦ ਭਾਈ ਸਾਹਿਬ ਜੀ ਦੀ ਡਿਊਟੀ ਸੀ, ਭਾਈ ਸਾਹਿਬ ਜੀ ਨੇ ਬਾਅਦ ਵਿਚ ਆਪਣੇ ਸਹਾਇਕ ਨੂੰ ਕਿਹਾ ਕਿ ਉਏ ਇਹ ਮੁੰਡੂ ਜਿਹਾ ਕੌਣ ਸੀ, ਬੜੀ ਬੁਲੰਦ ਆਵਾਜ਼ ਨਾਲ ਇਸਨੇ ਸ਼ਬਦ ਪੜ੍ਹਿਆ ਹੈ। ਔਰ ਆਪ ਜੀ ਦਾ ਇਤਨਾ ਆਖਣਾ ਹੀ ਮੇਰੇ ਲਈ ਬਹੁਤ ਵੱਡੀ ਗੱਲ ਸੀ ਅਤੇ ਇਸ ਹੌਂਸਲਾ ਅਫਜ਼ਾਈ ਨੇ ਮੈਨੂੰ ਹੋਰ ਵੀ ਜ਼ਿਆਦਾ ਰਿਆਜ਼ ਕਰਨ ਵੱਲ ਪ੍ਰੇਰਿਤ ਕੀਤਾ। ਭਾਈ ਬਖਸ਼ੀਸ ਸਿੰਘ ਜੀ ਆਪਣੇ ਆਪ ਵਿਚ ਇਕ ਉਹਨਾਂ ਸਮਿਆਂ ਦਾ ਅਤਿ ਦਾ ਗੁਣੀ ਜਨ ਤੇ ਪਰਪੱਕ ਕੀਰਤਨੀਆਂ ਸਨ। ਆਪ ਜੀ ਦੇ ਰਸਦਾਇਕ ਗਲੇ ਵਿਚ ਮਾਲਕ ਨੇ ਬਹੁਤ ਹੀ ਬਾਰੀਕੀਆਂ ਭਰੀਆਂ ਹੋਈਆਂ ਸਨ, ਜਿਵੇਂ ਅਲਾਪਕਾਰੀਆਂ, ਗ਼ਮਕਾਂ, ਹਰਕਤਾਂ ਤੇ ਸਪੱਸ਼ਟ ਤਾਨਾਂ ਬਹੁਤ ਹੀ ਸਾਫ਼ ਸੁਥਰੀਆਂ ਸਨ। ਹਾਲਾਂਕਿ ਆਮ ਬੋਲ-ਚਾਲ ਸਮੇਂ

ਇੰਜ ਲਗਦਾ ਸੀ ਕਿ ਜਿਵੇਂ ਆਪ ਜੀ ਦਾ ਗਲਾ ਖਰਾਬ ਹੋਵੇ ਪਰ ਅਸਲ ਵਿਚ ਅਜਿਹਾ ਹੈ ਨਹੀਂ ਸੀ, ਰੱਬ ਦੀ ਇਤਨੀ ਰਹਿਮਤ ਸੀ ਕਿ ਆਪ ਜੀ ਖਾਣ-ਪੀਣ ਦਾ ਵੀ ਪ੍ਰਹੇਜ਼ ਨਹੀਂ ਕਰਦੇ ਸੀ, ਪਰ ਗਲਾ ਜਿਉਂ ਦਾ ਤਿਉਂ ਹੀ ਕਾਇਮ ਰਹਿੰਦਾ ਸੀ। ਇਕ ਗੱਲ ਮੈਂ ਡਾਹਢੀ ਰੰਜਸ਼ ਤੇ ਅਫ਼ਸੋਸ ਨਾਲ ਲਿਖਣ ਲੱਗਾ ਹਾਂ ਕਿ ਸਿੱਖ ਪੰਥ ਦੇ ਇਤਨੇ ਵੱਡੇ ਘਾਗ ਤੇ ਸੁਪ੍ਰਸਿੱਧ ਰਾਗੀ ਨਾਲ ਜੋ ਆਖਰੀ ਪਲਾਂ 'ਚ ਧੱਕਾ ਹੋਇਆ ਉਹ ਅਤਿ ਦਾ ਘਿਨਾਉਣਾ ਸੀ। ਇਹ ਸੱਚ ਹੈ ਕਿ ਸਾਡੇ ਜ਼ਿੰਦਗੀ ਦੇ ਸਫ਼ਰ ਦੌਰਾਨ ਸਭਨਾਂ ਪਾਸੋਂ ਹੀ ਜਾਣੇ-ਅਣਜਾਣੇ ਕੁਝ ਭੁਲਾਂ ਗਲਤੀਆਂ ਹੋ ਜਾਂਦੀਆਂ ਨੇ, ਕਿਉਂਕਿ ਮਨੁੱਖ ਅਧੂਰਾ ਹੈ ਪੂਰਾ ਤੇ ਗੁਰੂ ਹੀ ਹੈ। ਪ੍ਰੰਤੂ ਦੇਖ ਕੇ ਅਣਡਿੱਠ ਕਰਨ ਵਾਲੀ ਕੌਮ ਦਾ ਕੋਈ ਭੁੱਲੜ, ਅਜੇਹੀ ਘਟਨਾ ਨੂੰ ਅੰਜਾਮ ਦੇ ਦੇਵੇ ਜਿਸ ਦੀ ਕਿ ਭਰਪਾਈ ਹੀ ਨਾ ਹੋ ਸਕੇ, ਤਾਂ ਮਾਨਸਿਕ ਤੌਰ 'ਤੇ ਬਹੁਤ ਪੀੜਾ ਹੁੰਦੀ ਹੈ। 27 ਨਵੰਬਰ 1991 ਨੂੰ ਭਾਈ ਸਾਹਿਬ ਜੀ ਨਿਯਮਤ ਤੌਰ 'ਤੇ ਪਾਰਕ 'ਚ ਸੈਰ ਕਰ ਰਹੇ ਸਨ ਜਦੋਂ ਕਿਸੇ ਸਿਰ-ਫਿਰੇ ਵਿਅਕਤੀ ਨੇ ਆਪ ਜੀ ਨੂੰ ਛੁੱਪ ਕੇ ਗੋਲੀ ਮਾਰ ਕੇ ਸਦਾ ਦੀ ਨੀਂਦਰ ਸੁਆ ਦਿੱਤਾ ਜੋ ਕਿ ਸਰਾਸਰ ਹੀ ਹਨੇਰ ਗਰਦੀ ਤੇ ਧੱਕਾ ਸੀ, ਠੀਕ ਹੈ ਉਪਰੋਕਤ ਵਿਅਕਤੀ ਵੱਲੋਂ ਭਾਈ ਬਖਸ਼ੀਸ਼ ਸਿੰਘ ਜਿਹੇ ਹੀਰੇ ਨੂੰ ਗੋਲੀ ਮਾਰਨੀ ਤੇ ਬੜੀ ਸੁਖੱਲੀ ਜਾਪੀ ਹੋਵੇਗੀ ਪਰ ਕੀ ਭਾਈ ਬਖਸ਼ੀਸ਼ ਸਿੰਘ ਵਰਗੇ ਮਹਾਂਰਥੀ ਕੀਰਤਨੀਏਂ ਪੈਦਾ ਕੀਤੇ ਜਾ ਸਕਦੇ ਹਨ? ਇਕ ਬਖਸ਼ੀਸ਼ ਸਿੰਘ ਪੈਦਾ ਹੋਣ ਲਈ ਪਤਾ ਨਹੀਂ ਕਿਤਨੀਆਂ ਕੂ ਹਯਾਤੀਆਂ ਲੱਗ ਜਾਂਦੀਆ ਨੇ। ਬੇਸ਼ਕ ਭਾਈ ਸਾਹਿਬ ਜੀ ਨੂੰ ਸਾਡੇ ਪਾਸੋਂ ਸਾਡੇ ਆਪਣਿਆਂ ਨੇ ਹੀ ਖੋਹ ਲਿਆ ਹੈ ਪਰ ਆਪ ਜੀ ਦੀ ਆਵਾਜ਼ ਨੂੰ ਤੇ ਕੋਈ ਨਹੀਂ ਖੋਹ ਸਕਦਾ। ਜਿਨ੍ਹਾਂ ਚਿਰ ਤੱਕ ਸ੍ਰਿਸ਼ਟੀ ਜ਼ਮਾਨਾ ਹੈ ਆਪ ਜੀ ਦੀ ਆਵਾਜ਼ ਇੰਜ ਹੀ ਸੰਗਤਾਂ ਦੇ ਕੰਨਾਂ 'ਚ ਰਸ ਘੋਲਦੀ ਰਵੇਗੀ। ਮੇਰੀ ਜਾਚੇ ਭਾਈ ਸਾਹਿਬ ਜੀ ਅਜੇ ਵੀਹ ਸਾਲ ਤੱਕ ਹੋਰ ਕੀਰਤਨ ਦੀ ਸੇਵਾ ਨਿਭਾਅ ਸਕਦੇ ਸਨ ਪਰ ਕਰਤੇ ਨੂੰ ਸ਼ਾਇਦ ਇੰਜ ਹੀ ਮਨਜ਼ੂਰ ਸੀ। ਭਾਈ ਬਖਸ਼ੀਸ ਸਿੰਘ ਜੇਹੇ ਉੱਚ ਕੋਟੀ ਦੇ ਵਿਦਵਾਨ ਰਾਗੀ ਦੇ ਜਾਣ ਨਾਲ ਜੋ ਇਕ ਖਲਾਅ ਪੈਦਾ ਹੋਇਆ ਸੀ ਉਹ ਅਜੇ ਤੱਕ ਵੀ ਪੂਰਾ ਨਹੀਂ ਜੇ ਹੋਇਆ। ਪਰਵਦਗਾਰ ਰਹਿਮਤ ਕਰੇ ਕਿ ਅਜੇਹੇ ਧਨੰਤਰ ਕੀਰਤਨੀਏ ਇਸ ਸੰਸਾਰ ਵਿਚ ਆਉਂਦੇ ਹੀ ਰਹਿਣ ਤੇ ਪੰਥ ਉਹਨਾਂ ਉੱਤੇ ਸਦਾ ਈ ਮਾਣ ਕਰਦਾ ਰਹਵੇ ਇਹੀ ਹੀ ਉਹਨਾਂ ਨੂੰ ਮੇਰੀ ਸੱਚੀ ਤੇ ਸੁੱਚੀ ਸ਼ਰਧਾਂਜਲੀ ਹੈ।

ਨੋਟ : ਇਹ ਸਾਰੀ ਸੰਖੇਪ ਜਾਣਕਾਰੀ ਭਾਈ ਬਖਸ਼ੀਸ ਸਿੰਘ ਜੀ ਦੀ ਬੇਟੀ ਜਸਬੀਰ ਕੌਰ ਅਤੇ ਬੀਬੀ ਰਾਜਿੰਦਰ ਕੌਰ ਪਾਸੋਂ ਹੀ ਪ੍ਰਾਪਤ ਹੋਈ ਹੈ।

# ਭਾਈ ਅਮਰੀਕ ਸਿੰਘ

ਬੜੇ ਹੀ ਕਮਾਲ ਦੀ ਅਜੀਬ ਗੱਲ ਹੈ ਕਿ ਮਨੁੱਖ ਕੋਲ ਅੱਖਾਂ ਨਾ ਹੋਣ, ਗਰੀਬੀ ਤੇ ਲਾਚਾਰੀ ਹੋਵੇ, ਪੜ੍ਹਾਈ ਵੀ ਨਾ ਹੋਵੇ, ਪਰ ਲਗਨ ਤੇ ਉੱਦਮ ਹੋਵੇ, ਉਸ ਉਪਰ ਯਕੀਨਨ ਅਕਾਲ ਪੁਰਖ ਦੀ ਰਹਿਮਤ ਹੁੰਦੀ ਹੈ ਅਤੇ ਅਜਿਹੀਆਂ ਸਖਸ਼ੀਅਤਾਂ ਦੇ ਨਾਮ ਹਯਾਤੀਆਂ, ਸਦੀਆਂ ਤੀਕਰ ਰਹਿਣ ਵਾਲੇ ਇਤਿਹਾਸ ਅੰਦਰ ਸੁਨਹਿਰੀ ਅੱਖਰਾਂ ਵਿਚ ਲਿਖੇ ਜਾਂਦੇ ਹਨ ਸੋ ਅਜਿਹੀ ਹੀ ਇਕ ਸਖਸ਼ੀਅਤ ਸੀ, ਭਾਈ ਅਮਰੀਕ ਸਿੰਘ ਜੀ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ, ਜਿਨ੍ਹਾਂ ਦਾ ਜਨਮ ਪਿੰਡ ਮੁੰਧੋ ਸੰਗਤੀਆਂ ਨੇੜੇ ਕੁਰਾਲੀ, ਤਹਿਸੀਲ ਖਰੜ, ਜਿਲਾ ਰੋਪੜ ਵਿਖੇ ਪਿਤਾ ਸ. ਆਸਾ ਸਿੰਘ ਜੀ ਦੇ ਘਰ ਮਾਤਾ ਚਿੰਤ ਕੌਰ ਜੀ ਦੀ ਕੁੱਖੋਂ ਸੰਨ 1934 ਵਿਚ ਹੋਇਆ, ਪਰ ਜਮਾਂਦਰੂ ਤੌਰ 'ਤੇ ਹੀ ਆਪ ਜੀ ਅੱਖਾਂ ਤੋਂ ਮੁਨਾਖੇ ਪੈਦਾ ਹੋਏ, ਇਹ ਹੀ ਕਾਰਨ ਸੀ ਕਿ ਆਪ ਕਿਸੇ ਦੁਨਿਆਵੀ ਸਕੂਲ (ਮਦਰੱਸੇ) ਵਿਚੋਂ ਵਿਦਿਆ ਹਾਸਿਲ ਨਾ ਕਰ ਸਕੇ, ਆਪ ਜੀ ਦਾ ਵੱਡਾ ਭਰਾ ਚਰਨ ਸਿੰਘ ਤੇ ਛੋਟਾ ਭਰਾ ਲੇਖ ਸਿੰਘ ਪਿੰਡ ਵਿਚ ਹੀ ਮਿਹਨਤ ਮਜ਼ਦੂਰੀ ਕਰਕੇ ਗੁਜ਼ਾਰਾ ਕਰਦੇ ਸਨ। ਇਕ ਹੋਰ ਛੋਟਾ ਭਰਾ ਜੋ ਅਧਿਆਪਕ ਤੋਂ ਫੌਜ ਵਿਚ ਭਰਤੀ ਹੋਇਆ ਤੇ ਇਕ ਵੀਰ ਸਰਬਣ ਸਿੰਘ ਕੁਰਾਲੀ ਵਿਖੇ ਰਹਿੰਦਾ ਹੈ। ਇੰਜ ਹੀ ਆਪ ਦੇ ਸਭ ਤੋਂ ਛੋਟੇ ਵੀਰ ਸ. ਅਜੀਤ ਸਿੰਘ ਸਾਬਕਾ ਫੌਜੀ ਜੋ ਕਿ ਮਾਡਲ ਟਾਊਨ ਕੁਰਾਲੀ ਵਿਖੇ ਹੀ ਰਹਿੰਦੇ ਨੇ। ਭਾਈ ਅਮਰੀਕ ਸਿੰਘ ਜੀ ਭਾਵੇਂ ਭਰਾਵਾਂ 'ਚੋਂ ਦੂਸਰੇ ਥਾਂ ਸਨ ਪਰ ਪਿੰਡ ਵਿਚ ਉਹਨਾਂ ਨੂੰ ਸਭ ਜੇਠੂ ਕਹਿ ਕੇ ਬੁਲਾਇਆ ਕਰਦੇ ਸਨ, ਇਹ ਜੋਤ ਵਿਹੂਣਾ ਬਾਲਕ ਜੇਠੂ (ਅਮਰੀਕ ਸਿੰਘ) ਪਿੰਡ ਦੀਆਂ ਗਲੀਆਂ ਵਿਚ ਗੀਤ-ਗਾਣੇ ਗਾਉਂਦਾ ਹੋਇਆ ਘੁੰਮਦਾ ਫਿਰਦਾ ਰਹਿੰਦਾ ਸੀ ਤੇ ਕਦੇ ਕਦਾਈਂ ਖਾਲੀ ਡੱਬਾ ਲੈ ਕੇ ਹੱਥ ਨਾਲ ਵਜਾਉਂਦਾ ਰਹਿੰਦਾ। ਭਾਈ ਅਮਰੀਕ ਸਿੰਘ ਉਰਫ਼ ਜੇਠੂ ਦੀ ਰੁਚੀ ਤੇ ਸ਼ੌਕ ਨੂੰ ਵੇਂਹਦਿਆਂ ਹੋਇਆਂ ਪਿੰਡ ਦੇ ਹੀ ਪ੍ਰਿੰਸੀਪਲ ਤੇਜਾ ਸਿੰਘ ਦੇ ਤਾਏ ਨੇ ਇਸ ਜੇਠੂ ਨੂੰ ਸੱਤ ਕੁ ਸਾਲ ਦੀ ਉਮਰ ਵਿਚ ਹੀ ਪਿੰਡ ਮਾਨਪੁਰ (ਖੰਟ) ਮੋਰਿੰਡੇ ਤੋਂ ਪਰੇ ਲੁਧਿਆਣਾ ਰੋਡ ਸਥਿੱਤ ਪੰਜਾਬ ਦੇ ਪ੍ਰਸਿੱਧ ਸੰਗੀਤ ਕੀਰਤਨ ਵਿਦਿਆਲੇ ਵਿਚ ਛੱਡ ਦਿੱਤਾ ਜਿਥੇ ਇਸ ਬਾਲਕ ਜੇਠੂ ਨੇ ਅਤਿ ਮਿਹਨਤ ਰਿਆਜ਼ ਤੇ ਸਿਰੜ ਨਾਲ ਕੀਰਤਨ ਤੰਤੀ ਸਾਜ਼ ਗੁਰਬਾਣੀ ਸੰਥਿਆ ਅਤੇ ਰਹਿਤ ਮਰਿਆਦਾ ਆਦਿ ਦੀ ਜਾਣਕਾਰੀ ਤੇ ਪ੍ਰਬੀਨਤਾ ਹਾਸਿਲ ਕੀਤੀ। ਇਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਸੰਨ 1947 ਦੇ ਬਟਵਾਰੇ ਤੋਂ ਪਹਿਲਾਂ ਪੰਜਾਬ ਵਿਚ ਕੇਵਲ ਦੋ ਹੀ ਪ੍ਰਸਿੱਧ ਕੀਰਤਨ ਸਿਖਲਾਈ ਦੇ ਵਿਦਿਆਲੇ ਸਨ ਇਹਨਾਂ ਵਿਦਿਆਲਿਆਂ ਵਿਚੋਂ ਸਿਖਿਆ ਪ੍ਰਾਪਤ ਕਰਕੇ ਬਹੁਤ ਸਾਰੇ ਨਾਮਵਰ ਕੀਰਤਨੀਏਂ ਅਖਵਾਏ ਹਨ। ਸਭ ਤੋਂ ਵੱਡਾ ਤੇ ਮੰਨਿਆ ਹੋਇਆ ਵਿਦਿਆਲਾ ਚਮਕੌਰ ਸਾਹਿਬ ਜੀ ਵਿਖੇ ਸੀ

ਜੋ ਪ੍ਰਸਿੱਧ ਵਿਦਵਾਨ ਤੇ ਰਾਗੀ ਭਾਈ ਸੰਪੂਰਨ ਸਿੰਘ ਜੀ ਦੀ ਦੇਖਰੇਖ ਹੇਠਾਂ ਚਲਦਾ ਸੀ। ਦੂਸਰਾ ਵਿਦਿਆਲਾ ਪਿੰਡ ਮਾਨਪੁਰ (ਖੰਟ) ਵਿਚ ਜਥੇਦਾਰ ਭਾਈ ਜਸਵੰਤ ਸਿੰਘ ਜੀ ਪਿੰਡ ਕਲੇਰਾਂ (ਲੁਧਿਆਣਾ) ਵਾਲਿਆਂ ਦੀ ਅਗਵਾਈ ਵਿਚ ਚਲਦਾ ਸੀ, ਦਰਅਸਲ ਇਹ ਵਿਦਿਆਲਾ ਚਮਕੌਰ ਸਾਹਿਬ ਵਿਦਿਆਲੇ ਤੋਂ ਹੀ ਸਿਖਿਆ ਪ੍ਰਾਪਤ ਵਿਦਿਆਰਥੀਆਂ ਨੇ ਹੀ ਖੋਲਿਆ ਸੀ। ਭਾਈ ਜਸਵੰਤ ਸਿੰਘ ਜੀ ਰਾਗ ਵਿਦਿਆ 'ਚ ਅਤਿ ਦੇ ਪ੍ਰਬੀਨ ਸਨ ਤੇ ਤੰਤੀ ਸਾਜ਼ਾਂ ਦੀ ਵੀ ਸਿਖਲਾਈ ਦੇਂਦੇ ਸਨ। ਇਹਨਾਂ ਨਾਲ ਭਾਈ ਗੁਰਬਖਸ਼ ਸਿੰਘ ਧੂੰਦਾ ਵੀ ਸਨ ਜੋ ਮਹਾਨ ਵਿਦਵਾਨ ਸਨ, ਉਹ ਗੁਰਬਾਣੀ ਦੀ ਸੰਥਿਆਂ ਅਰਥਾਂ ਸਮੇਤ ਅਤੇ ਕਥਾ ਕਰਨੀ ਵੀ ਸਿਖਾਉਂਦੇ ਸਨ। ਪਰ ਅਫ਼ਸੋਸ ਕਿ ਉਪਰੋਕਤ ਦੋਵੇਂ ਹੀ ਵਿਦਿਆਲੇ 1947 ਦੇ ਬਟਵਾਰੇ ਦੌਰਾਨ ਸਦਾ ਲਈ ਹੀ ਬੰਦ ਹੋ ਗਏ। ਸਤਿਕਾਰਤ ਮਰਹੂਮ ਸਖਸ਼ੀਅਤ ਭਾਈ ਅਮਰੀਕ ਸਿੰਘ ਜੀ ਨੇ ਇਹਨਾਂ ਹੀ ਵਿਦਿਅਕ ਅਦਾਰਿਆਂ ਤੋਂ ਹਰਮੋਨੀਅਮ, ਤਾਨਪੂਰਾ, ਦਿਲਰੁਬਾ ਤੇ ਵਾਇਲਨ ਆਦਿਕ ਸਾਜ਼ਾਂ ਦੀ ਸਿਖਲਾਈ ਲਈ ਤੇ ਰਾਗ ਵਿਦਿਆ ਵਿਚ ਵੀ ਨਿਪੁੰਨਤਾ ਹਾਸਿਲ ਕੀਤੀ। ਵਿਦਿਆਲਿਆਂ ਦੇ ਟੁੱਟਣ ਉਪਰੰਤ ਭਾਈ ਅਮਰੀਕ ਸਿੰਘ ਜੀ ਗੁਰਦੁਆਰਾ ਸ੍ਰੀ ਹਰਿਗੋਬਿੰਦਗੜ੍ਹ ਸਾਹਿਬ ਕੁਰਾਲੀ ਵਿਖੇ ਆ ਗਏ, ਇਹਨਾਂ ਦੇ ਵਕਤ 'ਚ ਸਿਰਫ਼ ਦੋ ਹੀ ਰਾਗੀ ਜੱਥੇ ਇਸ ਇਲਾਕੇ ਵਿਚ ਪ੍ਰਚਾਰ ਕਰਦੇ ਸਨ। ਇਕ ਜਥਾ ਭਾਈ ਅਮਰੀਕ ਸਿੰਘ ਜੀ ਦਾ ਜੋ ਜੋੜ ਮੇਲਿਆਂ ਅਤੇ ਘਰੇਲੂ ਪ੍ਰੋਗਰਾਮਾਂ 'ਤੇ ਵੀ ਜਾਂਦਾ ਸੀ ਅਤੇ ਅਨੰਦ ਕਾਰਜ ਦੀ ਸੇਵਾ ਵੀ ਆਪ ਹੀ ਨਿਭਾਉਂਦੇ ਸਨ, ਦੂਜਾ ਜਥਾ ਭਾਈ ਸਰੂਪ ਸਿੰਘ ਸਫਰੀ ਕੁਰਾਲੀ ਵਾਲਿਆ ਦਾ ਸੀ। ਸਫਰੀ ਸਾਹਿਬ ਕੁਝ ਕੁ ਪੜ੍ਹੇ ਲਿਖੇ ਹੋਏ ਸਨ। ਸਫਰੀ ਸਾਹਿਬ ਜ਼ਿਕਰ ਕਰਦੇ ਹਨ ਕਿ ਭਾਈ ਅਮਰੀਕ ਸਿੰਘ ਜੀ ਨੂੰ ਗੁਰਬਾਣੀ ਪੜ੍ਹਣ ਵਿਚ ਕਾਫੀ ਸੋਧ ਕਰਵਾਈ ਸੀ। ਭਾਈ ਸਰੂਪ ਸਿੰਘ ਸਫਰੀ ਇਸ ਵਕਤ 80 ਸਾਲਾਂ ਦੀ ਉਮਰ ਵਿਚ ਵੀ ਚੜ੍ਹਦੀ ਕਲਾ ਵਿਚ ਹਨ ਅਤੇ ਸਮਾਜ ਸੇਵਾ ਵਿਚ ਜੁਟੇ ਰਹਿੰਦੇ ਨੇ। ਪੰਜਾਬੀ ਗਾਇਕ ਦੇ ਥੰਮ ਸਰਦੂਲ ਸਿਕੰਦਰ ਜਿਹੇ ਕਲਾਕਾਰਾਂ ਦੇ ਆਪ ਉਸਤਾਦ ਵੀ ਨੇ। ਕੁਝ ਸਮਾਂ ਕੁਰਾਲੀ ਵਿਖੇ ਬਿਤਾਉਣ ਬਾਅਦ ਭਾਈ ਅਮਰੀਕ ਸਿੰਘ ਜੀ ਨੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਪੰਜ ਸਾਲ ਤੱਕ ਕੀਰਤਨ ਦੀ ਸੇਵਾ ਨਿਭਾਈ, ਫਿਰ ਸ੍ਰੀ ਕੇਸਗੜ੍ਹ ਸਾਹਿਬ ਜੀ ਅਨੰਦਪੁਰ ਸਾਹਿਬ ਜੀ ਵਿਖੇ ਅਤੇ ਦੁਬਾਰਾ ਮੁੜ ਦੂਖ ਨਿਵਾਰਨ ਸਾਹਿਬ ਵਿਖੇ ਹੀ ਸੇਵਾ ਕੀਤੀ। ਪਟਿਆਲੇ ਤੋਂ ਸਿੱਧਾ ਆਪ ਜੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਅੰਮ੍ਰਿਤਸਰ ਵਿਚ ਹਜ਼ੂਰੀ ਰਾਗੀ ਬਣੇ ਅਤੇ ਅੰਤਲੇ ਸਵਾਸਾਂ ਤੱਕ ਡਿਊਟੀ ਨਿਭਾਉਣੀ ਕੀਤੀ। ਨਰਮ ਤੇ ਮਿਠਬੋਲੜੇ ਸੁਭਾਅ ਦੇ ਅਤਿ ਸੀਤਲ ਤੇ ਮਸਤ ਰਹਿਣ ਵਾਲੇ ਭਾਈ ਅਮਰੀਕ ਸਿੰਘ ਜੀ ਨੂੰ ਰਾਗ ਵਿਦਿਆ ਦਾ ਇਤਨਾ ਗਿਆਨ-ਗੁਹਝ ਸੀ ਕਿ ਜਦੋਂ ਆਪ ਜੀ ਦੀ ਸ੍ਰੀ ਦਰਬਾਰ ਸਾਹਿਬ ਲਈ ਚੋਣ ਹੋਈ ਸੀ ਤਾਂ ਕੀਰਤਨ ਸਬ-ਕਮੇਟੀ ਦੇ ਮੈਂਬਰਾਂ ਨੇ ਆਪ ਨੂੰ ਰਾਗ ਗਾਉੜੀ ਗਾਇਨ ਕਰਨ ਲਈ ਆਖਿਆ ਪਰ ਆਪ ਕੁਝ ਸਮੇਂ ਲਈ ਚੁੱਪ ਹੀ ਰਹੇ। ਚੋਣ-ਕਮੇਟੀ ਨੇ ਚੁੱਪ ਤੋੜਣ ਲਈ ਕਿਹਾ, ਉਸ ਵਕਤ ਛੇ ਹੋਰ ਵੀ ਉਮੀਦਵਾਰ ਸਸ਼ੋਭਤ ਸਨ ਪਰ ਭਾਈ ਸਾਹਿਬ ਜੀ ਨੇ ਚੋਣ ਕਮੇਟੀ ਨੂੰ ਹੱਥ ਜੋੜ ਬਿਨੈ ਕੀਤੀ ਕਿ ਇਹ ਦੱਸਿਆ ਜਾਵੇ ਕਿ ਕਿਹੜੀ ਗਾਉੜੀ ਗਾਇਨ ਕਰਨੀ ਹੈ, ਭਾਵ

ਚੋਣ-ਕਮੇਟੀ ਨੂੰ ਇਹ ਇਲਮ ਹੀ ਨਹੀਂ ਸੀ ਕਿ ਗਉੜੀ ਤੇ ਨੌਂ ਪ੍ਰਕਾਰ ਦੀ ਹੁੰਦੀ ਹੈ ਸੋ ਚੋਣ-ਕਮੇਟੀ ਨੇ ਗੱਲ ਹਾਸੇ ਵਿਚ ਪਾ ਕੇ ਬਿਨਾਂ ਗਾਉੜੀ ਰਾਗ ਸੁਣੇਂ ਹੀ ਉਹਨਾਂ ਦੀ ਨਿਯੁਕਤੀ ਕਰ ਦਿੱਤੀ ਨਾ ਕਿ ਅੱਜ ਦੀ ਤਰ੍ਹਾਂ ਜਿਵੇਂ ਕਿ ਹੁਣ ਤੇ ਨਿਯੁਕਤੀਆਂ ਘਰ ਬੈਠਿਆਂ ਹੀ ਹੋ ਜਾਂਦੀਆ ਨੇ। ਬਚਪਨ 'ਚ ਮੈਂ ਭਾਈ ਅਮਰੀਕ ਸਿੰਘ ਜੀ ਨੂੰ ਖੁਦ ਸਾਹਵੇਂ ਬੈਠ ਕੇ ਸੁਣਿਆ ਹੈ। ਆਪ ਜੀ ਦੇ ਕੀਰਤਨ ਵਿਚ ਡਾਹਢਾ ਟਿਕਾਉ, ਸਹਿਜ ਤੇ ਰਸ ਸੀ ਜੋ ਕਿ ਸਿਰਫ਼ ਨਿਰਧਾਰਤ ਕੀਰਤਨ ਸ਼ੈਲੀ ਵਿਚ ਹੀ ਹੋ ਸਕਦੈ। ਆਪ ਇਕ ਉੱਚ-ਕੋਟੀ ਦੇ ਟਕਸਾਲੀ ਕੀਰਤਨੀਏਂ ਸਨ ਜੋ ਕਿ ਵੱਡੇ-ਵੱਡੇ ਤਾਲਾਂ ਅਤੇ ਅਣਗਿਣਤ ਹੀ ਰਾਗਾਂ ਵਿਚ ਕੀਰਤਨ ਕਰਨ ਦੀ ਮੁਹਾਰਤ ਰੱਖਦੇ ਸਨ। ਭਾਈ ਸਾਹਿਬ ਜੀ ਨਾਲ ਬਤੌਰ ਸਹਾਇਕ ਰਾਗੀ ਦੇ ਸਵ. ਭਾਈ ਹਰਚਰਨ ਸਿੰਘ ਦਰਵੇਸ਼ ਸਨ, ਜਿਹਨਾਂ ਨੇ ਆਪ ਨਾਲ ਅੰਤਲੇ ਸਵਾਸਾਂ ਤੱਕ ਸੰਗਤ ਕੀਤੀ। ਭਾਈ ਅਮਰੀਕ ਸਿੰਘ ਜੀ ਨਾਲ ਤਬਲੇ ਤੇ ਭਾਈ ਰਾਮ ਸਿੰਘ ਜੀ ਝੱਲੀਆਂ (ਰੋਪੜ) ਅਤੇ ਕੁਝ ਦੇਰ ਭਾਈ ਗੁਰਨਾਮ ਸਿੰਘ ਸੋਹਾਣਾ ਵੀ ਤਬਲੇ ਦੀ ਸੰਗਤ ਕਰਦੇ ਰਹੇ। ਪਰ ਬਹੁਤ ਸਮਾਂ ਸਿੱਖ ਪੰਥ ਦੇ ਸਿਰਮੌਰ ਤਬਲਚੀ ਭਾਈ ਮੁਕੰਦ ਸਿੰਘ ਜੀ ਹੀ ਸੇਵਾ ਕਰਦੇ ਰਹੇ, ਇਥੇ ਮੈਂ ਇਹ ਦਸਣਾ ਜ਼ਰੂਰੀ ਸਮਝਦਾ ਹਾਂ ਕਿ ਭਾਈ ਅਮਰੀਕ ਸਿੰਘ ਜੀ ਨਾਲ ਤਬਲੇ 'ਤੇ ਸੇਵਾ ਨਿਭਾਉਣ ਵਾਲੇ ਭਾਈ ਮੁਕੰਦ ਸਿੰਘ ਜਿਹਾ ਹੋਰ ਕੋਈ ਤਬਲਾ-ਵਾਦਕ ਉਸੇ ਸਮੇਂ ਪੰਜਾਬ ਵਿਚ ਨਹੀਂ ਸੀ। ਸੋ ਸਵਰਗੀ ਭਾਈ ਮੁਕੰਦ ਸਿੰਘ ਜੀ ਦੇ ਪਿਆਰੇ ਫ਼ਰਜ਼ੰਦ ਭਾਈ ਹਰਜੀਤ ਸਿੰਘ ਉਰਫ਼ (ਬਿੱਟੂ) ਇਸ ਲਾਈਫ ਤਬਲੇ ਦੇ ਉਸਤਾਦ ਹੀ ਆਖੇ ਜਾ ਸਕਦੇ ਨੇ ਤੇ ਕੀਰਤਨ ਦੀ ਦੁਨੀਆਂ 'ਚ ਇਸ ਦੇ ਹਾਣ ਦਾ ਸਾਡੇ ਪਾਸ ਇਸ ਵਕਤ ਸਿਰਫ਼ ਇਕ ਹੀ ਤਬਲਚੀ ਹੈ ਸ਼ਾਲਾ ਇਹ ਹੋਣਹਾਰ ਸਿੰਘ ਇਸ ਪੁਸ਼ਤੈਨੀ ਕਿੱਤੇ ਨੂੰ ਬੁਲੰਦੀਆਂ 'ਤੇ ਲੈ ਜਾਵੇ। ਭਾਈ ਅਮਰੀਕ ਸਿੰਘ ਹੁਰੀਂ ਸਾਰੀ ਜ਼ਿੰਦਗੀ ਬਿਹੰਗਮ ਹੀ ਰਹੇ। (ਭਾਵ ਆਪ ਜੀ ਨੇ ਸ਼ਾਦੀ ਨਹੀਂ ਕਰਵਾਈ ਸੀ) ਅਤੇ ਮਨ-ਬਿਰਤੀ ਕਰਕੇ ਤਨਦੇਹੀ ਨਾਲ ਪੰਥ ਦੀ ਸੇਵਾ 'ਚ ਹੀ ਜੁਟੇ ਰਹੇ ਸੋ ਅਜਿਹੀਆਂ ਉਦਮੀ ਅਤੇ ਲਗਨ ਪਿਆਰ ਵਾਲੀਆਂ ਸਿਰਮੌਰ ਹਸਤੀਆਂ ਉੱਪਰ ਰੱਬ ਸਦਾ ਹੀ ਦਿਆਲੂ ਹੁੰਦਾ ਹੈ ਭਾਵੇਂ ਕਿ ਉਹਨਾਂ ਪਾਸ ਦੁਨਿਆਵੀ ਵਿਖਾਵੇ ਲਈ ਨਾ ਕੋਈ ਘਰ-ਬਾਹਰ ਹੀ ਹੁੰਦਾ ਹੈ ਤੇ ਨਾ ਹੀ ਪੈਸਾ। ਸੋ ਅਜਿਹੀਆਂ ਰੂਹਾਂ ਇਸ ਦੁਨੀਆਂ ਤੋਂ ਨਿਰਲੇਪ ਰਹਿ ਕੇ ਬਹੁਤ ਵੱਡੇ-2 ਗੁਣਾਤਮਿਕ ਮੀਲ ਪੱਥਰ ਸਥਾਪਤ ਕਰ ਜਾਂਦੀਆਂ ਨੇ। ਜਿਹਨਾਂ ਨੂੰ ਪੜ੍ਹ ਸੁਣਕੇ ਲੋਕ ਹੈਰਾਨ ਰਹਿ ਜਾਂਦੇ ਨੇ ਕਿ ਇਕ ਨੇਤਰਹੀਣ ਗਰੀਬ ਤੇ ਬੇਜ਼ਮੀਨੇ ਕਿਰਤੀ ਪਰਿਵਾਰ ਵਿਚੋਂ ਪੈਦਾ ਹੋਈਆਂ ਇਹ ਰੂਹਾਂ 'ਤੇ ਪਰਮਾਤਮਾ ਕਿੰਜ ਬਖਸ਼ਿਸ਼ ਕਰਦਾ ਹੈ। ਸੋ ਅਜੇਹੇ ਇਨਸਾਨਾਂ ਨੂੰ ਪਰਵਦਗਾਰ ਉੱਦਮ, ਲਗਨ ਬਿਬੇਕ ਬੁੱਧੀ, ਸਬਰ ਸੰਤੋਖ ਤੇ ਸਿਮਰਨ ਦੀ ਸੌਗਾਤ ਝੋਲੀ ਪਾ ਹੀ ਦੇਂਦਾ ਹੈ, ਇਥੇ ਹੀ ਬੱਸ ਨਹੀਂ ਅਜਿਹੀਆਂ ਭਿੱਜੀਆਂ ਹੋਈਆਂ ਰੂਹਾਂ ਲੋਕਾਈ ਦੀ ਹਰ ਮੁਸ਼ਕਿਲ ਨੂੰ ਹੱਲ ਕਰਨ ਲਈ ਤੇ ਗੁਰਬਾਣੀ ਸਿਧਾਂਤਾਂ ਨਾਲ ਜੋੜਣ ਲਈ ਸਮਾਜ ਵਿਚ ਜਾਗਰੂਕਤਾ ਲਿਆਉਣ ਖਾਤਿਰ ਗੁਰਮਤਿ ਦੇ ਪ੍ਰਚਾਰ-ਪਾਸਾਰ ਹਿੱਤ ਹਮੇਸ਼ਾਂ ਨੱਠ-ਭੱਜ ਕਰਦੀਆਂ ਰਹੀਆਂ ਨੇ। ਸੋ ਅਜਿਹੀਆਂ ਹੀ ਮਹਾਨ ਤੇ ਪਾਕਿ ਆਤਮਾਵਾਂ ਨੇ ਵਿਕਾਰਾਂ ਵਾਸ਼ਨਾਵਾਂ ਤੋਂ ਉੱਪਰ ਉੱਠ ਕੇ ਸ਼ਹਾਦਤਾਂ ਪ੍ਰਾਪਤ ਕੀਤੀਆਂ ਨੇ ਤੇ ਮੈਂ ਮਰਾਂ ਪੰਥ ਜੀਵੇ ਨੂੰ ਸੱਚ ਕਰ ਵਿਖਾਇਆ

ਹੈ। ਸੋ ਇਥੇ ਇਹ ਵਿਸ਼ੇਸ਼ ਕਰਕੇ ਜ਼ਿਕਰ ਕਰਨਾ ਬਣਦਾ ਹੈ ਕਿ ਇਸ ਮਹਾਨ ਕੀਰਤਨੀਏਂ ਦੀ ਗਾਥਾ ਡਾਹਢੀ ਕਰੁਣਾਮਈ ਤੇ ਬੀਰ ਰਸੀ ਵੀ ਹੈ, ਜਿਥੇ ਆਪ ਜੀ ਗੁਰਮਤਿ ਪ੍ਰਚਾਰ ਦੀ ਲਗਨ ਸਦਕਾ ਸ਼ਾਂਤ ਚਿੱਤ ਅਤੇ ਮਿਠਬੋਲੜੇ ਸੁਭਾਅ ਦੁਆਰਾ ਰੱਬੀ ਕੀਰਤਨ ਦੀਆਂ ਸਰੋਦੀ ਧੁਨਾਂ ਦੁਆਰਾ ਸਿੱਖ ਸੰਗਤਾਂ ਨੂੰ ਮਾਲਿਕ ਦੀ ਬਾਰਗਾਹ ਨਾਲ ਜੋੜਦੇ ਰਹੇ ਨੇ ਉਥੇ ਭਾਈ ਅਮਰੀਕ ਸਿੰਘ ਸੰਨ 1984 ਦੇ ਘਲੂਘਾਰੇ ਦੌਰਾਨ 6 ਜੂਨ ਨੂੰ ਅੰਮ੍ਰਿਤ ਵੇਲੇ ਹੀ ਅਰਦਾਸ ਉਪਰੰਤ ਗੋਲਾਬਾਰੀ ਦੀ ਜ਼ੱਦ ਵਿਚ ਆ ਕੇ ਸ਼ਹਾਦਤ ਦਾ ਜਾਮ ਪੀ ਗਏ ਅਤੇ ਆਪਣਾ ਪੰਜ ਭੂਤਕ ਜਾਮਾ ਛੱਡ ਕੇ ਪ੍ਰਭੂ ਚਰਨਾਂ ਵਿਚ ਜਾ ਬਿਰਾਜੇ। ਇੰਜ ਹੀ ਅਰਦਾਸ ਤੋਂ ਇਕ ਦਮ ਬਾਅਦ ਭਾਈ ਅਵਤਾਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਜੀ ਵੀ ਭਾਰਤੀ ਫੌਜ ਦੀਆਂ ਗੋਲੀਆਂ ਨਾਲ ਜ਼ਖਮੀ ਹੋ ਗਏ ਸਨ ਅਤੇ ਫਿਰ ਉਹ ਵੀ ਸਰੀਰ ਛੱਡ ਗਏ। ਇਹ ਉਹ ਹੀ ਵਕਤ ਸੀ ਜਦੋਂ ਭਾਈ ਅਮਰੀਕ ਸਿੰਘ ਅਤੇ ਭਾਈ ਬਲਵੰਤ ਸਿੰਘ (ਦੋਵੇਂ ਹੀ ਸੂਰਮੇ ਸਿੰਘ ਸਨ) ਡਿਊਟੀ ਕਰਨ ਉਪਰੰਤ ਜਦੋਂ ਸ੍ਰੀ ਦਰਬਾਰ ਸਾਹਿਬ ਤੋਂ ਬਾਹਰ ਦਰਸ਼ਨੀ ਡਿਊਡੀ ਦੇ ਸਾਹਮਣੇ ਪਰਕਰਮਾਂ ਵਿਚ ਪੁੱਜੇ ਤਾਂ ਇਥੇ ਹੀ ਗੋਲੀਆਂ ਦੇ ਸ਼ਿਕਾਰ ਹੋਏ ਸਨ ਅਤੇ ਸੱਚਖੰਡ ਦੀਆਂ ਸਰਦਣਾਂ ਉਪਰ ਹੀ ਸਵਾਸ ਤਿਆਗ ਦਿਤੇ ਸਨ। ਭਾਈ ਅਮਰੀਕ ਸਿੰਘ ਜੀ ਦੇ ਪਰਿਵਾਰ ਦੇ ਮੈਂਬਰਾਂ ਵਿਚੋਂ ਸ. ਅਜੀਤ ਸਿੰਘ ਸਾਬਕਾ ਫੌਜੀ ਨੇ ਦੱਸਿਆ ਕਿ ਅਸੀਂ ਸਮੁੱਚੇ ਪੰਜਾਬ ਵਿਚ ਲੱਗੇ ਹੋਏ ਕਰਫਿਊ ਕਾਰਨ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਨਹੀਂ ਸਕੇ ਸਾਂ ਇਸ ਲਈ ਕੋਈ ਪੱਕਾ ਪਤਾ ਨਹੀਂ ਹੈ ਕਿ ਇਸ ਮਹਾਨ ਗੁਣੀ-ਜਨ ਗੁਰੂ ਕੇ ਕੀਰਤਨੀਏਂ ਦਾ ਕਿਥੇ ਤੇ ਕਿੰਜ ਸਸਕਾਰ ਹੋਇਆ ਤੇ ਉਹਨਾਂ ਦੇ ਮ੍ਰਿਤਕ ਜਿਸਮ ਨਾਲ ਕੀ ਬੀਤੀ ਹੋਵੇਗੀ? ਸੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਾਈ ਅਮਰੀਕ ਸਿੰਘ ਜੀ ਦਾ ਬਣਦਾ ਪ੍ਰਾਵੀਡੈਂਟ ਫੰਡ ਇਤਿਆਦਿਕ ਭਾਈ ਸਾਹਿਬ ਜੀ ਦੀ ਮਾਤਾ ਜੀ ਨੂੰ ਸੌਂਪ ਦਿਤਾ ਗਿਆ ਸੀ, ਪਰ ਇਸ ਤੋਂ ਇਲਾਵਾ ਕੋਈ ਵੱਖਰਾ ਐਵਾਰਡ ਜਾਂ ਮਾਲੀ ਸਹਾਇਤਾ ਅੱਜ ਤੱਕ ਵੀ ਨਹੀਂ ਦਿਤੀ ਗਈ ਹੈ। ਭਾਈ ਅਮਰੀਕ ਸਿੰਘ ਜੀ ਦੇ ਪੁਰਾਣੇ ਤਬਲਚੀ ਭਾਈ ਗੁਰਨਾਮ ਸਿੰਘ ਸੋਹਾਣਾ ਦੇ ਨਿੱਜੀ ਉਦਮਾਂ ਸਦਕਾ ਭਾਈ ਅਮਰੀਕ ਸਿੰਘ ਮੈਮੋਰੀਅਲ ਸੁਸਾਇਟੀ ਬਣਾਈ ਗਈ ਸੀ ਜਿਥੇ ਕਿ ਹਰ ਸਾਲ ਆਪ ਦੀ ਯਾਦ 'ਚ ਕੀਰਤਨ ਸਮਾਗਮ ਹੁੰਦੇ ਰਹੇ ਨੇ ਅਤੇ ਕੀਰਤਨ ਵਿਦਿਆਲਾ ਖੋਲਣ ਦੇ ਐਲਾਨ ਵੀ ਹੁੰਦੇ ਰਹੇ ਪਰ ਸੰਗਤਾਂ ਦਾ ਸਹਿਯੋਗ ਨਾ-ਮਾਤਰ ਹੋਣ ਕਰਕੇ ਉਪਰੋਕਤ ਸੁਸਾਇਟੀ ਹੀ ਦਮ ਤੋੜ ਗਈ ਏ, ਸੁਸਾਇਟੀ ਦਾ ਬਚਦਾ 41,000/- ਰੁਪਏ ਭਾਈ ਗੁਰਨਾਮ ਸਿੰਘ ਸੁਹਾਣਾ ਨੇ ਗੁਰਦੁਆਰਾ ਸ੍ਰੀ ਹਰਿਗੋਬਿੰਦਗੜ੍ਹ ਸਾਹਿਬ ਜੀ ਨੂੰ ਭੇਟ ਕਰ ਦਿੱਤਾ ਸੀ। ਸੋ ਭਾਈ ਅਮਰੀਕ ਜੀ ਦੀ ਯਾਦ ਵਿਚ ਕੀਰਤਨ ਵਿਦਿਆਲਾ ਖੋਹਲੇ ਜਾਣ ਦੀ ਮੰਗ 25 ਸਾਲ ਬੀਤ ਜਾਣ ਬਾਅਦ ਵੀ ਪੂਰੀ ਨਹੀਂ ਹੋਈ ਹੈ, ਜੋ ਕਿ ਸਿੱਖ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਇਸ ਫਰਜ਼ ਦੀ ਪੂਰਤੀ ਕਰਨੀ ਬਣਦੀ ਹੈ। ਪਰ ਜਾਪਦਾ ਹੈ ਕਿ ਵੱਡੀਆਂ-ਵੱਡੀਆਂ ਸੰਸਥਾਵਾਂ ਅਤੇ ਮੌਕੇ ਦੀਆਂ ਸਰਕਾਰਾਂ ਸਿਰਫ਼ ਫਿਲਮੀ ਛੋਕਰਿਆਂ ਦੀ ਯਾਦ 'ਚ ਹੀ ਅਕੈਡਮੀਆਂ ਖੋਹਲਣ, ਗ੍ਰਾਂਟਾਂ ਦੇ ਗੱਫੇ ਦੇਣ ਜਾਂ ਰੋਡਾਂ ਦੇ ਨਾਮਕਰਣ ਕਰਦੀਆਂ ਨੇ। ਇਹਨਾਂ ਵਿਚਾਰੇ ਟਕਸਾਲੀ ਪ੍ਰਚਾਰਕਾਂ, ਕੀਰਤਨੀਆਂ ਦਾ ਕੀ ਹੈ, ਅਜੇਹੇ

ਤੇ ਕਈ ਹੋਏ ਨੇ? ਹਾਲਾਂਕਿ ਇਹ ਤਸੱਲੀ ਵਾਲੀ ਗੱਲ ਵੇ ਕਿ ਭਾਈ ਅਮਰੀਕ ਸਿੰਘ ਜੀ ਦੀ ਤਸਵੀਰ ਸ਼੍ਰੋਮਣੀ ਕਮੇਟੀ ਤਰਫ਼ੋਂ ਕੇਂਦਰੀ ਸਿੱਖ ਅਜਾਇਬ ਘਰ ਅੰਮ੍ਰਿਤਸਰ ਵਿਚ ਲਗਾਈ ਗਈ ਹੈ ਅਤੇ ਆਪ ਜੀ ਦੇ ਤੰਤੀ ਸਾਜਾਂ ਵਿਚੋਂ ਦਿਲਰੁਬਾ ਤੇ ਵਾਇਲਨ ਫਤਹਿਗੜ੍ਹ ਸਾਹਿਬ ਜੀ ਦੇ ਮਿਊਜ਼ਿਅਮ ਵਿਚ ਰੱਖੇ ਗਏ ਨੇ ਜੋ ਕਿ ਸ਼ਲਾਘਾਯੋਗ ਕਦਮ ਹੈ। ਸੋ ਭਾਈ ਅਮਰੀਕ ਸਿੰਘ ਜਿਹੇ ਗੁਰਮਤਿ ਸ਼ੈਲੀ 'ਚ ਪਰਪੱਕ ਰਾਗੀ ਕੀਰਤਨੀਏਂ ਰੋਜ਼-ਰੋਜ਼ ਨਹੀਂ ਜੇ ਪੈਦਾ ਹੁੰਦੇ। ਅੱਜ ਲੋੜ ਹੈ ਸਾਨੂੰ ਐਸੇ ਮਹਾਨ ਗੁਣੀ-ਜਨ ਕੀਰਤਨੀਆਂ ਦੀ ਜੋ ਸਾਡੇ ਲਈ ਸਦਾ ਹੀ ਆਦਰਸ਼ ਸਾਬਤ ਹੋਏ ਨੇ ਤੇ ਜਿਹਨਾਂ ਦੀਆਂ ਅਮਿੱਟ ਪੈੜਾਂ ਸਾਡੇ ਲਈ ਸਦਾ ਹੀ ਪ੍ਰੇਰਣਾ ਸਰੋਤ ਨੇ। ਆਪ ਜੀ ਦੇ ਟਿਕਾਊ ਤੇ ਅਗੰਮੀ ਕੀਰਤਨ ਦੀਆਂ ਸਰੋਦੀ ਧੁਨਾਂ ਅੱਜ ਵੀ ਮੇਰੇ ਕੰਨਾਂ ਵਿਚ ਰੂਹਾਨੀ ਰੱਸ ਘੋਲ ਜਾਂਦੀਆਂ ਨੇ ਤੇ ਧੁਰ ਅੰਦਰੋਂ ਕੂਕ ਉਠਦਾ ਹਾਂ ਵਾਹ-ਵਾਹ ਭਾਈ ਅਮਰੀਕ ਸਿੰਘ ਜੀਉ! ਤੁਸੀਂ ਸਦਾ ਅਮਰ ਹੋ ਤੇ ਅਮਰ ਹੀ ਰਹਿਣਾ ਹੈ।

# ਪ੍ਰਿੰਸੀਪਲ ਚੰਨਣ ਸਿੰਘ

ਉਂਜ ਤੇ ਦੁਆਬੇ ਦੀ ਧਰਤੀ ਈ ਸੁਰੀਲੀ ਏ, ਪਰ ਹੁਸ਼ਿਆਰਪੁਰ ਜ਼ਿਲ੍ਹੇ ਦੇ ਖੇਤਰ ਨੇ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਪਿੜ ਵਿਚ ਚੋਖੀਆਂ ਮੱਲਾਂ ਮਾਰੀਆਂ ਨੇ। ਭਾਵੇਂ ਸ਼ਾਮ ਚੁਰਾਸੀ ਪਿੰਡ (ਘਰਾਣੇ) ਦੇ ਧਾਕੜ, ਦਬੰਗ ਤੇ ਆਪਣੀ ਸਦੀ ਦੇ ਸਿਰਮੌਰ ਗਵੱਈਏ ਮਰਹੂਮ ਉਸਤਾਦ ਨਜ਼ਾਕਤ ਅਲੀ, ਸਲਾਮਤ ਅਲੀ ਖਾਂ ਹੀ ਹੋਵਣ ਤੇ ਚਾਹੇ ਉਸਤਾਦਾਂ ਦੇ ਉਸਤਾਦ ਪ੍ਰਸਿੱਧ ਕੀਰਨੀਏਂ ਸਵਰਗਵਾਸੀ ਪ੍ਰੋਫੈਸਰ ਦਰਸ਼ਨ ਸਿੰਘ ਜੀ ਕੋਮਲ ਜੀ ਹੀ ਹੋਵਣ। ਪ੍ਰੋ. ਦਰਸ਼ਨ ਸਿੰਘ ਕੋਮਲ ਜੀ ਦੇ ਚਹੇਤੇ ਸ਼ਗਿਰਦਾਂ ਵਿਚੋਂ ਇਕ ਨਾਮ ਜੋ ਹੋਰ ਉਭਰਕੇ ਸਾਹਮਣੇਂ ਆਉਂਦਾ ਹੈ ਉਹਨਾਂ 'ਚੋਂ ਪ੍ਰਿੰਸੀਪਲ ਚੰਨਣ ਸਿੰਘ "ਮਜਬੂਰ" ਜੀ ਦਾ ਵੀ ਵਿਸ਼ੇਸ਼ ਜ਼ਿਕਰ ਕਰਨਾ ਬਣਦੈ। ਚੰਨਣ ਸਿੰਘ ਮਜਬੂਰ ਜੀ ਦਾ ਜਨਮ ਪਿੰਡ ਅਟੱਲਗੜ੍ਹ, ਜ਼ਿਲ੍ਹਾ ਹੁਸ਼ਿਆਰਪੁਰ ਦੁਆਬੇ ਦੀ ਸਰ-ਜ਼ਮੀਂ ਤੇ ਸੂਬੇਦਾਰ ਸ. ਠਾਕੁਰ ਸਿੰਘ ਜੀ ਦੇ ਘਰ ਮਾਤਾ ਪੂਰਨ ਕੌਰ ਜੀ ਦੀ ਕੁੱਖੋਂ 10 ਫਰਵਰੀ, 1935 ਨੂੰ ਹੋਇਆ। ਮੁੱਢਲੀ ਸਕੂਲੀ ਪੜ੍ਹਾਈ ਉਹਨਾਂ ਨੇ ਆਪਣੇ ਜੱਦੀ ਪਿੰਡ ਦੇ ਸਕੂਲੋਂ ਹੀ ਪ੍ਰਾਪਤ ਕੀਤੀ, ਪ੍ਰੰਤੂ ਜਵਾਨੀ ਦੀ ਦਹਿਲੀਜ਼ 'ਤੇ ਕਦਮ ਧਰਦਿਆਂ ਹੀ ਕਿਸੇ ਨਾਮੁਰਾਦ ਬਿਮਾਰੀ ਨੇ ਆਪ ਜੀ ਦੇ ਦੀਦਿਆਂ ਦੀ ਜੋਤ ਹੀ ਖੋਹ ਲਈ ਤੇ ਇੰਜ ਕਰਕੇ ਆਪ ਜੀ ਸਦਾ ਲਈ ਅੱਖੋਂ ਮੁਨਾਖੇ ਹੋ ਗਏ, ਪ੍ਰੰਤੂ ਆਪ ਜੀ ਨੇ ਇਸ ਸਦਮੇ ਨੂੰ ਮਾਲਕ ਦੀ ਰਜ਼ਾ ਸਮਝਕੇ ਮੰਨ ਲਿਆ। ਭਾਵੇਂ ਆਪ ਜੀ ਨੂੰ ਬਾਲ ਉਮਰੇ ਹੀ ਸੰਗੀਤ ਦੀ ਮੱਸ ਸੀ ਪਰ ਗੁਰਮਤਿ ਸੰਗੀਤ ਦੀਆਂ ਸਿੱਖਰਾਂ ਛੂਹਣ ਲਈ ਆਪ ਜੀ ਨੇ ਕੋਮਲ ਸਾਹਿਬ ਜੀ ਤੋਂ ਸੰਗੀਤਕ ਬਾਰੀਕੀਆਂ ਦੀ ਚੋਖੀ ਪ੍ਰਾਪਤੀ ਕਰ ਲਈ ਤੇ ਨਾਲ-ਨਾਲ ਸੰਗੀਤ ਦੀ ਉਚੇਰੀ ਵਿਦਿਆ ਹਾਸਿਲ ਕਰਨ ਲਈ ਯਤਨ ਆਰੰਭ ਦਿਤੇ ਤੇ ਇਸੇ ਤਹਿਤ ਆਪ ਜੀ ਨੇ ਸਿਰਤੋੜ ਮਿਹਨਤ ਸਦਕਾ ਸੰਗੀਤ ਵਿਚ ਐਮ.ਏ. ਦੀਆਂ ਤਿੰਨ-ਤਿੰਨ ਡਿਗਰੀਆਂ ਹਾਸਿਲ ਕਰ ਲਈਆਂ ਅਤੇ ਆਪਣੇ ਸੰਗੀਤਕ ਸਫ਼ਰ ਦੀਆਂ ਲੰਮੇਰੀਆਂ ਪੱਗਡੰਡੀਆਂ ਨੂੰ ਤਹਿ ਕਰਨ ਲਈ ਇਕ ਤਰ੍ਹਾਂ ਨਾਲ ਤਹੱਈਆ ਜਿਹਾ ਕਰ ਲਿਆ ਅਤੇ ਕੀਰਤਨ ਕਰਨ ਦੇ ਨਾਲ ਨਾਲ ਬਤੌਰ ਸੰਗੀਤ ਅਧਿਆਪਕ ਆਪ ਜੀ ਨੇ ਸੰਨ 1955 ਤੋਂ ਲੈ ਕੇ 1957 ਤੱਕ ਚੀਫ਼ ਖਾਲਸਾ ਦੀਵਾਨ ਵੱਲੋਂ ਚਲਾਏ ਜਾ ਰਹੇ ਖਾਲਸਾ ਪ੍ਰਚਾਰ ਵਿਦਿਆਲੇ ਤਰਨਤਾਰਨ ਵਿਖੇ ਅਨੇਕਾਂ ਹੀ ਵਿਦਿਆਰਥੀਆਂ ਨੂੰ ਸੰਗੀਤ ਦੀ ਸਿਖਲਾਈ ਦਿਤੀ। ਉਪਰੰਤ ਆਪ ਜੀ ਨੇ ਗੜ੍ਹਸ਼ੰਕਰ (ਹੁਸ਼ਿਆਰਪੁਰ) ਵਿਖੇ ਵੀ ਸੰਗੀਤ ਵਿਦਿਆਲਾ ਖੋਹਲ ਕੇ ਕੋਈ ਚੌਂਹ ਵਰ੍ਹਿਆਂ ਤੱਕ ਸੰਗੀਤ ਸਿਖਾਉਣ ਦੀ ਸੇਵਾ ਨਿਭਾਈ। ਪ੍ਰਿੰਸੀਪਲ ਚੰਨਣ ਸਿੰਘ ਮਜਬੂਰ ਹੁਰਾਂ ਗੁਰਮਤਿ ਸੰਗੀਤ ਦੇ ਪ੍ਰਚਾਰ-ਪ੍ਰਸਾਰ ਲਈ ਤਮਾਮ ਭਾਰਤ ਤੋਂ ਇਲਾਵਾ ਕੈਨੇਡਾ, ਇੰਗਲੈਂਡ, ਸਿੰਘਾਂਪੁਰ ਅਤੇ ਪਾਕਿਸਤਾਨ ਦਾ ਦੌਰਾ ਕੀਤਾ ਉਹਨਾਂ ਦੇ

ਜੱਥੇ ਦੇ ਨਾਲ ਆਪ ਜੀ ਦੇ ਸਹਾਇਕ ਵਜੋਂ ਸਕੇ ਭਰਾਤਾ ਪ੍ਰੋਫੈਸਰ ਗੁਰਦੇਵ ਸਿੰਘ ਫੁੱਲ ਹੁੰਦੇ ਸਨ ਜਿਹੜੇ ਕਿ ਮੌਜੂਦਾ ਵਕਤ ਵਤਨੋਂ ਦੂਰ ਪ੍ਰਦੇਸੀਂ ਵੱਸੇ ਹੋਏ ਨੇ। ਚੰਨਣ ਸਿੰਘ ਮਜਬੂਰ ਵੱਲੋਂ ਜੋ ਸਭ ਤੋਂ ਮਹਾਨ ਦੇਣ ਤੇ ਉੱਦਮ ਭਰੀ ਗਲ ਇਹ ਵੇ ਕਿ ਆਪ ਜੀ ਵੱਲੋਂ ਆਪਣੇ ਹੀ ਉਸਤਾਦ ਸਵਰਗੀ ਪ੍ਰੋਫੈਸਰ ਦਰਸ਼ਨ ਸਿੰਘ ਕੋਮਲ ਜੀ ਦੀ ਨਿੱਘੀ ਮਿੱਠੀ ਯਾਦ ਵਿਚ ਜੋ ਵਿਦਿਆਲਾ ਚਲਾਇਆ ਜਾ ਰਿਹਾ ਹੈ ਜਿਸ ਵਿਚ ਲੋੜਵੰਦਾਂ, ਯਤੀਮਾਂ, ਗਰੀਬਾਂ ਅਤੇ ਖਾਸ ਕਰ ਨੇਤਰਹੀਣ ਬੱਚਿਆਂ ਨੂੰ ਜੋ ਭੇਟਾ ਰਹਿਤ ਕੀਰਤਨ ਤੇ ਗੁਰਮਤਿ ਸੰਗੀਤ ਸਿਖਾਇਆ ਜਾ ਰਿਹਾ ਹੈ ਉਹ ਅਤਿ ਸ਼ਲਾਘਾਯੋਗ ਕਦਮ ਹੈ ਅਤੇ ਨਾਲੋ-ਨਾਲ ਤਮਾਮ ਹੀ ਬੱਚਿਆਂ ਨੂੰ ਕਿੱਤਾ ਮੁੱਖੀ ਸਿਖਿਆ ਦੇ ਕੇ ਵੀ ਪੈਰਾਂ ਤੇ ਖੜ੍ਹੇ ਹੋਣ ਜੋਗੇ ਕੀਤੇ ਜਾਣਾ ਇਹ ਆਹਲਾ ਮਿਸਾਲ ਹੈ ਅਤੇ ਇਹਨਾਂ ਤਮਾਮ ਹੀ ਲੋੜਵੰਦ ਸਿਖਿਆਰਥੀਆਂ ਦੀ ਰਿਹਾਇਸ਼ ਅਤੇ ਲੰਗਰ ਪਾਣੀ ਵੀ ਮੁਫਤ ਹੈ, ਜਿਸ ਲਈ ਆਪ ਜੀ ਤਨਦੇਹੀ ਨਾਲ ਮੁਸ਼ੱਕਤ ਕਰਦੇ ਰਹੇ ਹਨ। ਬਹੁਪੱਖੀ ਸਖਸ਼ੀਅਤ ਦੇ ਮਾਲਕ ਪ੍ਰਿੰਸੀਪਲ ਚੰਨਣ ਸਿੰਘ ਜੀ ਮਜਬੂਰ ਵਧੀਆ ਕਿਸਮ ਦੇ ਲੇਖਕ ਵੀ ਨੇ ਅਤੇ ਆਪ ਜੀ ਦੀਆਂ ਕਾਵਿ-ਰਚਨਾਵਾਂ ਦੀ ਕਈ ਕੁ ਦੁਰਲੱਭ ਪੁਸਤਕਾਂ ਰਿਲੀਜ਼ ਵੀ ਹੋ ਚੁੱਕੀਆਂ ਨੇ ਅਤੇ ਬਹੁਤ ਸਾਰੀਆਂ ਗੁਰਬਾਣੀ ਸੰਗੀਤ ਕੀਰਤਨ ਦੀਆਂ ਕੈਸਟਾਂ ਸੀ.ਡੀਆਂ ਵੀ ਮਾਰਕੀਟ ਵਿਚ ਮੌਜੂਦ ਨੇ। ਆਪ ਜੀ ਨੂੰ ਸੰਗੀਤ ਪਾਰਖੂਆਂ ਤੇ ਕਦਰਦਾਨ ਸੁਸਾਇਟੀਆਂ ਤਰਫ਼ੋਂ ਕਈ ਕੁ ਸਾਰੇ ਮਾਨ ਸਨਮਾਨ ਵੀ ਦਿਤੇ ਜਾ ਚੁੱਕੇ ਨੇ ਜਿਹਨਾਂ ਚੋਂ ਸੰਨ 2003 ਵਿਚ ਭਾਸ਼ਾ ਵਿਭਾਗ ਪੰਜਾਬ ਸਰਕਾਰ ਤਰਫ਼ੋਂ ਸ਼੍ਰੋਮਣੀ ਰਾਗੀ ਐਵਾਰਡ ਦੇਣਾ ਇਕ ਮਾਣਮੱਤੀ ਗੱਲ ਵੇ। ਇੰਜ ਹੀ ਜਵੱਦੀ ਕਲਾਂ ਟਕਸਾਲ ਲੁਧਿਆਣਾ ਤਰਫ਼ੋਂ ਅਦੁੱਤੀ ਗੁਰਮਤਿ ਰਾਗੀ ਸੰਮੇਲਨ ਦਰਮਿਆਨ ਸ਼੍ਰੋਮਣੀ ਗੁਰਮਤਿ ਰਾਗੀ ਪੁਰਸਕਾਰ ਅਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਅਨੰਦਪੁਰ ਸਾਹਿਬ ਜੀ ਵੱਲੋਂ ਦਿਤਾ ਗਿਆ ਵਿਸ਼ੇਸ਼ ਐਵਾਰਡ ਵੀ ਸ਼ਾਮਿਲ ਹੈ ਤੇ ਇੰਜ ਹੀ ਕਈ ਕੁ ਸਭਾ ਸੁਸਾਇਟੀਆਂ ਵੱਲੋਂ ਵੀ ਬਥੇਰਾ ਮਾਣ ਸਨਮਾਨ ਦਿਤਾ ਗਿਆ ਸ਼ਾਮਿਲ ਹੈ ਤੇ ਇਹ ਸਭ ਉਹਨਾਂ ਦੀ ਘਨੇਰੀ ਯੋਗਤਾ ਕਾਰਨ ਹੀ ਹੋ ਸਕਿਆ ਹੈ। ਪ੍ਰਿੰਸੀਪਲ ਚੰਨਣ ਸਿੰਘ ਜੀ ਪਾਸੋਂ ਗੁਰਮਤਿ ਸੰਗੀਤ ਦੀ ਵਿਦਿਆ ਹਾਸਿਲ ਕਰ ਚੁੱਕੇ ਅਨੇਕਾਂ ਹੀ ਸਿਖਿਆਰਥੀ ਮੌਜੂਦ ਨੇ, ਜਿਹਨਾਂ ਵਿਚੋਂ ਕੁਝ ਕੁ ਦੇ ਨਾਮ ਵਰਣਨਯੋਗ ਨੇ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੇ ਹਜ਼ੂਰੀ ਕੀਰਤਨੀਏਂ ਭਾਈ ਚੰਨਣ ਸਿੰਘ ਜੀ ਸੇਵਕ, ਭਾਈ ਰੇਸ਼ਮ ਸਿੰਘ ਜੀ ਰਸੀਲਾ (ਸਰੀ ਕੈਨੇਡਾ) ਭਾਈ ਜਗਤ ਸਿੰਘ ਜੀ, ਭਾਈ ਪਰਸਾ ਸਿੰਘ ਜੀ ਅਤੇ ਭਾਈ ਦਇਆ ਸਿੰਘ ਜੀ ਪਟਨਾ ਸਾਹਿਬ ਜੀ ਵਾਲੇ ਵੀ ਸ਼ਾਮਿਲ ਹਨ। ਭਾਈ ਚੰਨਣ ਸਿੰਘ ਜੀ ਮਜਬੂਰ ਨੇ ਹਮੇਸ਼ਾ ਗੁਰਮਤਿ ਸੰਗੀਤ ਉੱਤੇ ਹੀ ਪਹਿਰਾ ਦੇਂਦੇ ਹੋਏ (ਗੁਰਬਾਣੀ ਸੰਗੀਤ) ਕੀਰਤਨ ਦਾ ਗਾਇਣ ਕੀਤਾ ਅਤੇ ਕਿਸੇ ਵੀ ਤਰ੍ਹਾਂ ਦੀਆਂ ਹਲਕੀਆਂ ਫੁਲਕੀਆਂ ਧੁਨਾਂ ਉਪਰ ਸ਼ਬਦਾਂ ਨੂੰ ਗਾਉਣ ਦਾ ਗੁਨਾਹ ਨਾ ਕੀਤਾ ਤੇ ਸਦਾ ਈ ਗੁਰੂ ਸਿਧਾਂਤਾਂ ਉੱਤੇ ਹੀ ਪਹਿਰਾ ਦਿਤਾ। ਅਨੇਕਾਂ ਹੀ ਵਾਰ ਆਪ ਜੀ ਨੇ ਧੰਨ ਸ੍ਰੀ ਗੁਰੂ ਰਾਮਦਾਸ ਜੀ ਦੀ ਯਾਦ ਵਿਚ ਮਨਾਏ ਜਾਂਦੇ ਸਾਲਾਨਾ ਰਾਗ ਦਰਬਾਰ ਵਿਚ ਮੰਜੀ ਸਾਹਿਬ ਹਾਲ ਦੀਵਾਨ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਆਪਣੀ ਕਲਾ ਦਾ ਮੁਜ਼ਾਹਰਾ ਬਾਖੂਬੀ ਕੀਤਾ ਅਤੇ ਸੰਗਤਾਂ ਦੀਆਂ ਅਸੀਸਾਂ ਵੀ ਜੀ ਭਰਕੇ ਲਈਆਂ। ਆਪ ਜੀ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ

ਜਵੱਦੀ ਕਲਾਂ ਟਕਸਾਲ ਦੀ ਰਾਗ ਨਿਰਣਾਇਕ ਕਮੇਟੀ ਦੇ ਵੀ ਮਾਣਮੱਤੇ ਮੈਂਬਰ ਸਨ। ਇੰਜ ਹੀ ਆਪ ਜੀ ਅਕਾਸ਼ਵਾਣੀ ਜਲੰਧਰ ਤੇ ਦੂਰਦਰਸ਼ਨ ਦੇ ਪ੍ਰਵਾਨਿਤ ਕਲਾਕਾਰ ਵੀ ਸਨ। ਆਪ ਜੀ ਸੰਗੀਤ ਦੇ ਇਮਤਿਹਾਨਾਂ ਦੌਰਾਨ ਸਰਕਾਰੀ ਤੌਰ 'ਤੇ ਵੀ ਐਗਜ਼ਾਮੀਨਰ ਹੁੰਦੇ ਸਨ ਅਤੇ ਸੰਗੀਤ ਦੀ ਹਰ ਤਰ੍ਹਾਂ ਦੀ ਵੰਨਗੀ ਨੂੰ ਆਪ ਜੀ ਬਾਖ਼ੂਬੀ ਨਿਭਾ ਸਕਣ ਦੇ ਸਮਰੱਥ ਸਨ। ਭਾਵੇਂ ਕਿ ਆਪ ਜੀ ਸੁਭਾਅ ਕਰਕੇ ਕਾਫ਼ੀ ਸਖ਼ਤ ਮਿਜ਼ਾਜ਼ੀ ਸਨ ਪਰ ਸਨ ਕੋਰੇ ਕਰਾਰੇ ਤੇ ਸਾਫ-ਗੋ, ਆਪ ਜੀ ਜਿਤਨੀ ਦਫ਼ਾ ਵੀ ਇਸ ਨਾਚੀਜ਼ ਨੂੰ ਮਿਲੇ ਸਦਾ ਖਿੜ੍ਹੇ ਮੱਥੇ ਤੇ ਡਾਹਢੇ ਖਲੂਸ ਨਾਲ ਹੀ ਪੇਸ਼ ਆਏ। ਹੁਸ਼ਿਆਰਪੁਰ ਜ਼ਿਲੇ ਵਿਚ ਪੈਂਦੇ ਰਮਦਾਸ ਵਾਲੇ ਮਹਾਂਪੁਰਸ਼ ਸੰਤ ਹਰਚਰਨ ਸਿੰਘ ਜੀ ਖਾਲਸਾ ਆਪ ਜੀ ਨਾਲ ਅੰਤਾਂ ਦਾ ਪਿਆਰ ਕਰਦੇ ਸਨ ਅਤੇ ਸਦਾ ਹੀ ਆਪਣੇ ਵੱਲੋਂ ਚਲਾਏ ਜਾ ਰਹੇ ਲੜੀਵਾਰ ਦੀਵਾਨਾਂ ਵਿਚ ਆਪ ਪਾਸੋਂ ਸੇਵਾਵਾਂ ਲੈਂਦੇਂ ਹੀ ਰਹਿੰਦੇ ਸਨ ਅਤੇ ਮਾਨ ਸਨਮਾਨ ਵੀ ਪੂਰਾ ਕਰਦੇ ਸਨ। ਦੁਆਬੇ ਦੇ ਸੰਗੀਤ ਪ੍ਰੇਮੀਆਂ ਅਤੇ ਸਿੱਖ ਸੰਗਤਾਂ 'ਚ ਆਪ ਜੀ ਬੇਹੱਦ ਮਕਬੂਲ ਸਨ ਅਤੇ ਸਭ ਹੀ ਆਪ ਜੀ ਉੱਪਰ ਫ਼ਖਰ ਕਰਦੇ ਨਹੀਂ ਸੀ ਥੱਕਦੇ। ਆਪ ਜੀ 70 ਸਾਲ ਤੱਕ ਦੀ ਉਮਰ ਵਿਚ ਵੀ ਪੂਰੇ ਤਾਣ, ਲਗਨ ਅਤੇ ਪਰਪੱਕਤਾ ਨਾਲ ਕੀਰਤਨ ਗਾਇਣ ਕਰਦੇ ਸਨ ਤੇ ਮਜ਼ਾਲ ਏ ਕਿ ਆਵਾਜ਼ ਵਿਚ ਰੱਤੀ ਭਰ ਵੀ ਕੋਈ ਨਿਰਬਲਤਾ ਦਿਖਾਈ ਦੇਂਦੀ ਹੋਵੇ। ਬੱਸ ਸਦਾ ਐਨ ਚੜ੍ਹਦੀ ਕਲਾ ਨਾਲ ਹੀ ਪੇਸ਼ਕਾਰੀ ਹੁੰਦੀ ਸੀ। ਗੁਣੀਆਂ ਲੋਕਾਂ ਦੀ ਆਪ ਜੀ ਬੇਹੱਦ ਕਦਰ ਕਰਦੇ ਸਨ ਅਤੇ ਸਿਫਤ ਵੀ, ਪਰ ਪ੍ਰਭਾਤ ਫੇਰੀ ਨੁੰਮਾਂ ਤੇ ਫਿਲਮੀ ਕੀਰਤਨੀਆਂ ਤੋਂ ਸਦਾ ਦੂਰੀ ਹੀ ਰੱਖਦੇ ਸਨ। ਆਪ ਜੀ ਨੇ ਆਪਣੀ ਇਸ ਛੋਟੀ ਜਿਹੀ ਜੀਵਨ ਯਾਤਰਾ ਦੌਰਾਨ ਜੋ ਗੁਰਮਤਿ ਸੰਗੀਤ ਦੇ ਖੇਤਰ 'ਚ ਕੰਮ ਕੀਤਾ ਹੈ ਉਹ ਸੁਨਹਿਰੀ ਅੱਖਰਾਂ 'ਚ ਲਿਖਿਆ ਜਾਵੇਗਾ। ਆਪ ਜੀ ਆਖਰੀ ਸਾਹਵਾਂ ਤੱਕ ਵੀ ਗੁਰਮਤਿ ਸੰਗੀਤ ਉਤੇ ਹੀ ਕੰਮ ਕਰਦੇ ਰਹੇ ਨੇ ਪਰ ਅਫ਼ਸੋਸ ਕਿ ਚੰਦਰੀ ਹੋਣੀ ਨੇ ਗੁਰਮਤਿ ਸੰਗੀਤ ਦੇ ਇਸ ਪਰਪੱਕ ਫਨਕਾਰ ਨੂੰ ਸਾਡੇ ਸਭਨਾਂ ਪਾਸੋਂ ਸੰਨ ਫਰਵਰੀ 2009 ਵਿਚ ਸਦਾ ਲਈ ਹੀ ਖੋਹ ਲਿਆ।

ਨੋਟ : ਸਵਰਗਵਾਸੀ ਪ੍ਰਿੰਸੀਪਲ ਚੰਨਣ ਸਿੰਘ 'ਮਜ਼ਬੂਰ' ਬਾਰੇ ਜਿਤਨੀ ਵੀ ਜਾਣਕਾਰੀ ਪ੍ਰਾਪਤ ਹੋਈ ਹੈ ਉਹ ਆਪ ਜੀ ਦੇ ਨੇੜਲੇ ਸੂਤਰਾਂ ਅਤੇ ਆਪ ਜੀ ਦੇ ਚਹੇਤਿਆਂ ਪਾਸੋਂ ਪ੍ਰਾਪਤ ਹੋਈ ਹੈ, ਸਭਨਾਂ ਦਾ ਸ਼ੁਕਰਗੁਜ਼ਾਰ ਹਾਂ।

# ਭਾਈ ਗੁਰਮੇਜ ਸਿੰਘ

ਗੁਰਮਤਿ ਸੰਗੀਤ ਦੇ ਰੂਹਾਨੀ ਖੇਤਰ ਵਿਚ ਭਾਈ ਗੁਰਮੇਜ ਸਿੰਘ ਜੀ ਦਾ ਨਾਮ ਅਣਗੌਲਿਆ ਨਹੀਂ ਜਾ ਸਕਦਾ, ਜਿਹਨਾਂ ਨੇ ਆਪਣੀ ਜ਼ਿੰਦਗੀ ਦੇ ਸਫ਼ਰ ਦੌਰਾਨ 28 ਸਾਲ ਤੱਕ ਨਿਰੰਤਰ ਤਨਦੇਹੀ ਨਾਲ ਪਾਕਿ-ਮੁਕੱਦਸ ਤੇ ਉੱਚਤਮ ਅਸਥਾਨ, ਆਬੇ-ਹਯਾਤੀ ਸਰਚਸ਼ਮੇ ਦੇ ਧੁਰ ਅੰਦਰ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਵਿਖੇ ਸੇਵਾ ਨਿਭਾਉਣੀ ਕੀਤੀ। ਆਪ ਦਾ ਜਨਮ ਸੰਨ 10-09-1940 ਨੂੰ ਪਿਤਾ ਸ. ਪਰਸਾ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਰਾਜ ਕੌਰ ਦੇ ਉੱਦਰ 'ਚੋਂ ਪਿੰਡ ਬਜੀਦਪੁਰ ਜ਼ਿਲ੍ਹਾ ਜਲੰਧਰ (ਦੁਆਬੇ) ਵਿਖੇ ਇਕ ਸਧਾਰਨ ਜਿਹੇ ਕਿਰਤੀ ਕਿਸਾਨ ਪਰਿਵਾਰ 'ਚ ਹੋਇਆ। ਆਪ ਸਿਰਫ਼ ਅੱਠਾਂ ਕੁ ਵਰ੍ਹਿਆਂ ਦੇ ਹੀ ਸਨ ਜਦੋਂ ਨਾਮੁਰਾਦ ਚੇਚਕ ਦੀ ਬਿਮਾਰੀ ਕਾਰਨ ਆਪ ਦੇ ਦੀਦਿਆਂ ਦੀ ਜੋਤ ਜਾਂਦੀ ਲੱਗੀ। ਡਾਕਟਰਾਂ, ਵੈਦਾਂ ਦੀਆਂ ਅਣਥੱਕ ਕੋਸ਼ਿਸ਼ਾਂ ਨਾਲ ਵੀ ਅੱਖਾਂ ਦੀ ਨਿਗਾਹ ਵਾਪਸ ਨਾ ਲਿਆਂਦੀ ਜਾ ਸਕੀ। ਬਾਹਰੀ ਤੌਰ ਦੇ ਚਾਨਣ ਤੋਂ ਤੇ ਆਪ ਜੀ ਵਿਰਵੇ ਹੋ ਗਏ ਪਰ ਆਪ ਦੇ ਧੁਰ ਅੰਦਰਲੇ ਚਾਨਣ ਨੇ ਅੰਗੜਾਂਈਆਂ ਲੈਣੀਆਂ ਸ਼ੁਰੂ ਕਰ ਦਿਤੀਆਂ ਤੇ ਜਿਸ ਦੀ ਲੋਅ ਵਧਦੀ ਹੀ ਰਹੀ। ਸਬੱਬੀਂ ਆਪ ਦਾ ਮਿਲਾਪ ਸੰਤ ਬਾਬਾ ਦੱਲ ਸਿੰਘ ਜੀ ਲਸਾੜੇ ਵਾਲਿਆਂ ਨਾਲ ਹੋ ਗਿਆ, ਜਿਨ੍ਹਾਂ ਦੀ ਨੇਕ ਸਲਾਹ ਤੇ ਪ੍ਰੇਰਨਾ ਸਦਕਾ ਆਪ ਸੰਨ 1950 ਵਿਚ ਸੈਂਟਰਲ ਖਾਲਸਾ ਯਤੀਮਖਾਨਾ ਅੰਮ੍ਰਿਤਸਰ ਵਿਖੇ ਕੀਰਤਨ ਦੀ ਸਿਖਲਾਈ ਖਾਤਿਰ ਦਾਖਿਲ ਹੋ ਗਏ। ਯਤੀਮਖਾਨੇ ਵਿਚ ਉਸ ਵਕਤ ਡਾਹਢੇ ਗੁਣੀ-ਜਨ ਉਸਤਾਦ ਰਾਗੀ ਭਾਈ ਹਰਨਾਮ ਸਿੰਘ ਜੋਗੀ ਜੀ ਸਿਖਲਾਈ ਦੇਂਦੇ ਸਨ। ਸੋ ਭਾਈ ਗੁਰਮੇਜ ਸਿੰਘ ਜੀ ਦੇ ਪਹਿਲੇ ਸੰਗੀਤਕ ਉਸਤਾਦ ਹਰਨਾਮ ਸਿੰਘ ਜੋਗੀ ਹੀ ਬਣੇ ਤੇ ਇੰਜ ਹੀ ਬਰੇਲ ਲਿਪੀ ਦੇ ਉਸਤਾਦ ਗਿਆਨੀ ਲਾਲ ਸਿੰਘ ਜੀ ਬਣੇ ਤੇ ਇਸੇ ਤਰ੍ਹਾਂ ਇਸੇ ਹੀ ਵਿਦਿਆਲੇ ਤੋਂ ਦਸਤਕਾਰੀ ਕਿੱਤੇ 'ਚੋਂ ਕੁਰਸੀਆਂ, ਮੇਜ਼ ਤੇ ਮੰਜੇ ਬਣਾਉਣੇ ਆਦਿਕ ਵੀ ਸਿੱਖ ਲਏ ਅਤੇ ਅਤਿ ਸਤਿਕਾਰ ਸ਼ਰਧਾ ਨਾਲ ਵੱਧ ਤੋਂ ਵੱਧ ਗੁਰਬਾਣੀ ਵੀ ਜ਼ੁਬਾਨੀ ਕੰਠ ਕੀਤੀ। ਸੋ ਆਪ ਜੀ ਲਗਭਗ ਅੱਠ ਸਾਲ ਤੱਕ ਗੁਰਬਾਣੀ ਸੰਗੀਤ ਦੀ ਸਾਧਨਾ ਇਥੇ ਹੀ ਕਰਦੇ ਰਹੇ ਤੇ ਇਸ ਸਮੇਂ ਦੌਰਾਨ ਆਪ ਨੇ ਚੋਖਾ ਰਿਆਜ਼ ਤੇ ਮਿਹਨਤ ਕਰਦਿਆਂ ਕੀਰਤਨ ਪਰੰਪਰਾ ਨੂੰ ਨਿਭਾਉਣ ਦੀ ਜਾਚ ਵੀ ਸਿੱਖ ਲਈ, ਸੋ ਫਿਰ ਹੀ ਅਰੰਭਤਾ ਹੋਈ ਕੀਰਤਨ ਕਰਨ ਦੀ। ਆਪ ਨੇ ਸਭ ਤੋਂ ਪਹਿਲਾਂ ਕੀਰਤਨ ਦੀ ਸੇਵਾ ਸੰਨ 1958 ਵਿਚ ਗੁਰਦੁਆਰਾ ਸਾਹਿਬ ਨਾਨਕਸਰ ਵੇਰਕਾ (ਅੰਮ੍ਰਿਤਸਰ) ਤੋਂ ਸ਼ੁਰੂ ਕੀਤੀ ਅਤੇ ਦੋ ਸਾਲ ਤੀਕਰ ਇਥੇ ਹੀ ਸਿੱਖ ਸੰਗਤਾਂ ਦੇ ਰੂਬਰੂ ਹੁੰਦਿਆਂ ਬਿਤਾਏ। ਉਪਰੰਤ ਸੰਨ 1960 ਤੋਂ ਲੈ ਕੇ 1971 ਤੱਕ ਗਿਆਰਾਂ ਸਾਲ ਗੁਰਦੁਆਰਾ ਸਾਹਿਬ ਜੀ 7 ਚੰਦਰ ਰੋਡ ਡੇਹਰਾਦੂਨ ਯੂ.ਪੀ. ਵਿਖੇ ਹੀ ਸੇਵਾ ਨਿਭਾਈ। ਡੇਹਰਾਦੂਨ ਸ਼ਹਿਰ

ਵਿਖੇ ਹੀ ਰਹਿੰਦਿਆਂ ਆਪ ਦਾ ਮੇਲ ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ ਅਤੇ ਸੰਤ ਬਾਬਾ ਈਸ਼ਰ ਸਿੰਘ ਰਾੜੇ ਵਾਲਿਆਂ ਨਾਲ ਸਬੰਧਤ ਇਕ ਗੁਰਮੁਖ ਪਰਿਵਾਰ ਨਾਲ ਹੋਇਆ ਜਿਹਨਾਂ ਦੀ ਪ੍ਰੇਰਨਾ ਸਦਕਾ ਆਪ ਗੁਰਦੁਆਰਾ ਸਾਹਿਬ ਜੀ ਵਿਖੇ ਕੀਰਤਨ ਦੀ ਨਿਸ਼ਕਾਮ ਸੇਵਾ 'ਚ ਜੁੱਟ ਗਏ, ਇਥੇ ਹੀ ਆਪ ਦਾ ਅਨੰਦ ਕਾਰਜ (ਵਿਆਹ) ਸੰਨ 1965 ਵਿਚ ਬੀਬੀ ਬਲਬੀਰ ਕੌਰ ਨਾਲ ਹੋਇਆ, ਜੋ ਕਿ ਅੱਜ ਤੱਕ ਵੀ ਆਪ ਦੀ ਸੇਵਾ ਪਤੀ ਪਰਮੇਸ਼ਰ ਜਾਣਕੇ ਤਨਦੇਹੀ ਨਾਲ ਕਰ ਰਹੀ ਏ। ਫਿਰ ਆਪ ਨੇ ਡੇਹਰਾਦੂਨ ਛੱਡ ਕੇ ਸੰਨ 1971 ਵਿਚ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਵਨ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਵਿਖੇ ਬਾਕਾਇਦਾ ਤੌਰ 'ਤੇ ਕੀਰਤਨ ਦੀ ਸੇਵਾ ਸ਼ੁਰੂ ਕਰ ਦਿੱਤੀ ਜੋ ਕਿ ਡਾਹਢੀ ਭੈ-ਭਾਵਨੀ ਨਾਲ ਸੰਨ 1998 ਤੱਕ ਲਗਾਤਾਰ ਹੀ ਸੇਵਾ ਨਿਭਾਉਂਦੇ ਰਹੇ। ਆਪ ਜੀ ਦੀ ਇਸ ਲੰਮੀ ਸੇਵਾ ਦੌਰਾਨ ਇਸ ਨਾਚੀਜ਼ ਨੂੰ ਵੀ ਕੁਝ ਕੁ ਸਾਲ ਸੇਵਾ ਦਾ ਮੌਕਾ ਪ੍ਰਾਪਤ ਹੋਇਆ, ਯਾਨੀ ਕਿ ਮੈਂ ਬਤੌਰ ਸਹਾਇਕ ਰਾਗੀ ਦੇ ਆਪ ਨਾਲ ਕੀਰਤਨ ਦੀ ਸੇਵਾ ਨਿਭਾਉਂਦਾ ਰਿਹਾ ਅਤੇ ਇਸ ਡਿਊਟੀ ਦੇ ਨਾਲ ਨਾਲ ਮੈਨੂੰ ਆਪ ਦੀ ਸੇਵਾ-ਟਹਿਲ ਕਰਨ ਦਾ ਖ਼ੂਬ ਮੌਕਾ ਮਿਲਿਆ। ਇਹਨਾਂ ਕੁਝ ਕੁ ਸਾਲਾਂ ਦੌਰਾਨ ਮੈਂ ਆਪ ਪਾਸੋਂ ਬਹੁਤ ਕੁਝ ਹਾਸਿਲ ਕੀਤਾ ਜਿਵੇਂ ਕਿ ਕੀਰਤਨ ਦਾ ਟਿਕਾਉ, ਸ਼ਬਦਾਂ ਦੀ ਸ਼ੁੱਧਤਾ ਅਤੇ ਸਿੱਖ ਸੰਗਤਾਂ ਵਿਚ ਵਿਚਰਨ ਦਾ ਢੰਗ-ਤਰੀਕਾ ਵੀ, ਔਰ ਮੈਂ ਸਦਾ ਹੀ ਆਪ ਜੀ ਦਾ ਰਿਣੀ ਹਾਂ ਕਿ ਆਪ ਨਾਲ ਮੈਨੂੰ ਵੀ ਸੰਗਤ ਕਰਨ ਦਾ ਸੌਭਾਗ ਪ੍ਰਾਪਤ ਹੋਇਆ। ਬੇਸ਼ੱਕ ਆਪ ਸੁਭਾਅ ਕਰਕੇ ਕੋਰੇ-ਕਰਾਰੇ ਤੇ ਅੱਖੜ ਵੀ ਹਨ ਅਤੇ ਨਾ ਹੀ ਕਿਸੇ ਦੀ ਗਲਤ ਗੱਲ ਜਾਂ ਧੌਂਸ ਹੀ ਸਹਿੰਦੇ ਹਨ ਪਰ ਦਿਲ ਦੇ ਅਤਿ ਸਾਫ-ਗੋ ਅਤੇ ਆਪਣੇ ਕੰਮ ਪ੍ਰਤੀ ਨਿਹਾਇਤ ਹੀ ਈਮਾਨਦਾਰ ਅਤੇ ਦਿਆਨਤਦਾਰ ਹਨ। ਐਵੇਂ ਬੇਲੋੜਾ ਬੋਲਣਾ ਜਾਂ ਫਾਲਤੂ ਗੁਫ਼ਤਗੂ ਤੋਂ ਪਰ੍ਹਾਂ ਹੀ ਰਹਿੰਦੇ ਹਨ ਤੇ ਹਮੇਸ਼ਾਂ ਭਜਨ ਬੰਦਗੀ ਤੇ ਬਾਣੀ ਕੰਠ ਕਰਨ 'ਚ ਹੀ ਰੁੱਝੇ ਦਿਖਾਈ ਦੇਂਦੇ ਹਨ। ਇਕ ਖ਼ੂਬੀ ਮੈਂ ਆਪ ਵਿਚ ਕਮਾਲ ਦੀ ਤੱਕੀ ਹੈ। ਆਪ ਨੇ ਆਖਣਾ ਕਿ ਨਿਰਮਲ ਸਿਆਂ! ਫਲਾਣਾਂ ਸ਼ਬਦ ਸੁਣਾਉ, ਬੱਸ ਇਕ ਦੋ ਵਾਰ ਸ਼ਬਦ ਸੁਨਣ ਤੇ ਹੀ ਆਪ ਨੂੰ ਮੂੰਹ-ਜ਼ੁਬਾਨੀ ਸ਼ਬਦ ਕੰਠ ਹੋ ਜਾਂਦਾ ਸੀ ਜੋ ਕਿ ਆਪ ਦੀ ਅੰਦਰਲੀ ਸੋਝੀ ਨੂੰ ਉਜਾਗਰ ਕਰਨ ਦੀ ਇਕ ਮਿਸਾਲ ਏ। ਕੀਰਤਨ ਦੀ ਸੇਵਾ ਦੇ ਨਾਲ-ਨਾਲ ਆਪ ਨੇ ਨੇਤਰਹੀਣ ਵਿਅਕਤੀਆਂ ਲਈ ਬਰੇਲ ਭਾਸ਼ਾ ਵਿਚ ਸੰਨ 1969 ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਨੂੰ ਸਮਰਪਿਤ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ, ਫਿਰ 1975 ਵਿਚ ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਸੰਨ 1979 ਵਿਚ ਨਿਤਨੇਮ ਦੇ ਨਾਲ-ਨਾਲ ਹੋਰ ਬਾਣੀਆਂ, 1981 ਸੰਨ ਵਿਚ ਪੰਜ ਸ਼ਬਦੀ ਕੀਰਤਨੀ ਆਸਾ ਜੀ ਦੀ ਵਾਰ ਤੇ ਸੰਨ 1983 ਵਿਚ ਭਗਤਾਂ ਦੀ ਬਾਣੀ ਵੀ ਦੋ ਭਾਗਾਂ ਵਿਚ ਛਪਵਾਈ, ਜਿਨ੍ਹਾਂ ਦੀ ਪਰੂਫ ਰੀਡਿੰਗ ਦੀ ਸੇਵਾ ਵੀ ਆਪ ਨੇ ਖ਼ੁਦ ਹੀ ਕੀਤੀ ਅਤੇ ਰਿਟਾਇਰਮੈਂਟ (ਸੇਵਾ ਮੁਕਤੀ) ਉਪਰੰਤ ਅੱਜਕਲ ਆਪ ਜੀ ਇਕ ਬਹੁਤ ਵੱਡਾ ਕਾਰਜ ਕਰ ਰਹੇ ਹਨ ਜੋ ਕਿ ਸਮੁੱਚੇ ਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਬਰੇਲ ਭਾਸ਼ਾ ਵਿਚ ਲਿਖ ਰਹੇ ਨੇ। ਮੇਰੀ ਦੁਆ ਹੈ ਕਿ ਆਪ ਦੁਆਰਾ ਛੋਹਿਆ ਇਹ ਹੋਇਆ ਨੇਕ ਕਾਰਜ ਨਿਰਵਿਘਨ ਸੰਪੂਰਨ ਹੋਵੇ।

ਆਪ ਹਿੰਦੁਸਤਾਨ ਤੋਂ ਇਲਾਵਾ ਬਾਹਰਲੇ ਮੁਲਕਾਂ 'ਚ ਵਸਦੀ ਸਿੱਖ ਸੰਗਤ ਦੀ ਮੰਗ ਉੱਪਰ ਕੈਨੇਡਾ, ਅਮਰੀਕਾ, ਇੰਗਲੈਂਡ, ਨਿਊਜੀਲੈਂਡ, ਅਸਟਰੇਲੀਆ, ਥਾਈਲੈਂਡ ਤੇ ਡੁਬਈ ਆਦਿਕ ਵਿਚ ਵੀ ਜਾ ਚੁੱਕੇ ਨੇ। ਆਪ ਦੀ ਮਧੁਰ ਆਵਾਜ਼ ਵਿਚ ਹਰ ਪ੍ਰਾਣੀ ਨੂੰ ਮੰਤਰ-ਮੁਗਧ ਕਰਨ ਦੀ ਇਕ ਗ਼ੈਬੀ ਖਿੱਚ ਹੈ। ਆਪ ਸਦਾ ਹੀ ਤਨਦੇਹੀ ਤੇ ਤਾਣ ਨਾਲ ਅਤੇ ਗੁਰੂ ਨੂੰ ਹਾਜ਼ਿਰ-ਨਾਜ਼ਿਰ ਸਮਝਕੇ ਹੀ ਕੀਰਤਨ ਕਰਦੇ ਹਨ, ਭਾਵੇਂ ਆਪ ਦੀ ਆਵਾਜ਼ ਮੰਦਰ ਸਪਤਕ ਵੱਲ ਘੱਟ ਜਾਂਦੀ ਹੈ ਪਰ ਤਾਰ ਸਪਤਕ ਵੱਲ ਨੂੰ ਤੇ ਆਪ ਸਾਗਰ ਦੀਆਂ ਛੱਲਾਂ ਵਾਂਗਰ ਵੱਧ ਜਾਂਦੇ ਹਨ ਜੋ ਕਿ ਅਤਿ ਸੁੰਦਰ ਤੇ ਖਿੱਚ ਭਰਪੂਰ ਜਾਪਦੀ ਹੈ। ਆਪ ਨੇ ਹਲਕੀਆਂ ਫੁਲਕੀਆਂ ਜਾਂ ਫਿਲਮੀ ਤਰਜ਼ਾਂ ਦਾ ਸਹਾਰਾ ਕਤੱਈ ਵੀ ਨਹੀਂ ਲਿਆ। ਬੱਸ ਜੋ ਗਾਉਣਾ ਹੈ ਆਪਣਾ ਹੀ ਗਾਉਣਾ ਹੈ ਅਤੇ ਸ਼ਬਦ ਦੀ ਹਰ ਬੰਦਸ਼ ਨੂੰ ਸੁਰ, ਲੈਅ ਤੇ ਸਹਿਜਤਾ ਨਾਲ ਪਰੋਣਾ ਕੋਈ ਆਪ ਤੋਂ ਸਿੱਖੇ। ਆਪ ਦਾ ਗਾਇਣ ਕੀਤਾ ਸ਼ਬਦ ਬਿਨ ਭਾਗਾਂ ਸਤਿਸੰਗ ਨਾ ਲਭੈ ਬਿਨ ਸੰਗਤ ਮੈਲ ਭਰੀਜੈ ਜੀਉ॥ ਆਲਮੀ ਸ਼ੋਹਰਤ ਪ੍ਰਾਪਤ ਕਰ ਚੁੱਕਾ ਹੈ। ਗੁਰੂ ਗ੍ਰੰਥ ਸਾਹਿਬ ਜੀ ਤੋਂ ਇਲਾਵਾ ਦਸਮ ਗ੍ਰੰਥ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵੀ ਆਪ ਨੂੰ ਵਧੇਰੇ ਕਰਕੇ ਯਾਦ ਨੇ। ਆਪ ਜੀ ਹਮੇਸ਼ਾਂ ਸ਼ਬਦ ਪ੍ਰਧਾਨ ਕੀਰਤਨ ਕਰਦੇ ਨੇ ਅਤੇ ਸਾਜ਼ਾਂ ਦੇ ਸ਼ੋਰ-ਗੁਲ ਤੋਂ ਪ੍ਰਹੇਜ਼ ਕਰਦੇ ਹਨ, ਪਰ ਕਦੀ-ਕਦੀ ਮੌਜ ਵਿਚ ਆ ਕੇ ਆਪਣੇ ਖ਼ੁਦ ਦੇ ਹਾਰਮੋਨੀਅਮ ਦੇ ਭਾਅ ਦੀ ਵੀ ਬਣਾ ਦੇਂਦੇ ਹਨ। ਆਪ ਨੇ ਜਿਤਨਾਂ ਸਮਾਂ ਵੀ ਨੌਕਰੀ ਕੀਤੀ ਹੈ ਕਿਸੇ ਦੀ ਵੀ ਬੇਲੋੜੀ ਦਖਲ-ਅੰਦਾਜ਼ੀ ਨਹੀਂ ਸਹੀ ਅਤੇ ਹਮੇਸ਼ਾਂ ਆਪਣੇ ਹੀ ਸਟੈਂਡ ਤੇ ਅੜੇ ਰਹੇ ਅਤੇ ਇਹ ਗੁਣ ਵੀ ਮੈਂ ਆਪ ਜੀ ਪਾਸੋਂ ਹੀ ਗ੍ਰਹਿਣ ਕੀਤਾ ਹੈ। ਜੇਕਰ ਹੁਣ ਗੱਲ ਕਰੀਏ ਕਿ ਆਪ ਨੂੰ ਹੁਣ ਤੱਕ ਕਿਤਨੇ ਕੁ ਮਾਨ-ਸਨਮਾਨ ਮਿਲ ਚੁੱਕੇ ਹਨ ਤਾਂ ਇਸ ਦਾ ਜ਼ਿਕਰ ਕਰਨਾ ਵੀ ਸਾਡੇ ਸਭਨਾਂ ਲਈ ਫਖ਼ਰ ਵਾਲੀ ਗੱਲ ਹੋਵੇਗੀ। ਸੰਨ 1988 ਵਿਚ ਧਰਮ ਪ੍ਰਚਾਰ ਕਮੇਟੀ, ਚੀਫ਼ ਖਾਲਸਾ ਦੀਵਾਨ ਤਰਫ਼ੋਂ ਆਪ ਨੂੰ ਭਾਈ ਸੰਤਾ ਸਿੰਘ ਜੀ ਸ਼੍ਰੋਮਣੀ ਰਾਗੀ ਐਵਾਰਡ ਨਾਲ ਸਨਮਾਨਿਆ ਗਿਆ, ਫਿਰ 1992 ਵਿਚ ਸਿੱਖ ਕੌਮ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤਰਫ਼ੋਂ ਮਾਣਮੱਤਾ ਸ਼੍ਰੋਮਣੀ ਰਾਗੀ ਐਵਾਰਡ ਦੇ ਕੇ ਸਨਮਾਨ ਕੀਤਾ ਗਿਆ। ਇੰਜ ਹੀ ਸੰਨ 1997 ਵਿਚ ਭਾਸ਼ਾ ਵਿਭਾਗ ਪੰਜਾਬ ਸਰਕਾਰ ਵੱਲੋਂ ਸ਼੍ਰੋਮਣੀ ਰਾਗੀ ਐਵਾਰਡ ਨਾਲ ਨਵਾਜ਼ਿਆ ਗਿਆ। ਫਿਰ 1998 ਵਿਚ ਉਜਾਗਰ ਸਿੰਘ ਸੇਖਵਾਂ ਐਵਾਰਡ, ਇੰਜ ਹੀ ਸੰਤ ਬਾਬਾ ਸੁੱਚਾ ਸਿੰਘ ਜਵੱਦੀ ਟਕਸਾਲ ਵੱਲੋਂ ਅਤੇ ਤਿੰਨ ਸੌ ਸਾਲਾ ਸਰਹਿੰਦ ਫਤਹਿ ਦਿਵਸ ਵੇਲੇ ਬਾਬਾ ਬੰਦਾ ਸਿੰਘ ਬਹਾਦਰ ਅੰਤਰ-ਰਾਸ਼ਟਰੀ ਫਾਊਂਡਰੇਸ਼ਨ ਤਰਫ਼ੋਂ ਉਚੇਚਾ ਮਾਨ-ਸਨਮਾਨ ਕੀਤਾ ਗਿਆ। ਇੰਜ ਹੀ ਕੈਨੇਡਾ ਸਰੀ ਦੀਆਂ ਸਿੱਖ ਸੰਗਤਾਂ ਵੱਲੋਂ ਵੀ ਉੱਚ-ਸਨਮਾਨ ਪ੍ਰਾਪਤ ਹੋਇਆ ਅਤੇ ਫਿਰ ਕਰਨਾਲ (ਹਰਿਆਣਾ) ਦੀਆਂ ਸਿੱਖ ਸੰਗਤਾਂ ਤਰਫ਼ੋਂ ਵੀ ਭਾਈ ਸਾਹਿਬ ਜੀ ਦੇ ਜੱਥੇ ਦਾ ਉਚੇਚੇ ਤੌਰ 'ਤੇ ਸਨਮਾਨ ਕੀਤਾ ਜਾਣਾ ਇਸ ਗੱਲ ਦਾ ਪ੍ਰਤੀਕ ਹੈ ਕਿ ਆਪ ਜੀ ਸਿੱਖ ਪੰਥ ਦੇ ਪ੍ਰਵਾਨਤ, ਮਕਬੂਲ ਤੇ ਚਹੇਤੇ ਕੀਰਨੀਏਂ ਹਨ। ਅੱਜ ਕਲ ਆਪ ਸ੍ਰੀ ਅੰਮ੍ਰਿਤਸਰ ਗੁਰੂ ਕੀ ਨਗਰੀ ਵਿਖੇ ਹੀ ਜ਼ਿੰਦਗੀ ਬਸਰ ਕਰ ਰਹੇ ਨੇ। ਇਸ ਵਕਤ ਆਪ ਦੇ ਦੋਵੇਂ ਹੀ ਫਰਜ਼ੰਦ (ਸਪੁੱਤਰ) ਭਾਈ ਗੁਰਪ੍ਰੀਤ ਸਿੰਘ ਜੀ

ਅਤੇ ਭਾਈ ਹਰਪ੍ਰੀਤ ਸਿੰਘ (ਭਗਤ) ਕੀਰਤਨ ਦੇ ਵਿਰਸੇ ਨੂੰ ਸੰਭਾਲ ਰਹੇ ਦਿਸਦੇ ਹਨ। ਆਪ ਦੀ ਇਕ ਪੁੱਤਰੀ ਸਤਿਨਾਮ ਕੌਰ ਨਿਊਜ਼ੀਲੈਂਡ ਵਿਖੇ ਪ੍ਰਦੇਸੀਂ ਵੱਸਦੀ ਹੈ ਤੇ ਦੂਸਰੀ ਬੇਟੀ ਜਗਜੀਤ ਕੌਰ ਆਪਣੇ ਹੀ ਵਤਨ ਵਿਚ ਸੁਖਦ ਜ਼ਿੰਦਗੀ ਬਸਰ ਕਰ ਰਹੀ ਹੈ। ਭਾਈ ਸਾਹਿਬ ਜੀ ਦੀ ਆਵਾਜ਼ ਵਿਚ ਅੱਜ ਵੀ ਪੂਰਾ ਦਮ-ਖ਼ਮ ਤੇ ਲਰਜ਼ਾ ਹੈ। ਪਰ ਆਪਣੀ ਮੌਜ ਅਤੇ ਇੱਛਾ ਨਾਲ ਹੀ ਕੀਰਤਨ ਦੀ ਸੇਵਾ 'ਤੇ ਜਾਂਦੇ ਨੇ। ਜ਼ਿਆਦਾ ਤੌਰ ਤੇ ਆਪਣੇ ਪਰਿਵਾਰ ਵਿਚ ਹੀ ਰਹਿ ਕੇ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਘਰ ਵਿਚ ਹੀ ਭਜਨ ਬੰਦਗੀ 'ਚ ਮਸਰੂਫ ਨੇ। ਮੈਨੂੰ ਯਾਦ ਹੈ ਸੰਨ 1984 ਸਮੇਂ ਜਦੋਂ ਜ਼ਾਲਮ ਹਕੂਮਤ ਨੇ ਸਿਤਮ ਜ਼ਰੀਫ਼ੀ ਕਰਦਿਆਂ ਸਾਕਾ ਨੀਲਾ ਤਾਰਾ ਜਿਹਾ ਕਹਿਰ ਢਾਹਿਆ ਸੀ ਤਾਂ ਮੈਂ ਅਤੇ ਭਾਈ ਗੁਰਮੇਜ ਸਿੰਘ ਜੀ ਸਭ ਪਰਿਸਰ ਦੇ ਅੰਦਰ ਹੀ ਸਾਂ ਅਤੇ ਸਭ ਕੁਝ ਅੱਖੀਂ ਤੱਕਦਿਆਂ ਹੋਇਆਂ ਸਮਾਂ ਬਿਤਾਇਆ। ਇਸ ਦੌਰਾਨ ਭਾਈ ਗੁਰਮੇਜ ਸਿੰਘ ਜੀ ਦਾ ਘਰ ਜੋ ਪਰਕਰਮਾਂ ਦੀ ਨਾਲ ਲਗਦੀ ਰਿਹਾਇਸ਼ ਉਪਰ ਸਥਿੱਤ ਸੀ ਅਤੇ ਨਾਲ ਹੀ ਮੇਰਾ ਨਿਵਾਸ ਵੀ ਸੀ, ਸਭ ਨੇਸਤੋ-ਨਾਬੂਦ (ਢਹਿ-ਢੇਰੀ) ਹੋ ਗਿਆ ਸੀ ਅਤੇ ਸਭਦੇ ਘਰੇਲੂ ਸਾਜ਼ੋ-ਸਮਾਨ ਨੂੰ ਵੀ ਸਿਰ ਘੱਸੀ ਤੇ ਭਾਰਤੀ ਭੁੱਖੜ ਫੌਜ ਲੁੱਟ-ਪੁੱਟ ਕੇ ਲੈ ਗਈ ਸੀ ਜੋ ਕਿ ਸਾਡੇ ਜਿਹੇ ਗਰੀਬੜੇ ਕੀਰਤਨੀਆਂ ਲਈ ਅਸਹਿਯੋਗ ਸੀ, ਪ੍ਰੰਤੂ ਪਰਵਦਗਾਰ ਨੇ ਭਾਈ ਸਾਹਿਬ ਜੀ ਅਤੇ ਸਾਡੇ ਸਭਨਾਂ ਨੂੰ ਮੁੜ ਆਪਣੇ ਚਰਨੀਂ ਲਾ ਕੇ ਝੋਲੀਆਂ ਭਰ ਦਿਤੀਆਂ ਅਤੇ ਗੁਰ-ਸ਼ਬਦ ਦੀ ਰਹਿਮਤ ਨਾਲ ਜ਼ਿੰਦਗੀ ਦੀ ਗੱਡੀ ਅੱਜ ਫਿਰ ਪਟੜੀ (ਲੀਹਾਂ) 'ਤੇ ਸਰਪੱਟ ਦੌੜ ਰਹੀ ਹੈ। ਭਾਈ ਗੁਰਮੇਜ ਸਿੰਘ ਜੀ ਦੀ ਅਤਿ ਦੀ ਟਿਕਾਊ ਕੀਰਤਨ ਸ਼ੈਲੀ ਵਿਚੋਂ ਸਾਨੂੰ ਬਹੁਤ ਕੁਝ ਸਿੱਖਣ ਨੂੰ ਪ੍ਰਾਪਤ ਹੁੰਦਾ ਹੈ ਜੋ ਕਿ ਜਗਿਆਸੂ ਨੂੰ ਸਹਿਜੇ ਹੀ ਵਿਸਮਾਦੀ ਹਾਲਤ ਵਿਚ ਲੈ ਆਉਂਦਾ ਹੈ। ਭਾਈ ਗੁਰਮੇਜ ਸਿੰਘ ਜੀ ਵਿਚ ਸਿਫਤ ਹੈ ਕਿ ਜੇਕਰ ਕੋਈ ਵੀ ਕੀਰਤਨੀਆਂ ਜਾਂ ਰਾਗੀ ਜੁੜ ਕੇ ਮਿਆਰੀ ਕੀਰਤਨ ਕਰਦਾ ਹੈ ਤਾਂ ਆਪ ਉਸਦੀ ਸ਼ਲਾਘਾ ਕਰਨੋਂ ਨਹੀਂ ਰੁਕਦੇ ਤੇ ਹੌਂਸਲਾ ਅਫਜ਼ਾਈ ਵੀ ਕਰਦੇ ਨੇ। ਮੇਰੀ ਤੇ ਆਪ ਸਦਾ ਹੀ ਸਿਫ਼ਤ ਕਰਦਿਆਂ ਹੋਇਆਂ ਕੁਝ ਕਰਨ ਲਈ ਪ੍ਰੇਰਦੇ ਹੀ ਰਹੇ ਨੇ, ਜਿਸ ਕਰਕੇ ਮੈਂ ਆਪ ਦਾ ਰਿਣੀ ਤੇ ਪ੍ਰਸ਼ੰਸਕ ਵੀ ਹਾਂ। ਰੱਬ ਕਰੇ! ਭਾਈ ਸਾਹਿਬ ਜੀ ਆਖ਼ਰੀ ਦਮ ਤੱਕ ਵੀ ਤੰਦਰੁਸਤ ਰਹਿਣ, ਇਹ ਮੇਰੀ ਦੁਆ ਤੇ ਦਿਲ ਦਾ ਸੱਚਾ-ਸੁੱਚਾ ਅਰਮਾਨ ਹੈ।

# ਭਾਈ ਜੋਗਿੰਦਰ ਸਿੰਘ ਭਾਈ ਮਹਿੰਦਰ ਸਿੰਘ

ਉਂਜ ਤੇ ਸਮੁੱਚੇ ਹਿੰਦੁਸਤਾਨ ਭਰ ਵਿਚ ਬਹੁਤ ਸਾਰੇ ਸੰਗੀਤ ਦੇ ਪ੍ਰਸਿੱਧ ਘਰਾਣੇ ਹਨ ਅਤੇ ਹਰ ਘਰਾਣੇ ਨੇ ਹੀ ਵੱਡੇ-2 ਨਾਮੀ ਤੇ ਪ੍ਰਸਿੱਧ ਸੰਗੀਤਕਾਰ ਪੈਦਾ ਕੀਤੇ ਨੇ ਅਤੇ ਹਰੇਕ ਹੀ ਘਰਾਣੇ ਦੀਆਂ ਸੰਗੀਤਕ ਪੇਸ਼ਕਾਰੀਆਂ ਦਾ ਆਪਣਾ-ਆਪਣਾ ਇਕ ਮੁਕਾਮ ਹੈ ਪਰੰਤੂ ਇਹਨਾਂ ਸਾਰੇ ਹੀ ਮਾਣਮੱਤੇ ਸੰਗੀਤ ਘਰਾਣਿਆਂ ਵਿਚੋਂ ਪਟਿਆਲੇ ਘਰਾਣੇ ਨੇ ਕੁਝ ਆਪਣੀਆਂ ਹੀ ਨਿਵੇਕਲੀਆਂ ਤੇ ਵਿਲੱਖਣ ਪੈੜਾਂ ਪਾਈਆਂ ਨੇ, ਜਿਥੇ ਪਟਿਆਲਾ ਦੇ ਸ਼ੀਰੀ ਘਰਾਣੇ ਨੇ ਹਿੰਦੁਸਤਾਨ ਦੇ ਸਰੋਤਿਆਂ, ਨਵਾਬੀ ਮਹਿਫਿਲਾਂ ਤੇ ਸ਼ਾਹੀ ਘਰਾਣਿਆਂ ਨੂੰ ਦਬੰਗ ਦਰਬਾਰੀ ਗਵੱਈਏ ਦਿਤੇ ਨੇ, ਉਥੇ ਇਸ ਘਰਾਣੇ ਨੇ ਗੁਰਮਤਿ ਸੰਗੀਤ ਦੇ ਰੂਹਾਨੀ ਘਰਾਣੇ ਵਿਚ ਵੀ ਸਭ ਤੋਂ ਜ਼ਿਆਦਾ ਯੋਗਦਾਨ ਪਾਇਆ ਹੈ। ਮਿਸਾਲ ਵਜੋਂ ਪਟਿਆਲਾ ਵਿਖੇ ਬਹੁਤ ਸਾਰੇ ਰਬਾਬੀਆਂ ਦਾ ਸਦਾ ਹੀ ਨਿਵਾਸ ਰਿਹਾ ਹੈ ਅਤੇ ਅੱਜ ਵੀ ਭਾਈ ਸਾਹਿਬ ਭਾਈ ਮਰਦਾਨੇ ਕਿਆਂ ਦੇ ਖਾਨਦਾਨੀ ਚਿਰਾਗਾਂ ਦੀ ਲੋਅ ਮੱਧਮ ਨਹੀਂ ਪਈ, ਸੁਰ ਅਤੇ ਤਾਲ ਦੀ ਸੰਗਮੀ ਨਦੀ ਦੀਆਂ ਲਹਿਰਾਂ ਬਦਸਤੂਰ ਜਾਰੀ ਨੇ। ਇਸੇ ਹੀ ਰਬਾਬੀ ਘਰਾਣੇ ਦੇ ਜਾਨਸ਼ੀਨਾਂ ਬਾਰੇ ਜ਼ਿਕਰ ਕਰਦਿਆਂ ਫ਼ਖਰ ਮਹਿਸੂਸ ਕਰ ਰਿਹੈ। ਮੇਰੀ ਮੁਰਾਦ ਮਰਹੂਮ ਸਖਸ਼ੀਅਤਾਂ ਤੇ ਸੁਰ ਸਾਧਕਾਂ ਭਾਈ ਜੋਗਿੰਦਰ ਸਿੰਘ ਮੋਹਿੰਦਰ ਸਿੰਘ ਦੋਹਾਂ ਭਰਾਵਾਂ ਦੀ ਆਲਮਾਨਾਂ ਜੋੜੀ ਤੋਂ ਹੈ। ਪਿਤਾ ਬਾਬਾ ਤ੍ਰਿਲੋਚਨ ਸਿੰਘ ਜੀ ਮਸਤਾਨਾ ਅਤੇ ਮਾਤਾ ਜੀਵਾਂ ਜੀ ਦੇ ਘਰ ਇਹ ਦੋ ਹੋਣਹਾਰ ਬਾਲਕ ਪੈਦਾ ਹੋਏ। ਸੰਨ 1942 ਵਿਚ ਨਨਕਾਣਾ ਸਾਹਿਬ ਦੀ ਧਰਤੀ 'ਤੇ ਵੱਡੇ ਭਾਈ ਜੋਗਿੰਦਰ ਸਿੰਘ ਦੀ ਪੈਦਾਇਸ਼ ਹੋਈ ਤੇ ਫਿਰ 4-5 ਸਾਲ ਦੇ ਵਕਫ਼ੇ ਬਾਅਦ 1946 'ਚ ਇਸੇ ਹੀ ਮੁਕੱਦਸ ਧਰਤੀ 'ਤੇ ਛੋਟੇ ਭਾਈ ਮਹਿੰਦਰ ਸਿੰਘ ਜੀ ਨੇ ਅੱਖਾਂ ਖੋਲੀਆਂ ਅਤੇ ਇਥੋਂ ਹੀ ਬੈਠਣਾ, ਰਿੜਣਾ ਤੇ ਤੁਰਨਾ ਸਿਖਿਆ। ਉਪਰੰਤ ਬਾਲ ਉਮਰੇ ਹੀ ਪਿਤਾ ਪਾਸੋਂ ਕੀਰਤਨ ਦੀ ਗੁੜ੍ਹਤੀ ਦੀ ਪ੍ਰਾਪਤੀ ਹੋ ਗਈ ਕਿਉਂਕਿ ਆਪ ਜੀ ਦੇ ਪਿਤਾ ਉਹਨਾਂ ਸਮਿਆਂ ਦੇ ਪ੍ਰਸਿੱਧ ਤਬਲਾ-ਵਾਦਕ ਸਨ ਜੋ ਕਿ ਭਾਈ ਜੱਸਾ ਪਾਲਾ ਜੀ ਦੇ ਨਾਮੀ ਜੱਥੇ ਨਾਲ ਤਬਲੇ ਦੀ ਸੰਗਤ ਕਰਦੇ ਸਨ। ਆਪ ਜੀ ਨੂੰ ਕੀਰਤਨ ਦੀ ਦਾਤ ਪੁਸ਼ਤ-ਦਰ-ਪੁਸ਼ਤ ਤੋਂ ਹੀ ਵਿਰਸੇ 'ਚ ਮਿਲਦੀ ਰਹੀ ਹੈ ਜਿਵੇਂ ਕਿ ਭਾਈ ਸਾਹਿਬਾਂ ਦੇ ਪੜਦਾਦਾ ਜੀ ਮੌਲੂ ਅਤੇ ਕੀਮਾਂ ਦੇ ਰਬਾਬੀ ਜੱਥੇ ਨਾਲ ਮਸ਼ਹੂਰ ਸਨ ਅਤੇ ਬਾਅਦ ਵਿਚ ਅੰਮ੍ਰਿਤ ਦੀ ਦਾਤ ਛੱਕ ਕੇ ਭਾਈ ਬਸੰਤ ਸਿੰਘ ਅਤੇ ਪਿਆਰਾ ਸਿੰਘ ਅਖਵਾਏ, ਇਥੋਂ ਹੀ ਆਪ ਜੀ ਗੁਰੂ ਦੇ ਸਿੰਘ ਸੱਜੇ ਸਨ ਜੋ ਕਿ ਇਹ ਉੱਚ ਰਵਾਇਤ ਅੱਜ ਵੀ ਕਾਇਮ ਏ। ਪਿਤਾ ਦੀ ਸਿੱਖਿਆ ਉਪਰੰਤ ਭਾਈ ਜੋਗਿੰਦਰ ਸਿੰਘ ਅਤੇ ਭਾਈ ਮਹਿੰਦਰ ਸਿੰਘ ਜੀ ਬੜੇ ਗੁਲਾਮ ਅਲੀ ਖਾਂ ਸਾਹਿਬ ਜੀ ਦੇ ਸ਼ਗਿਰਦ ਪੈ ਗਏ ਅਤੇ ਨਾਲ-ਨਾਲ ਕੀਰਤਨ ਦੀਆਂ ਬਾਰੀਕੀਆਂ ਲਈ

ਭਾਈ ਜੱਸਾ ਪਾਲਾ ਜੀ ਤੋਂ ਵੀ ਜਾਣੂੰ ਹੁੰਦੇ ਰਹੇ। ਦੋਵੇਂ ਹੀ ਵੀਰ ਤਬਲੇ 'ਚ ਵੀ ਸਿਰੇ ਦੇ ਮਾਹਿਰ ਸਨ। ਉਂਜ ਆਪ ਜੀ ਦੇ ਜੱਥੇ ਵਿਚ ਤਬਲੇ ਤੇ ਭਾਈ ਮਹਿੰਦਰਪਾਲ ਸਿੰਘ ਲੱਡੂ ਸਨ। ਛੋਟੇ ਭਰਾ ਭਾਈ ਮਹਿੰਦਰ ਸਿੰਘ ਜੀ ਦਿਲਰੁਬਾ ਬਹੁਤ ਹੀ ਆਲ੍ਹਾ ਵਜਾਉਂਦੇ ਸਨ। ਆਪ ਜੀ ਅਤਿ ਦੇ ਰਿਆਜ਼ੀ ਸਨ, ਕੋਈ ਵੀ ਸਮਾਂ ਵਿਹਲਾ ਨਹੀਂ ਸੀ ਰਹਿਣ ਦੇਂਦੇ। ਬੱਸ ਕੁਝ ਨਾ ਕੁਝ ਕਰਦਿਆਂ ਤੇ ਸਿਖਦਿਆਂ ਰਹਿਣਾ ਆਪ ਜੀ ਦਾ ਨਿਤਕਰਮ ਸੀ। ਇੰਜ ਆਖ ਲਵੋ ਕਿ ਆਪ ਜੀ ਗੁਰਮਤਿ ਸੰਗੀਤ ਪ੍ਰਤੀ ਤਨੋ-ਮਨੋ ਸਮਰਪਿਤ ਸਨ। ਕੀਰਤਨ ਦੀ ਬਾਕਾਇਦਾ ਸ਼ੁਰੂਆਤ ਆਪ ਜੀ ਦੇ ਜੱਥੇ ਨੇ 1965 ਵਿਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਡੇਹਰਾਦੂਨ (ਯੂ.ਪੀ.) ਤੋਂ ਸ਼ੁਰੂ ਕੀਤੀ, ਉਪਰੰਤ ਗੁਰਦੁਆਰਾ ਮੰਜੀ ਸਾਹਿਬ ਅੰਬਾਲਾ (ਹਰਿਆਣਾ) 19 ਸੈਕਟਰ ਦੇ ਗੁਰਦੁਆਰਾ ਚੰਡੀਗੜ੍ਹ ਵਿਖੇ ਫਿਰ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ (ਪੰਜਾਬ) ਵਿਖੇ ਉਪਰੰਤ ਗੁਰਦੁਆਰਾ ਧੰਨ ਪੋਠੋਹਾਰ ਬੰਬਈ (ਮਹਾਂਰਾਸ਼ਟਰ) ਅਤੇ ਫਿਰ 96 ਕਰੋੜੀ ਬੁੱਢਾ ਦਲ ਦੇ ਚਲਦੇ ਵਹੀਰ ਨਾਲ ਵੀ ਕੁਝ ਕੁ ਮਹੀਨੇ ਕੀਰਤਨ ਦੀ ਸੇਵਾ ਨਿਭਾਈ। ਇਸ ਦੋਰਾਨ ਆਪ ਜੀ ਨੂੰ ਦਸਮ ਗ੍ਰੰਥ ਦੀ ਬਹੁਤ ਸਾਰੀ ਬਾਣੀ ਵੀ ਯਾਦ ਹੋ ਗਈ। ਜਦੋਂ ਇਸ ਬੁੱਢਾ ਦਲ ਦੇ ਚਲਦੇ ਵਹੀਰ ਨੇ ਕਲਗੀਧਰ ਪਿਤਾ ਜੀ ਦੇ ਗਮਨ ਅਸਥਾਨ ਸ੍ਰੀ ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ ਨਾਂਦੇੜ (ਮਹਾਂਰਾਸ਼ਟਰ) ਵਿਖੇ ਉਤਾਰਾ ਕਰਦਿਆਂ ਪੜਾਅ ਕੀਤਾ ਤਾਂ ਆਪ ਜੀ ਨੇ ਬੁੱਢਾ ਦਲ ਦੇ ਸੱਜੇ ਪੰਡਾਲਾਂ ਵਿਚ ਅਗੰਮੀ ਤੇ ਰਸਮਈ ਕੀਰਤਨ ਦੀਆਂ ਛਹਿਬਰਾਂ ਹੀ ਲਗਾ ਦਿਤੀਆਂ ਤਾਂ ਉਸ ਵਕਤ ਦੀਆਂ ਦੱਖਣੀ ਸਿੱਖ ਸੰਗਤਾਂ ਅਤੇ ਪ੍ਰਬੰਧਕੀ ਬੋਰਡ ਦੇ ਅਹਿਲਕਾਰਾਂ ਅਤੇ ਮਾਨਯੋਗ ਜਥੇਦਾਰ ਜੋਗਿੰਦਰ ਸਿੰਘ ਮੋਨੀ ਹੁਰਾਂ ਨੇ ਕੀਰਤਨ ਸੁਣ ਕੇ ਭਾਈ ਸਾਹਿਬਾਂ ਦੀ ਬਹੁਤ ਹੀ ਹੌਂਸਲਾ ਅਫਜ਼ਾਈ ਕੀਤੀ ਅਤੇ ਇੱਛਾ ਜ਼ਾਹਿਰ ਕੀਤੀ ਕਿ ਤੁਸੀਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਹੀ ਕਿਉਂ ਨਹੀਂ ਰੁਕ ਜਾਂਦੇ। ਇੱਥੇ ਮੈਂ ਪਾਠਕਾਂ ਦੀ ਜਾਣਕਾਰੀ ਹਿਤ ਇਕ ਅਫ਼ਸੋਸਨਾਕ ਤੇ ਦੁਖਦਾਈ ਪਹਿਲੂ ਬਾਰੇ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ, ਉਹ ਇਹ ਹੈ ਕਿ ਗੁਰੂ ਨਾਨਕ ਦੇ ਘਰ ਤੋਂ ਵਰੋਸਾਏ ਇਹਨਾਂ ਪਲੇਠੇ ਰਬਾਬੀ ਸਿੱਖਾਂ ਨੂੰ ਇਸ ਤਖ਼ਤ ਦੇ ਅੰਦਰ ਕੀਰਤਨ ਕਰਨ ਦੀ ਸਖ਼ਤ ਮਨਾਹੀ ਸੀ ਭਾਵੇਂ ਕਿ ਅਸਲ ਗੁਰਮਤਿ ਸੰਗੀਤ ਦੀ ਕੀਰਤਨ ਸ਼ੈਲੀ ਦੀ ਚਾਬੀ ਇਹਨਾਂ ਰਬਾਬੀਆਂ ਪਾਸ ਹੀ ਹੁੰਦੀ ਸੀ ਪਰ ਇਸ ਦੇ ਬਾਵਜੂਦ ਵੀ ਸਾਡੇ ਅੰਦਰਲਾ ਬ੍ਰਾਹਮਣਵਾਦ ਦਫਨ ਨਾ ਹੋਇਆ ਅਤੇ ਗੁਰੂ ਕੇ ਇਹਨਾਂ ਮਹਾਨ ਰਬਾਬੀਆਂ ਨੂੰ ਸੱਚਖੰਡ ਹਜ਼ੂਰ ਸਾਹਿਬ ਦੀਆਂ ਸਰਹੱਦਾਂ ਤੋਂ ਬਾਹਰ ਹੀ ਕੀਰਤਨ ਕਰਨ ਦੀ ਆਗਿਆ ਸੀ ਜੋ ਕਿ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਅੰਮ੍ਰਿਤਸਰ ਦੀ ਦਿਆਲਤਾ ਤੇ ਮਰਿਆਦਾ ਸਾਹਵੇਂ ਬਿਲਕੁਲ ਹੀ ਵਿਪਰੀਤ ਸੀ, ਪਰ ਜਦੋਂ ਭਾਈ ਜੋਗਿੰਦਰ ਸਿੰਘ ਅਤੇ ਭਾਈ ਮਹਿੰਦਰ ਸਿੰਘ ਜੀ ਹੁਰਾਂ ਨੇ ਮਾਨਯੋਗ ਮੋਨੀ ਜੀ ਸਾਹਵੇਂ ਦਲੀਲ ਦਿਤੀ ਕਿ ਅਸੀਂ ਕੱਲੇ ਰਬਾਬੀ ਹੀ ਨਹੀਂ ਬਲਕਿ ਅੰਮ੍ਰਿਤਧਾਰੀ ਤਿਆਰ-ਬਰ-ਤਿਆਰ ਸਿੰਘ ਵੀ ਤਾਂ ਹੈ ਤੇ ਫਿਰ ਭਲਾ ਮਰਦਾਨੇ ਕਿਆਂ ਨਾਲ ਹੀ ਇਹ ਬੇਇਨਸਾਫੀ ਤੇ ਵਿਤਕਰਾ ਕਿਉਂ? ਸੋ ਮਾਨਯੋਗ ਜਥੇਦਾਰ ਜੋਗਿੰਦਰ ਸਿੰਘ ਮੋਨੀ ਹੁਰਾਂ ਨੇ ਆਪਣੇ ਵਿਸ਼ੇਸ਼ ਅਧਿਕਾਰਾਂ ਦੀ ਵਰਤੋਂ ਕਰਦਿਆਂ ਇਸ ਬ੍ਰਾਹਮਣਵਾਦੀ ਕੋਹੜ ਤੋਂ ਖਹਿੜਾ ਛੁਡਾਉਂਦਿਆਂ ਇਤਿਹਾਸਿਕ

ਫ਼ੈਸਲਾ ਲੈਂਦਿਆਂ ਹੋਇਆਂ ਰਬਾਬੀ ਸਿੰਘਾਂ ਦੇ ਇਸ ਪਹਿਲੇ ਰਾਗੀ ਜੱਥੇ ਦੀ ਨਿਯੁਕਤੀ ਕਰਦਿਆਂ ਹੋਇਆਂ ਧੁਰ ਅੰਦਰ ਗੁਰੂ ਦੀ ਹਜ਼ੂਰੀ ਵਿਚ ਕੀਰਤਨ ਕਰਨ ਦੀ ਆਗਿਆ ਦੇ ਦਿਤੀ, ਜੋ ਕਿ ਦੇਰ-ਆਇਦ-ਦਰੁਸਤ ਮੁਤਾਬਿਕ ਸ਼ਲਾਘਾਯੋਗ ਕਦਮ ਤੇ ਉੱਦਮ ਸੀ। ਭਾਈ ਜੋਗਿੰਦਰ ਸਿੰਘ ਮਹਿੰਦਰ ਸਿੰਘ ਜੀ ਹੁਰੀਂ ਗਾਇਕੀ 'ਚ ਪੂਰੇ ਮਾਹਿਰ ਸਨ। ਰਾਗਦਾਰੀ ਦੀਆਂ ਬਾਰੀਕੀਆਂ ਅਤੇ ਗੁਰਮਤਿ ਸੰਗੀਤ ਦੀ ਮਰਿਆਦਾ ਤੋਂ ਆਪ ਭਲੀ-ਭਾਂਤ ਜਾਣੂੰ ਸਨ। ਸੁਰ ਲੈਅ ਦੇ ਤੇ ਆਪ ਧਨੀ ਸਨ ਹੀ, ਪਰ ਹਰ ਤਰਾਂ ਦੀ ਗਾਇਕੀ ਪੁਰ ਵੀ ਆਪ ਜੀ ਦੀ ਪਕੜ ਵੀ ਸੀ। ਆਪ ਜੀ ਦੀ ਗਜ਼ਲ ਗਾਇਕੀ ਉਪਰ ਵੀ ਚੰਗੇਰੀ ਪਕੜ ਸੀ। ਆਪ ਜੀ ਨੇ ਪੂਰੇ ਹਿੰਦੁਸਤਾਨ ਦੀਆਂ ਨਾਮੀ-ਗਰਾਮੀ ਸਟੇਜ਼ਾਂ 'ਤੇ ਜਾ ਕੇ ਸਿੱਖ ਸੰਗਤਾਂ ਵਿਚ ਵਿਚਰ ਕੇ ਆਪਣੇ ਕੀਰਤਨ ਅਤੇ ਕਲਾਤਮਿਕ ਫਨ ਦਾ ਵੀ ਮੁਜ਼ਾਹਰਾ ਕੀਤਾ। ਸ੍ਰੀ ਦਰਬਾਰ ਸਾਹਿਬ ਵਿਖੇ ਮੰਜੀ ਸਾਹਿਬ ਹਾਲ ਦੀਵਾਨ ਵਿਖੇ ਹਰ ਵਰ੍ਹੇ ਜੋ ਸਾਹਿਬ ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਜੀ ਦੇ ਪੁਰਬ ਸਮੇਂ ਰਾਗ ਦਰਬਾਰ ਹੁੰਦਾ ਹੈ ਉਸ ਵਿਚ ਵੀ ਹਰ ਵਾਰ ਹੀ ਭਾਗ ਲੈ ਕੇ ਸੰਗਤਾਂ ਪਾਸੋਂ ਵਾਹ-ਵਾਹ ਲੁੱਟਦੇ ਰਹੇ ਅਤੇ ਸ੍ਰੀ ਦਰਬਾਰ ਸਾਹਿਬ ਜੀ ਦੇ ਧੁਰ ਅੰਦਰ ਵੀ ਕੀਰਤਨ ਦੀਆਂ ਮਹਿਕਾਂ ਬਖੇਰਦੇ ਰਹੇ ਨੇ। ਇਕ ਵਾਰ ਭਾਈ ਸਾਹਿਬਾਂ ਦੇ ਜੱਥੇ ਦੀ ਪ੍ਰਸਿੱਧੀ ਨੂੰ ਤੱਕਦਿਆਂ ਸਰਬ ਸਾਂਝੀ ਗੁਰਬਾਣੀ ਦੀ ਕੈਸਟ ਕੰਪਨੀ ਨੇ ਕੈਸਟ ਕਰਨ ਲਈ ਪਹੁੰਚ ਕੀਤੀ ਤਾਂ ਭਾਈ ਜੋਗਿੰਦਰ ਸਿੰਘ ਹੁਰਾਂ ਸਾਫ ਹੀ ਮਨਾ ਕਰਦਿਆਂ ਕਿਹਾ ਕਿ ਮੈਂ ਗੁਰਬਾਣੀ ਕੀਰਤਨ ਦੀ ਕੈਸੇਟ ਨਹੀਂ ਕਰਵਾ ਸਕਦਾ ਕਿਉਂਕਿ ਲੋਕਾਂ ਨੇ ਤੇ ਟੇਪ ਰਿਕਾਰਡਰ 'ਚ ਕੈਸੇਟ ਲਾ ਕੇ ਬਾਥਰੂਮ 'ਚ ਹਾਜਤ ਕਰਨ ਸਮੇਂ ਵੀ ਕੀਰਤਨ ਸੁਣਦਿਆਂ ਰਹਿਣਾ ਹੈ, ਇਸ ਕਰਕੇ ਮੈਂ ਅਜੇਹੀ ਬੇਅਦਬੀ ਨਹੀਂ ਸਹਾਰ ਸਕਦਾ। ਪਰ ਲਾਗੇ ਹੀ ਸੱਜੇ ਬੈਠੇ ਭਾਈ ਅਮਰਜੀਤ ਸਿੰਘ ਜੀ ਤਾਨ ਨੇ ਬੇਨਤੀ ਕੀਤੀ ਕਿ ਜੇਕਰ ਤੁਸਾਂ ਨਹੀਂ ਕਰਾਉਣੀ ਤਾਂ ਸਾਡੀ ਕੈਸੇਟ ਹੀ ਕਰਵਾ ਦਿਉ। ਭਾਈ ਸਾਹਿਬ ਹੁਰੀਂ ਫਕੀਰੀ ਤਬੀਅਤ ਦੇ ਮਾਲਿਕ ਸਨ ਅਤੇ ਬੰਧਨ ਮੁਕਤ ਵੀ ਸਨ। ਉਂਜ ਇਹ ਦੋਵੇਂ ਸਕੇ ਭਰਾ ਵੱਖਰੇ ਸੁਭਾਵਾਂ ਦੇ ਹੀ ਮਾਲਿਕ ਸਨ। ਭਾਈ ਜੋਗਿੰਦਰ ਸਿੰਘ ਸ਼ਾਂਤ ਚਿੱਤ ਅਤੇ ਠਹਿਰੇ ਹੋਏ ਵਿਅਕਤੀ ਸਨ ਜੋ ਕਿ ਰਿਆਜ਼ ਅਤੇ ਨਿਤਨੇਮ ਨੂੰ ਬਹੁਤ ਹੀ ਤਰਜੀਹ ਦੇਂਦੇ ਸਨ ਪਰ ਛੋਟੇ ਵੀਰ ਭਾਈ ਮਹਿੰਦਰ ਸਿੰਘ ਜੀ ਜ਼ਰਾ ਖਾੜਕੂ ਸੁਭਾਅ ਦੇ ਮਾਲਕ ਸਨ ਅਤੇ ਜ਼ਿਆਦਾ ਕਰਕੇ ਸ਼ਹੀਦੀ ਪਹਿਰੇ 'ਚ ਹੀ ਰਹਿੰਦੇ ਸਨ, ਇਥੋਂ ਤਕ ਕਿ ਮੋਹ ਮਾਇਆ ਤੋਂ ਦੂਰ, ਆਪਣੀ ਔਲਾਦ ਨਾਲ ਵੀ ਜ਼ਿਆਦਾ ਲਿਪਤ ਨਹੀਂ ਸਨ ਹੁੰਦੇ ਅਤੇ ਕੋਈ ਬੱਚਾ ਆਪ ਜੀ ਦੇ ਕਮਰੇ ਵਿਚ ਵੜਣ ਦੀ ਹਿੰਮਤ ਨਹੀਂ ਸੀ ਕਰਦਾ ਅਤੇ ਨਾ ਹੀ ਆਪ ਜੀ ਕਿਸੇ ਦੀ ਅਨੈਤਿਕ ਤੇ ਗੈਰ-ਵਾਜਬ ਗੱਲ ਨੂੰ ਹੀ ਬਰਦਾਸ਼ਤ ਕਰਦੇ ਸਨ। ਇੱਕ ਵਾਰ ਭਾਈ ਮਹਿੰਦਰ ਜੀ ਦੇ ਵੱਡੇ ਪੁੱਤਰ ਨੇ ਹੀਆ ਕਰਕੇ ਪੁੱਛਿਆ ਕਿ ਭਾਪਾ ਜੀ ਤੁਸਾਂ ਸਾਡੇ ਲਈ ਕੀ ਜਾਇਦਾਦ ਬਣਾਈ ਹੈ ਤਾਂ ਅੱਗੋਂ ਆਪ ਜੀ ਕੜਕ ਕੇ ਬੋਲੇ ਕਿ ਪੁੱਤਰ ਤੁਹਾਨੂੰ ਜਵਾਨ ਕਰ ਦਿਤਾ, ਕੀ ਇਹ ਘੱਟ ਏ? ਭਾਈ ਜੋਗਿੰਦਰ ਸਿੰਘ ਤੇ ਭਾਈ ਮਹਿੰਦਰ ਸਿੰਘ ਦੀ ਸੰਗੀਤਕ ਸਰੋਤ ਵੀ ਬਹੁਤ ਉਚੇਰੀ ਸੀ, ਜਿਵੇਂ ਕਿ ਆਪ ਜੀ ਵੱਡੇ-ਵੱਡੇ ਕੀਰਤਨੀਆਂ ਤੋਂ ਇਲਾਵਾ, ਉਸਤਾਦ ਸਲਾਮਤ ਅਲੀ ਨਜ਼ਾਕਤ ਅਲੀ ਖਾਂ, ਬੜੇ ਗੁਲਾਮ ਅਲੀ ਖਾਂ, ਉਸਤਾਦ ਬਰਕਤ ਅਲੀ

ਖਾਂ, ਬੇਗਮ ਅਖ਼ਤਰ ਅਤੇ ਮਹਿੰਦੀ ਹਸਨ ਜਿਹੇ ਮੰਜੇ ਹੋਏ ਸੰਗੀਤਕਾਰਾਂ ਨੂੰ ਹੀ ਸੁਣ ਸਕਦੇ ਸਨ। ਇੰਜ ਹੀ ਆਪ ਜੀ ਖਾਣਾ ਬਣਾਉਣ ਤੇ ਖੁਆਉਣ ਦੇ ਬਹੁਤ ਹੀ ਸ਼ੌਕੀਨ ਸਨ ਅਤੇ ਮੇਜ਼ਬਾਨ ਸਿਰੇ ਦੇ ਸਨ। ਆਪ ਜੀਆਂ ਦੇ ਸ਼ੌਂਕ ਵੀ ਸ਼ਾਹੀ ਤੇ ਨਵਾਬੀ ਸਨ। ਜਿਥੇ ਆਪ ਜੀ ਨੂੰ ਪੁਰਾਤਨ ਸ਼ਾਸ਼ਤਰਾਂ ਨਾਲ ਬਹੁਤ ਹੀ ਇਸ਼ਕ ਸੀ ਉਥੇ ਵਿਹਲੇ ਵਕਤ ਸ਼ਿਕਾਰ ਖੇਡਣ ਦਾ ਵੀ ਸ਼ੌਕ ਰੱਖਦੇ ਸਨ ਤੇ ਇਸ ਸ਼ੌਕ ਨੂੰ ਪਾਲਣ ਲਈ ਆਹਲਾ ਕਿਸਮ ਦੇ ਜਹਾਜ਼ੀ ਕੁੱਤੇ ਰੱਖੇ ਹੋਏ ਸਨ ਅਤੇ ਨਾਲ-ਨਾਲ ਗੁਰਦੁਆਰਾ ਮੰਜੀ ਸਾਹਿਬ ਅੰਬਾਲਾ ਵਿਖੇ ਡਿਊਟੀ ਵੀ ਕਰਦੇ ਸਨ। ਸੰਨ 1976 ਦੀ ਗੱਲ ਹੈ ਮੈਂ ਗੁਰਮਤਿ ਕਾਲਜ ਰਿਸ਼ੀਕੇਸ਼ (ਯੂ.ਪੀ.) ਵਿਖੇ ਸੰਗੀਤ ਅਧਿਆਪਕ ਸਾਂ, ਇਕ ਵਾਰ ਸਾਲ ਦੇ ਅਖੀਰ 'ਚ ਰਿਸ਼ੀਕੇਸ਼ ਤੋਂ ਆਪਣੇ ਪਿੰਡ ਜ਼ਿਲਾ ਜਲੰਧਰ ਵਿਖੇ ਆਉਂਦਾ ਹੋਇਆ ਰਸਤੇ ਵਿਚ ਗੁਰਦੁਆਰਾ ਦੂਖ-ਨਿਵਾਰਨ ਸਾਹਿਬ ਪਟਿਆਲਾ ਵਿਖੇ ਰੁੱਕਿਆ ਸਾਂ। ਜਦੋਂ ਸ਼ਾਮ ਵੇਲੇ ਮੈਂ ਅਤੇ ਮੇਰੇ ਪਿਤਾ ਜੀ ਦਰਬਾਰ 'ਚ ਮੱਥਾ ਟੇਕਣ ਲਈ ਪੁੱਜੇ ਤਾਂ ਗੁਰੂ ਦੀ ਹਜ਼ੂਰੀ ਵਿਚ ਸਤਿਕਾਰਯੋਗ ਭਾਈ ਜੋਗਿੰਦਰ ਸਿੰਘ ਅਤੇ ਭਾਈ ਮਹਿੰਦਰ ਸਿੰਘ ਜੀ ਦਾ ਰਾਗੀ ਜੱਥਾ ਕੀਰਤਨ ਦੀ ਚੌਂਕੀ ਕਰ ਰਿਹਾ ਸੀ, ਬੱਸ ਜਿਉਂ ਹੀ ਐਸੇ ਸਰੋਦੀ ਤੇ ਸਿਖਰੀ ਕੀਰਤਨ ਦੀ ਆਵਾਜ਼ ਮੇਰੇ ਕੰਨਾਂ ਵਿਚ ਪਈ ਤਾਂ ਮੈਂ ਉਥੇ ਈ ਜੰਮ ਕੇ ਬੈਠ ਗਿਆ। ਮੈਨੂੰ ਆਪ ਜੀ ਦੇ ਨਾਮ ਦਾ ਤੇ ਪਤਾ ਨਹੀਂ ਸੀ ਪਰ ਜਿਸ ਤਰੀਕੇ ਨਾਲ ਮੇਰੇ ਕੰਨਾਂ ਨੇ ਮੰਝੀ ਹੋਈ ਰਿਆਜ਼ੀ ਤੇ ਖ਼ੁਦਾਈ ਆਵਾਜ਼ ਦੁਆਰਾ ਉਸ ਪ੍ਰਭੂ ਪ੍ਰਮਾਤਮਾਂ ਦੀ ਸਿਫ਼ਤ ਸਰਵਣ ਕੀਤੀ ਉਹ ਮੇਰੇ ਬਿਆਨ ਤੋਂ ਬਾਹਰ ਹੈ। ਬੱਸ ਐਸੀਆਂ ਬਾਰੀਕ ਤੇ ਕਲਾਤਮਿਕ ਸੁਰਾਂ ਨੇ ਮੇਰੇ ਅੰਦਰ ਰੂਹਾਨੀਅਤ ਦੀਆਂ ਝੜੀਆਂ ਹੀ ਲਗਾ ਦਿਤੀਆ। ਮੇਰਾ ਚਿਤ ਕਰੇ ਕਿ ਮੈਂ ਸਭ ਕੁਝ ਹੀ ਅਰਪਣ ਕਰ ਦਿਆਂ ਪਰ ਗੁਰਬਤ ਦਾ ਮਾਰਿਆ ਹੋਇਆ ਸਾਂ। ਥੋੜੀ ਜਿਹੀ ਤਨਖ਼ਾਹ ਸੀ, ਪਰ ਫਿਰ ਵੀ ਜਿਤਨੇ ਕੁ ਮੇਰੀ ਜੇਬ ਵਿਚ ਪੈਸੇ ਸਨ, ਉਸ ਵਿਚੋਂ ਕਿਰਾਇਆ ਰੱਖ ਕੇ ਬਾਕੀ ਸਾਰੀ ਦੀ ਸਾਰੀ ਮਾਇਆ ਮੈਂ ਹੰਝੂਆਂ ਭਿੱਜੀਆਂ ਪਲਕਾਂ ਨਾਲ ਭਾਈ ਸਾਹਿਬਾਂ ਦੇ ਰਾਗੀ ਜੱਥੇ ਸਾਹਵੇਂ ਭੇਟ ਕਰਕੇ ਮੱਥਾ ਟੇਕ ਆਇਆ ਸਾਂ। ਸੋ ਐਸੀ ਹੀ ਸੀ ਇਹਨਾਂ ਗੁਣੀ-ਜਨਾਂ ਦੀ ਜੋੜੀ। ਭਾਈ ਜੋਗਿੰਦਰ ਸਿੰਘ ਦੀ ਇਸ ਜੋੜੀ ਨੇ 1977 ਤੋਂ ਲੈ ਕੇ 1984 ਤੱਕ ਲਗਾਤਾਰ ਤਖ਼ਤ ਹਜ਼ੂਰ ਸਾਹਿਬ ਜੀ ਵਿਖੇ ਇਕੱਠਿਆਂ ਹੀ ਕੀਰਤਨ ਕੀਤਾ, ਪਰ ਮੰਦੇ-ਭਾਗੀਂ ਭਰਾਵਾਂ ਦੇ ਆਪਸੀ ਮਨ-ਮੁਟਾਵ ਨੇ ਦੋਹਾਂ ਨੂੰ ਜੁਦਾ ਕਰ ਦਿਤਾ ਤੇ ਇੰਜ ਕਰਕੇ ਭਾਈ ਜੋਗਿੰਦਰ ਸਿੰਘ ਜੀ ਡਿਊਟੀ ਛੱਡ ਕੇ ਬੰਬੇ ਚਲੇ ਗਏ। ਪ੍ਰੰਤੂ ਹੋਣੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ, ਸੋ ਆਪ ਜੀ ਸਾਲ ਬਾਅਦ ਹੀ 1985 ਵਿਚ ਬੰਬੇ ਸ਼ਹਿਰ ਵਿਖੇ ਭਰ ਜਵਾਨੀ 'ਚ ਸਰੀਰ ਤਿਆਗ ਗਏ। ਇਧਰ ਭਾਈ ਮਹਿੰਦਰ ਸਿੰਘ ਜੀ ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਨਿਰੰਤਰ ਸੰਨ 1996 ਤੀਕਰ ਕੀਰਤਨ ਦੀ ਸੇਵਾ ਕਰਦੇ ਰਹੇ। ਆਖਿਰਕਾਰ ਭਾਈ ਮਹਿੰਦਰ ਸਿੰਘ ਜੀ ਨੂੰ ਵੀ ਮੌਤ ਨੇ ਆਪਣੇ ਚਕਰਵਿਊ 'ਚ ਫਸਾ ਲਿਆ ਅਤੇ ਆਪ ਜੀ ਵੀ ਭਰ ਜਵਾਨੀ 'ਚ ਹੀ 17 ਮਈ 1996 ਨੂੰ ਆਪਣੇ ਪਰਿਵਾਰ ਨੂੰ ਵਿਲਕਦਿਆਂ ਛੱਡ ਕੇ ਤੁਰ ਗਏ ਅਤੇ ਅੰਤਲੇ ਸੁਆਸਾਂ ਸਮੇਂ ਆਪਣੇ ਮਾਸੂਮ ਬੇਟਿਆਂ ਨੂੰ ਆਖ ਗਏ ਕਿ ਮੇਰੇ ਪੁੱਤਰੋ, ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਹੀ ਕੀਰਤਨ ਦੀ ਸੇਵਾ ਕਰਨੀ ਹੈ, ਸੋ ਗੁਣੀ ਪਿਤਾ ਦੇ ਹੁਕਮ ਦੀ ਤਾਮੀਲ ਕਰਦਿਆਂ

ਲਾਇਕ ਤੇ ਹੋਣਹਾਰ ਸਪੁੱਤਰਾਂ ਨੇ ਅਜੇਹਾ ਹੀ ਕੀਤਾ। ਅੱਜਕਲ ਆਪ ਜੀ ਦੇ ਸਪੁੱਤਰ ਭਾਈ ਗੁਰਪ੍ਰਤਾਪ ਸਿੰਘ ਜੀ, ਭਾਈ ਤੇਜਮਨਿੰਦਰ ਸਿੰਘ ਜੀ ਤੇ ਭਾਈ ਮਨਿੰਦਰ ਸਿੰਘ ਜੀ ਤਿੰਨਾਂ ਹੀ ਭਰਾਵਾਂ ਦਾ ਰਾਗੀ ਜੱਥਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਨਿਰੰਤਰ 1997 ਤੋਂ ਲੈ ਕੇ ਅੱਜ ਤੱਕ ਕੀਰਤਨ ਦੀ ਡਿਊਟੀ ਤਨਦੇਹੀ ਨਾਲ ਨਿਭਾਅ ਰਹੇ ਨੇ, ਜਿਹਨਾਂ ਦਾ ਸਥਾਨਕ ਸਿੱਖ ਸੰਗਤਾਂ ਅਤੇ ਵਕਤੀ ਪ੍ਰਬੰਧਕ ਸਾਹਿਬਾਨਾਂ ਨਾਲ ਵਾਹਵਾ ਪਿਆਰ ਬਣਿਆ ਹੋਇਆ ਹੈ ਅਤੇ ਕੀਰਤਨ ਵੀ ਰਸਦਾਇਕ ਕਰ ਰਹੇ ਨੇ ਤੇ ਆਪ ਜੀ ਆਪਣੀ ਮਾਤਾ ਕੰਵਲਜੀਤ ਕੌਰ ਸਮੇਤ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਹੀ ਰਹਿ ਰਹੇ ਨੇ। ਇੰਜ ਹੀ ਭਾਈ ਜੋਗਿੰਦਰ ਸਿੰਘ ਜੀ ਦੇ ਇਕ ਸਪੁੱਤਰ ਭਾਈ ਗੁਰਜਿੰਦਰ ਸਿੰਘ ਜੀ ਬੰਬੇ ਜੂਹੂ ਦੇ ਗੁਰੂ-ਘਰ ਵਿਖੇ ਤਬਲੇ ਦੀ ਡਿਊਟੀ ਕਰ ਰਹੇ ਨੇ। ਭਾਈ ਜੋਗਿੰਦਰ ਸਿੰਘ ਹੁਰਾਂ ਦੇ ਰਾਗੀ ਜੱਥੇ ਨੂੰ ਬਹੁਤ ਵਾਰੀ ਵਿਦੇਸ਼ਾਂ ਤੋਂ ਵੀ ਸੱਦੇ-ਪੱਤਰ ਆਉਂਦੇ ਰਹੇ ਪਰ ਆਪ ਜੀ ਜਹਾਜ਼ ਵਿਚ ਚੜ੍ਹਣ ਤੋਂ ਬਹੁਤ ਹੀ ਘਬਰਾਉਂਦੇ ਅਤੇ ਡਰਦੇ ਸਨ। ਸੋ ਆਪ ਜੀ ਨੇ ਤਾਅ ਜ਼ਿੰਦਗੀ ਭਾਰਤ ਵਿਚ ਹੀ ਬਤੀਤ ਕੀਤੀ ਹੈ। ਅੱਜ ਵੀ ਆਪ ਜੀ ਦੇ ਕੀਰਤਨ ਨੂੰ ਟੇਪਾਂ ਦੁਆਰਾ ਸਰਵਣ ਕਰਨ ਤੇ ਰੂਹ ਤਾਜ਼ਾ ਹੋ ਜਾਂਦੀ ਹੈ।

ਨੋਟ :- ਇਹ ਸਾਰੀ ਜਾਣਕਾਰੀ ਆਪ ਜੀ ਦੇ ਸਪੁੱਤਰ ਭਾਈ ਗੁਰਪ੍ਰਤਾਪ ਸਿੰਘ ਪਾਸੋਂ ਹੀ ਪ੍ਰਾਪਤ ਹੋ ਸਕੀ ਹੈ, ਜਿਸ ਦੇ ਲਈ ਮੈਂ ਉਹਨਾਂ ਦਾ ਰਿਣੀ ਹਾਂ ਜੀ।

# ਭਾਈ ਦਿਲਬਾਗ ਸਿੰਘ ਭਾਈ ਗੁਲਬਾਗ ਸਿੰਘ

ਆਪਣੇ ਕਲਾਤਮਿਕ ਫਨ ਦੁਆਰਾ ਕਿਸੇ ਦੇ ਦਿਲ ਨੂੰ ਬਾਗੋ-ਬਾਗ ਕਰ ਦੇਣ ਦਾ ਨਾਮ ਭਾਈ ਦਿਲਬਾਗ ਸਿੰਘ, ਭਾਈ ਗੁਲਬਾਗ ਸਿੰਘ ਅਖਵਾਉਂਦਾ ਹੈ। ਸਵਰਗਵਾਸੀ ਗੁਰੂ-ਸਵਾਰੇ ਤੇ ਸੰਗੀਤ ਸਮਰਾਟ ਭਾਈ ਦਿਲਬਾਗ ਸਿੰਘ ਜੀ ਦਾ ਜਨਮ ਸੰਨ 1943 ਵਿਚ ਪਿੰਡ ਬੋਦਲਾਂ ਜਿਲ੍ਹਾ ਹੁਸ਼ਿਆਰਪੁਰ (ਪੰਜਾਬ) ਵਿਖੇ ਮਾਤਾ ਕਰਤਾਰ ਕੌਰ ਜੀ ਦੀ ਸੁਲੱਖਣੀ ਕੁੱਖੋਂ ਅਤੇ ਪਿਤਾ ਗਿਆਨੀ ਬੂਟਾ ਸਿੰਘ ਜੀ ਦੇ ਘਰ ਵਿਖੇ ਹੋਇਆ। ਆਪ ਜੀ ਨੂੰ ਸੰਗੀਤ ਦੀ ਗੁੜ੍ਹਤੀ ਤੇ ਘਰ ਵਿਚੋਂ ਹੀ ਪ੍ਰਾਪਤ ਹੋਈ ਕਿਉਂਕਿ ਆਪ ਜੀ ਦੇ ਨਾਨਾ ਜੀ ਭਾਈ ਨੰਦ ਉੱਚ ਕੋਟੀ ਦੇ ਰਬਾਬੀ ਕੀਰਤੀਏਂ ਸਨ ਜੋ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਮ੍ਰਿਤਸਰ ਤੋਂ ਇਲਾਵਾ ਖਡੂਰ ਸਾਹਿਬ ਜੀ ਵਿਖੇ ਵੀ ਕੀਰਤਨ ਦੀ ਡਿਊਟੀ ਨਿਭਾਉਂਦੇ ਰਹੇ ਨੇ। ਸੋ ਆਪ ਜੀ ਦੀ ਮਾਤਾ ਜੀ ਅਤੇ ਪਿਤਾ ਜੀ ਨੇ ਬਾਲਕ ਦਿਲਬਾਗ ਨੂੰ ਆਪਣੇ ਨਾਨਾ ਭਾਈ ਨੰਦ ਜੀ ਪਾਸ ਹੀ ਗੁਰਮਤਿ ਸੰਗੀਤ ਦੀ ਸਿਖਿਆ ਲਈ ਛੱਡ ਦਿਤਾ ਖ਼ਾਨਦਾਨੀ ਤੇ ਪਰੰਪਰਾਵਾਦੀ ਸ਼ੈਲੀ ਦੀਆਂ ਬਾਰੀਕੀਆਂ ਭਾਈ ਨੰਦ ਜੀ ਨੇ ਆਪਣੇ ਦੋਹਤਰੇ ਭਾਈ ਦਿਲਬਾਗ ਜੀ ਦੇ ਪੱਲੇ ਵਿਚ ਰੀਝ ਨਾਲ ਪਾ ਕੇ ਬੂਟਾ ਲਗਾ ਦਿਤਾ, ਉਪਰੰਤ ਭਾਈ ਦਿਲਬਾਗ ਜੀ ਨੇ ਸੰਗੀਤਕ ਗੁਣਾਂ 'ਚ ਵਾਧਾ ਕਰਨ ਲਈ ਆਲ ਇੰਡੀਆ ਰੇਡੀਓ ਦਿੱਲੀ ਦੇ ਪ੍ਰਸਿੱਧ ਸੰਗੀਤ ਡਾਇਰੈਕਟਰ ਤੇ ਮੰਨੇ ਪ੍ਰਮੰਨੇ ਉਸਤਾਦ ਹਫੀਜ਼ ਅਹਿਮਦ ਖਾਂ ਨੂੰ ਆਪਣਾ ਉਸਤਾਦ ਧਾਰ ਕੇ ਬਕਾਇਦਾ ਸੰਗੀਤਕ ਤਾਲੀਮ ਲੈ ਕੇ, ਆਪਣੇ ਆਪ ਨੂੰ ਹੋਰ ਵੀ ਨਿਖਾਰ ਲਿਆ ਅਤੇ ਸਿੱਖਣ ਦੇ ਵਧੇਰੇ ਸ਼ੌਕ ਸਦਕਾ ਉਸਤਾਦ ਬਲਬੀਰ ਸੇਠ ਪਾਸੋਂ ਵੀ ਤਾਲੀਮ ਹਾਸਿਲ ਕਰ ਲਈ ਭਾਵੇਂ ਕਿ ਆਪ ਜੀ ਇਕ ਸੂਖਸ਼ਮ ਵਿਦਿਆ ਦੇ ਮੁਤਲਾਸ਼ੀ ਸਨ ਪ੍ਰੰਤੂ ਵਕਤੀ ਹਵਾ ਦੇ ਰੁੱਖ ਨਾਲ ਆਪ ਜੀ ਮਿਲਟਰੀ ਵਿਚ ਭਰਤੀ ਹੋ ਗਏ। ਜਿਸਮ ਤਾਂ ਸੁਖ ਨਾਲ ਪਹਿਲਾਂ ਹੀ ਤਕੜਾ ਤੇ ਸਡੌਲ ਸੀ ਪਰ ਜਦੋਂ ਉਥੇ ਮਨ ਨਾ ਟਿਕਿਆ ਤਾਂ ਸੰਗੀਤਕ ਬਾਰੀਕੀਆਂ ਨਾਲ ਭਿਆਲੀ ਪਾ ਕੇ ਗੁਰਮਤਿ ਸੰਗੀਤ ਦੇ ਰੂਹਾਨੀ ਪਿੜ 'ਚ ਆਣ ਕੁੱਦੇ। ਆਪ ਜੀ ਪਹਿਲਾਂ ਕਲੀਨ ਸ਼ੇਵ ਸਨ, ਪਰ ਗੁਰਮਤਿ ਸੰਗੀਤ ਦੀ ਮੱਸ ਨੇ ਫਿਰ ਸਿੱਖੀ ਵੱਲ ਨੂੰ ਮੁਹਾਰਾਂ ਮੋੜ ਦਿੱਤੀਆਂ ਕਿਉਂਕਿ ਆਪ ਜੀ ਭਾਈ ਸਾਹਿਬ ਭਾਈ ਮਰਦਾਨਾ ਜੀ ਦੀ ਸਤਾਰਵੀਂ ਪੀੜ੍ਹੀ ਦੇ ਚਿਰਾਗ ਜੋ ਸਨ, ਆਪ ਜੀ ਅਤਿ ਦੇ ਰਿਆਜ਼ੀ ਤੇ ਸਿਰੜੀ ਸਨ। ਘੰਟਿਆਂ ਬੱਧੀ ਤੇ ਮੈਂ ਖ਼ੁਦ ਨੇ ਹੀ ਤੱਕਿਆ ਕਿ ਆਪ ਜੀ ਬੱਸ ਰਿਆਜ਼ ਰੂਪ ਹੀ ਹੋ ਨਿਬੜਦੇ ਸਨ। ਆਪ ਜੀ ਦਾ ਨਿਵਾਸ ਅਸਥਾਨ ਮੁੱਢ ਤੋਂ ਜੱਦੀ ਪਿੰਡ ਬੋਦਲਾਂ ਹੀ ਰਿਹਾ ਹੈ, ਇਥੋਂ ਹੀ ਆਪ ਜੀ ਆਸ ਪਾਸ ਦੇ ਪਿੰਡਾਂ ਅਤੇ ਇਲਾਕੇ ਵਿਚ ਕੀਰਤਨ ਕਰਨ ਲਈ ਵਿਚਰਦੇ ਰਹੇ ਨੇ। ਸਿੱਖ ਕੌਮ ਅਤੇ ਸੰਗੀਤ ਪ੍ਰੇਮੀਆਂ 'ਚ ਆਪ ਜੀ ਦੀ ਜਾਣ-ਪਹਿਚਾਣ ਇਕ ਧਮਾਕੇਦਾਰ

ਸ਼ੁਰੂਆਤੀ ਢੰਗ ਨਾਲ ਹੋਈ। ਆਪ ਜੀ ਨੇ ਅਜੇ ਅੰਮ੍ਰਿਤ ਵੀ ਨਹੀਂ ਛੱਕਿਆ ਸੀ ਜਦੋਂ ਕਿ ਸੰਨ 1974 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਾਲਾਨਾ ਰਾਗ ਦਰਬਾਰ ਵਿਚ ਸ਼ਾਮਲ ਹੋਣ ਲਈ ਸੱਦਾ ਪੱਤਰ ਭੇਜਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਨੇ ਇਸ ਸਾਲ 'ਚ ਹੋ ਰਹੇ ਰਾਗ ਦਰਬਾਰ ਨੂੰ ਇਨਾਮੀ ਰਾਗ ਦਰਬਾਰ ਦੇ ਰੂਪ 'ਚ ਰੱਖਿਆ ਸੀ ਅਤੇ ਹਿੰਦੁਸਤਾਨ ਦੇ ਚੋਟੀ ਦੇ ਗੁਰਮਤਿ ਸੰਗੀਤ ਦੇ ਮਹਾਂਰਥੀਆਂ ਨੂੰ ਹੀ ਸੱਦੇ ਪੱਤਰ ਭੇਜੇ ਗਏ ਸਨ, ਜਿਤਨਾ ਕੁ ਮੈਨੂੰ ਯਾਦ ਹੈ, ਇਹਨਾਂ ਰਾਗੀਆਂ ਵਿਚੋਂ ਭਾਈ ਧਰਮ ਸਿੰਘ ਜੀ ਜ਼ਖਮੀ, ਭਾਈ ਬਲਦੇਵ ਸਿੰਘ ਜੀ, ਭਾਈ ਬਲਬੀਰ ਸਿੰਘ ਜੀ, ਪ੍ਰੋਫੈਸਰ ਹਰਚੰਦ ਸਿੰਘ ਜੀ, ਭਾਈ ਦਿਲਬਾਗ ਸਿੰਘ ਗੁਲਬਾਗ ਸਿੰਘ ਜੀ ਇਤਿਆਦਿਕ ਦੇ ਨਾਮ ਜ਼ਿਕਰਯੋਗ ਨੇ। ਔਰ ਇਸ ਰਾਗ ਦਰਬਾਰ ਵਿਚ ਹਿੱਸਾ ਲੈਣ ਵਾਲੇ ਰਾਗੀ ਸਿੰਘਾਂ ਦੀ ਕਲਾ ਦਾ ਨਿਰਣਾ ਕਰਨ ਲਈ ਹਿੰਦੁਸਤਾਨ ਦੇ ਚੋਟੀ ਦੇ ਜੱਜਾਂ ਨੂੰ ਨਿਯੁਕਤ ਕੀਤਾ ਗਿਆ ਸੀ, ਜਿਹਨਾਂ ਵਿਚ ਮੁੱਖ ਤੌਰ 'ਤੇ ਸ੍ਰੀ ਦਲੀਪ ਚੰਦਰ ਬੇਦੀ ਤੇ ਅਰਦੁਮਨ ਸਿੰਘ ਬਾਗੜੀਆ ਦੇ ਨਾਮ ਜ਼ਿਕਰਯੋਗ ਨੇ ਅਤੇ ਇਹਨਾਂ ਦੇ ਨਾਲ ਸਨ ਮਾਣਮੱਤੀ ਮਰਹੂਮ ਸਖਸ਼ੀਅਤ ਗਿਆਨੀ ਕ੍ਰਿਪਾਲ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸ਼ਾਮਲ ਸਨ। ਕਮੇਟੀ ਵੱਲੋਂ ਤਿੰਨ ਤਰੀਕੇ ਦੇ ਮਾਪਦੰਡ ਰੱਖੇ ਗਏ ਸਨ, 1) ਰਾਗ 'ਚ ਮੁਹਾਰਤ 2) ਗੁਰਬਾਣੀ ਦੀ ਸ਼ੁੱਧਤਾ ਤੇ 3) ਪਹਿਰਾਵਾ। ਠੀਕ ਉਸੇ ਹੀ ਵਰ੍ਹੇ 1974 ਵਿਚ ਮੈਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਗੁਰਮਤਿ ਸੰਗੀਤ ਦੀ ਤਾਲੀਮ ਹਾਸਿਲ ਕਰਨ ਲਈ ਅਜੇ ਦਾਖਲਾ ਲਿਆ ਹੀ ਸੀ ਅਤੇ ਐਨ ਇਨਾਮੀ ਰਾਗ ਦਰਬਾਰ ਸਮੇਂ ਸਾਡੇ ਕਾਲਜ ਦੇ ਤਮਾਮ ਹੀ ਵਿਦਿਆਰਥੀ, ਪ੍ਰਿੰਸੀਪਲ ਹਰਿਭਜਨ ਸਿੰਘ ਜੀ ਅਤੇ ਸੰਗੀਤ ਉਸਤਾਦ ਪ੍ਰੋਫੈਸਰ ਅਵਤਾਰ ਸਿੰਘ ਜੀ ਨਾਜ਼ ਦੀ ਅਗਵਾਈ ਹੇਠ ਉਥੇ ਸੰਗਤਾਂ ਵਿਚ ਹਾਜ਼ਿਰ ਸਨ। ਬੇਸ਼ੱਕ ਮੈਨੂੰ ਸੰਗੀਤ ਬਾਰੇ ਉਦੋਂ ਕੋਈ ਜ਼ਿਆਦਾ ਜਾਣਕਾਰੀ ਤਾਂ ਨਹੀਂ ਸੀ ਪਰੰਤੂ ਮੇਰੇ ਕੰਨ ਕੰਮ ਕਰਦੇ ਸਨ। ਉਸ ਰਾਗ ਦਰਬਾਰ ਸਮੇਂ ਜੋ ਕੀਰਤਨੀਆਂ ਦੇ ਜਾਹੋ-ਜਲਾਲ ਤੇ ਪੇਸ਼ਕਾਰੀਆਂ ਮੈਂ ਤੱਕੀਆਂ ਸਨ ਬੱਸ ਉਹ ਅਲੌਕਿਕ ਤੇ ਅਖ਼ੀਰੀ ਸਨ। ਹਰ ਰਾਗੀ ਜੱਥੇ ਦੀ ਪੇਸ਼ਕਾਰੀ ਅਤਿ ਦੀ ਮਿਆਰੀ ਤੇ ਬਾ-ਕਮਾਲ ਸੀ, ਗੱਲ ਕੀ ਗੁਰਮਤਿ ਸੰਗੀਤ ਦੇ ਰੂਹਾਨੀ ਚਸ਼ਮਿਆਂ ਦੇ ਆਤਮ ਰੱਸੀ ਫੁਹਾਰੇ ਆਪਣੀ ਚਰਮ ਸੀਮਾ 'ਤੇ ਸਨ।ਲਗਦੈ ਉਸ ਰੋਜ਼ ਭਾਈ ਦਿਲਬਾਗ ਸਿੰਘ ਦੇ ਰਾਗੀ ਜੱਥੇ ਉਪਰ ਗੁਰੂ ਰਾਮਦਾਸ ਸਾਹਿਬ ਜੀ ਆਪ ਤ੍ਰੁੱਠੇ ਹੋਏ ਸਨ। ਆਪ ਜੀ ਦੇ ਨਾਲ ਆਪ ਜੀ ਦੇ ਸਕੇ ਭਰਾਤਾ ਭਾਈ ਗੁਲਬਾਗ ਸਿੰਘ ਜੀ ਸੁਰ ਮੰਡਲ 'ਤੇ ਸਨ ਅਤੇ ਤਬਲੇ ਦੀ ਸੰਗਤ 'ਤੇ ਆਪ ਜੀ ਦੇ ਪਿਤਾ ਜੀ ਗਿਆਨੀ ਬੂਟਾ ਸਿੰਘ ਜੀ ਸਸ਼ੋਭਤ ਸਨ। ਭਾਈ ਦਿਲਬਾਗ ਸਿੰਘ ਜੀ ਹੁਰਾਂ ਚੌਥੀ ਪਾਤਸ਼ਾਹੀ ਦੀ ਰਚਨਾ ਦਾ ਸ਼ਬਦ ਰਾਗ ਕੇਦਾਰਾ ਵਿਚ ਗਾਉਣਾ ਕੀ ਆਰੰਭਿਆ ਕਿ ਸਿੱਖ ਸੰਗਤਾਂ ਵਿਚ ਚੁੱਪ ਹੀ ਪਸਰ ਗਈ, ਕਿਉਂਕਿ ਇਸ ਤੋਂ ਪਹਿਲਾਂ ਇਸ ਗੁੰਮਨਾਮ ਜੱਥੇ ਨੂੰ ਕਿਸੇ ਨੇ ਕਦੀ ਸੁਣਿਆ ਤੱਕ ਨਹੀਂ ਸੀ, ਉਸ ਦਿਨ ਜੋ ਮੈਂ ਇਸ ਜੱਥੇ ਦੇ ਕੀਰਤਨ ਗਾਇਣ ਦੀ ਸਿੱਖਰ ਤੱਕੀ ਹੈ, ਉਹ ਬਿਆਨ ਤੋਂ ਅੱਗੇ ਹੈ। ਭਾਈ ਦਿਲਬਾਗ ਸਿੰਘ ਜੀ ਦੀ ਭਰਵੀਂ, ਰਿਆਜ਼ੀ ਗ਼ਮਕੀ ਤੇ ਮੰਜੀ ਹੋਈ ਘਨਘੋਰ ਆਵਾਜ਼ ਦਿਲ ਨੂੰ ਧੂਹ ਪਾ ਰਹੀ ਸੀ ਤੇ ਇੰਜ ਹੀ ਭਾਈ ਗੁਲਬਾਗ

ਸਿੰਘ ਜੀ ਦੀਆਂ ਸਪਾਟ ਤਾਨਾਂ ਤਿੰਨਾਂ ਸਪਤਕਾਂ ਨੂੰ ਸਹਿਜੇ ਹੀ ਛੂਹ ਕੇ ਆ ਰਹੀਆਂ ਸਨ ਜੋ ਕਿ ਅਤਿ ਸਪੱਸ਼ਟ ਤੇ ਕਲਾਤਮਿਕ ਵੀ ਸਨ ਮਾਨੋ ਕਿ ਗੁਰਮਤਿ ਸੰਗੀਤ ਸ਼ੈਲੀ ਦੀ ਮੋਹਲੇਧਾਰ ਬੇਰੋਕ ਬਰਸਾਤ ਹੋ ਰਹੀ ਹੋਵੇ। ਸਮਾਪਤੀ ਉਪਰੰਤ ਸੰਗਤਾਂ ਦੇ ਅਣਗਿਣਤ ਹੀ ਜੈਕਾਰਿਆਂ ਨੇ ਮੋਹਰ ਲਗਾ ਦਿਤੀ ਸੀ ਕਿ ਪਟਕਾ ਇਸੇ ਜੱਥੇ ਦਾ ਹੀ ਹੈ। ਅਖ਼ੀਰ ਦੇਰ ਰਾਤ ਗਏ ਜੱਜਾਂ ਵੱਲੋਂ ਨਿਰਣਾ ਲਿਆ ਜਾਣਾ ਸੀ, ਕਿਸੇ ਘੜੰਮ ਚੌਧਰੀ ਨੇ ਜੱਜਾਂ ਦੇ ਕੰਨਾਂ 'ਚ ਘੁਸਰ ਮੁਸਰ ਕਰਦਿਆਂ ਫੂਕ ਮਾਰੀ ਕਿ ਕੁਝ ਵੀ ਹੋਵੇ ਪਹਿਲਾ ਇਨਾਮ ਕਿਸੇ ਦਰਬਾਰ ਸਾਹਿਬ ਜੀ ਦੇ ਜੱਥੇ ਨੂੰ ਹੀ ਜਾਣਾ ਚਾਹੀਦੈ। ਬਾਕੀ ਜੋ ਮਰਜ਼ੀ ਕਰੋ, ਪਰ ਉਸ ਵਕਤ ਦੇ ਖ਼ੁੱਦਾਰ ਤੇ ਇਨਸਾਫ ਪਸੰਦ ਮੁਨਸਫਾਂ (ਜੱਜਾਂ) ਨੂੰ ਇਹ ਗੱਲ ਉੱਕਾ ਹੀ ਚੰਗੀ ਨਾ ਲੱਗੀ ਸੋ ਉਹਨਾਂ ਨੇ ਉਹ ਹੀ ਕੀਤਾ ਜੋ ਜਾਇਜ਼ ਤੇ ਦਰੁਸਤ ਸੀ ਸੋ ਇਸ ਇਨਾਮੀ ਰਾਗ ਦਰਬਾਰ ਦਾ ਪਹਿਲਾ ਪੁਰਸਕਾਰ ਭਾਈ ਦਿਲਬਾਗ ਸਿੰਘ ਜੀ ਅਤੇ ਭਾਈ ਗੁਲਬਾਗ ਸਿੰਘ ਜੀ ਦੀ ਝੋਲੀ ਵਿਚ ਹੀ ਪਿਆ। ਕੁਝ ਲੋਗਾਂ ਨੇ ਕੁਚਰਚਾ ਵੀ ਕੀਤੀ ਕਿ ਇਹ ਅੰਮ੍ਰਿਤਧਾਰੀ ਨਹੀਂ, ਪ੍ਰੰਤੂ ਜੱਜਾਂ ਸਾਹਵੇਂ ਤੇ ਇਹ ਸ਼ਰਤ ਰੱਖੀ ਹੀ ਨਹੀਂ ਗਈ ਸੀ ਸੋ ਸੁਘੜ-ਸੁਜਾਨ ਭਾਈ ਸਾਹਿਬ ਜੀ ਨੇ ਇਸ ਬਖਸ਼ਿਸ਼ ਨੂੰ ਮੱਦੇਨਜ਼ਰ ਰੱਖਦਿਆਂ ਝਬਦੇ ਹੀ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਜੀ ਵਿਖੇ ਜਾ ਕੇ ਜੱਥੇ ਸਮੇਤ ਹੀ 20 ਅਕਤੂਬਰ, 1974 ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛੱਕ ਲਿਆ ਅਤੇ ਭਾਈ ਦਿਲਬਾਗ ਤੋਂ ਭਾਈ ਦਿਲਬਾਗ ਸਿੰਘ ਬਣ ਗਏ। ਸਿੱਖ ਸੰਗਤਾਂ ਨੇ ਇਸ ਰਾਗੀ ਜੱਥੇ ਨੂੰ ਆਪਣੇ ਹੱਥਾਂ 'ਤੇ ਚੁੱਕ ਲਿਆ ਅਤੇ ਭਰਪੂਰ ਮਾਣ-ਤਾਣ ਬਖਸ਼ ਕੇ ਆਪਣੇ ਦਿਲਾਂ ਵਿਚ ਥਾਂ ਦੇ ਛੱਡੀ। ਗੱਲ ਮਾਨ-ਸਨਮਾਨ ਦੀ ਤੁਰਦੀ ਹੈ ਤਾਂ ਉਹ ਕੇਹੜਾ ਐਵਾਰਡ ਨਹੀਂ ਜੇਹੜਾ ਇਸ ਜੱਥੇ ਦੇ ਦਾਮਨ ਵਿਚ ਨਾ ਆਣ ਪਿਆ ਹੋਵੇ। (ੳ) ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ਰਾਸ਼ਟਰਪਤੀ ਭਵਨ ਦਿਲੀ ਵਿਖੇ ਬੁਲਾ ਕੇ ਉਚੇਚਾ ਸਨਮਾਨ ਕੀਤਾ (ਅ) 1986 ਦੇ ਭਾਈ ਮਰਦਾਨਾ ਐਵਾਰਡ ਨਾਲ ਨਿਵਾਜੇ ਗਏ (ੲ) ਭਾਸ਼ਾ ਵਿਭਾਗ ਪੰਜਾਬ ਸਰਕਾਰ ਤਰਫ਼ੋਂ ਵੀ ਸ਼੍ਰੋਮਣੀ ਰਾਗੀ ਦਾ ਪੁਰਸਕਾਰ ਦਿਤਾ ਗਿਆ (ਸ) ਭੂਪਾਲ (ਮੱਧ ਪ੍ਰਦੇਸ਼) ਦੀ ਹਿੰਦੂ ਪ੍ਰੀਸ਼ਦ ਸੰਮਤੀ ਨੇ ਚੂੜਾਮਣੀ ਦਾ ਖਿਤਾਬ ਦੇ ਕੇ ਨਿਵਾਜਿਆ (ਹ) ਦਿਲੀ ਦੇ ਫਿੱਕੀ ਗੋਲਡਨ ਜੁਬਲੀ ਹਾਲ ਵਿਚ ਰਾਗ ਦਰਬਾਰ ਸਮੇਂ ਸਮਰਾਟ ਕੀਰਤਨੀਏਂ ਦੀ ਉਪਾਧੀ ਪ੍ਰਦਾਨ ਕੀਤੀ ਗਈ ਕ) ਪੰਜਾਬ ਵਿਖੇ ਜਲੰਧਰ ਸ਼ਹਿਰ ਦੇ ਦੇਵੀ ਤਾਲਾਬ ਸਥਿੱਤ ਹਰ ਸਾਲ ਹੁੰਦੇ ਹਰਬੱਲਭ ਸੰਗੀਤ ਸੰਮੇਲ ਵਿਚ ਆਪ ਜੀ ਨੂੰ ਤਿੰਨ ਦਫਾ ਆਪਣੇ ਫ਼ਨ ਦਾ ਮੁਜ਼ਾਹਰਾ ਕਰਨ ਦਾ ਵਕਤ ਪ੍ਰਾਪਤ ਹੋਇਆ ਜੋ ਕਿ ਡਾਹਢੇ ਮਾਣ ਤੇ ਫ਼ਖਰ ਵਾਲੀ ਗੱਲ ਹੈ। ਇਕੇਰਾਂ ਹਰਬੱਲਭ ਸੰਗੀਤ ਸੰਮੇਲਨ ਵਿਚ ਭਾਈ ਸਾਹਿਬ ਜੀ ਦੇ ਰਾਗੀ ਜੱਥੇ ਨੇ ਉੱਚ ਕੁਆਲਿਟੀ ਦੇ ਗੁਰਮਤਿ ਸੰਗੀਤ ਦੀ ਪੇਸ਼ਕਾਰੀ ਕਰਦਿਆਂ ਜਦੋਂ ਸਿਰੇ ਦਾ ਗਾਇਆ ਤਾਂ ਵਕਤੀ ਪ੍ਰਬੰਧਕਾਂ ਅਤੇ ਬਹੁ-ਗਿਣਤੀ ਦੇ ਫਿਰਕੇ ਨੂੰ ਇਹ ਗਵਾਰਾ ਨਾ ਹੋਇਆ, ਪਰ ਉਥੇ ਮੌਜੂਦ ਸਿੱਖ ਸਰਦਾਰਾਂ ਤੇ ਸਰੋਤਿਆਂ ਨੇ ਭਾਈ ਸਾਹਿਬ ਜੀ ਦੀ ਹੌਂਸਲਾ ਅਫਜ਼ਾਈ ਕਰਦਿਆਂ ਕਿਹਾ ਕਿ ਤੁਸਾਂ ਸਿੱਖਾਂ ਦੀ ਇੱਜ਼ਤ ਰੱਖ ਲਈ ਹੈ ਤੇ ਇਸੇ ਦੌਰਾਨ ਦੋ ਧਨਾਡ ਸਿੱਖ ਸਰਦਾਰਾਂ ਨੇ ਨੋਟਾਂ ਦੇ ਭਰੇ ਹੋਏ ਦੋ ਸੂਟਕੇਸ ਭਾਈ ਸਾਹਿਬ ਨੂੰ ਭੇਂਟ ਕਰਨੇ ਚਾਹੇ ਤਾਂ ਬੇਪਰਵਾਹ ਭਾਈ ਸਾਹਿਬ ਨੇ ਨਿੰਮ੍ਰਤਾ ਸਹਿਤ ਠੁਕਰਾ ਦਿਤੇ ਤੇ ਧੰਨਵਾਦ ਵੀ ਕੀਤਾ।

ਆਪ ਜੀ ਕੀਰਤਨ ਤੋਂ ਇਲਾਵਾ ਕਦੀ-ਕਦਾਈਂ ਕਲਾਸੀਕਲ ਮਹਿਫਲਾਂ ਵਿਚ ਵੀ ਹਿੱਸਾ ਲੈ ਲਿਆ ਕਰਦੇ ਸਨ, ਜੋ ਕਿ ਹਰ ਰਾਗੀ ਦੇ ਵੱਸ ਦੀ ਗੱਲ ਨਹੀਂ ਏ। ਆਪ ਜੀ ਦੀ ਸੰਗੀਤਕ ਸਰੋਤ ਡਾਹਢੀ ਉਚੇਰੀ ਸੀ। ਅਕਸਰ ਉਸਤਾਦ ਬੜੇ ਗੁਲਾਮ ਅਲੀ ਖਾਂ ਪਟਿਆਲੇ ਵਾਲਿਆਂ ਨੂੰ ਸੁਣਦੇ ਹੀ ਰਹਿੰਦੇ ਸਨ। ਇੰਜ ਹੀ ਉਸਤਾਦ ਸਲਾਮਤ ਅਲੀ ਖਾਂ, ਨਜ਼ਾਕਤ ਅਲੀ ਖਾਂ, ਅਮਾਨਤ ਫਤਹਿ ਅਲੀ ਖਾਂ, ਮਹਿੰਦੀ ਹਸਨ ਸਾਹਿਬ, ਭੀਮ ਸੈਨ ਜੋਸ਼ੀ, ਸਿਤਾਰਵਾਦਕ ਵਲਾਇਤ ਅਲੀ ਖਾਂ, ਗਜ਼ਲ ਸਮਰਾਟ ਗੁਲਾਮ ਅਲੀ ਖਾਂ ਸਾਹਿਬ ਜੀ ਅਤੇ ਕੀਰਤਨੀਆਂ ਵਿਚੋਂ ਭਾਈ ਦਵਿੰਦਰ ਸਿੰਘ ਜੀ ਗੁਰਦਾਸਪੁਰ ਅਤੇ ਭਾਈ ਨਿਰਮਲ ਸਿੰਘ ਖਾਲਸਾ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੂੰ ਸੁਨਣ ਦਾ ਸ਼ੌਂਕ ਰੱਖਦੇ ਸਨ। ਆਪ ਜੀ ਨੂੰ ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਬਹੁਤ ਹੀ ਪਿਆਰ ਕਰਦੇ ਸਨ ਅਤੇ ਜਦੋਂ ਵੀ ਮਿਲਣਾ, ਛਾਤੀ ਨਾਲ ਲਾ ਕੇ ਪਲੋਸਣ ਲੱਗ ਪੈਂਦੇ ਸਨ। ਆਪ ਜੀ ਦੇ ਸ਼ੌਂਕ ਵੀ ਸ਼ਾਹੀ ਸਨ ਜਿਥੇ ਆਪ ਸ਼ਿਕਾਰ ਖੇਡਣ ਦੇ ਸ਼ੌਕੀਨ ਸਨ ਉਥੇ ਫੁੱਟਬਾਲ ਦੀ ਖੇਡ ਨੂੰ ਜਨੂੰਨੀ ਹੱਦ ਤੀਕਰ ਪਿਆਰ ਕਰਦੇ ਹੋਏ ਫੁੱਟਬਾਲਰ ਮਾਰਾਡੋਨਾ ਦੇ ਵੀ ਫੈਨ ਸਨ। ਇਕ ਵਾਰ ਆਪ ਜੀ ਨਾਲ ਜਦੋਂ ਪਾਕਿਸਤਾਨ ਦੇ ਪ੍ਰਸਿੱਧ ਗਵੱਈਏ ਉਸਤਾਦ ਫਤਹਿ ਅਲੀ ਪਟਿਆਲੇ ਵਾਲਿਆਂ ਦੀ ਮੁਲਾਕਾਤ ਹੋਈ ਤਾਂ ਫਤਹਿ ਅਲੀ ਨੇ ਕਿਹਾ ਕਿ ਅਸੀਂ ਪਾਕਿਸਤਾਨ ਦੀ ਨੁਮਾਇੰਦਗੀ ਕਰਦੇ ਹਾਂ ਤੇ ਤੁਸੀਂ ਇੰਡੀਆ ਦੀ। ਭਾਈ ਦਿਲਬਾਗ ਸਿੰਘ ਹੁਰੀਂ ਕੁੱਲ ਛੇ ਭਰਾ ਨੇ ਜਿਹਨਾਂ ਵਿਚੋਂ ਭਾਈ ਗੁਲਬਾਗ ਸਿੰਘ ਜੀ ਇਕ ਨੇ ਜੋ ਸੈਂਟਰ ਕੋ-ਆਪਰੇਟਿਵ ਬੈਂਕ 'ਚ ਹੈੱਡ ਕੈਸ਼ੀਅਰ ਵੀ ਰਹੇ ਨੇ ਅਤੇ ਰੱਜ ਕੇ ਸੁਰੀਲੇ ਵੀ ਨੇ ਅਤੇ ਅੱਜ ਵੀ ਬਾਦਸਤੂਰ ਕੀਰਤਨ ਦੀ ਸੇਵਾ 'ਚ ਜੁੱਟੇ ਹਏ ਨੇ। ਭਾਈ ਦਿਲਬਾਗ ਸਿੰਘ ਜੀ ਦੇ ਤੀਸਰੇ ਭਰਾਤਾ ਭਾਈ ਦੇਵਿੰਦਰ ਸਿੰਘ ਜੀ ਜੋ ਕਿ ਉਸਤਾਦ ਫਤਹਿ ਅਲੀ ਖਾਂ ਸਾਹਿਬ ਪਟਿਆਲਾ ਵਾਲਿਆਂ ਦੇ ਸ਼ਾਗਿਰਦ ਹਨ ਅੱਜ ਕੱਲ ਆਪਣੇ ਜੱਥੇ ਦੇ ਤੌਰ ਉੱਤੇ ਦੇਸ਼ਾਂ ਵਿਦੇਸ਼ਾਂ ਵਿਚ ਵਿਚਰ ਰਹੇ ਨੇ, ਜਿਹਨਾਂ ਦੇ ਨਾਲ ਤਬਲੇ ਦੀ ਸੰਗਤ ਭਾਈ ਇਕਬਾਲ ਸਿੰਘ (ਰੋਜੀ) ਜੋ ਆਪ ਜੀ ਦੇ ਵੱਡੇ ਭਰਾਤਾ ਨੇ ਬਾਖੂਬੀ ਸੇਵਾ ਨਿਭਾਅ ਰਹੇ ਨੇ। ਭਾਈ ਇਕਬਾਲ ਸਿੰਘ ਜੀ ਦੇ ਮੁੱਢਲੇ ਉਸਤਾਦ ਗਿਆਨੀ ਬੂਟਾ ਸਿੰਘ ਜੀ (ਪਿਤਾ ਜੀ) ਫਿਰ ਬਾਬਾ ਨਿਹਾਲਾ ਜੀ, ਉਪਰੰਤ ਪੰਡਤ ਰਮਾਂਕਾਂਤ ਜੀ ਜਲੰਧਰ ਵਾਲਿਆਂ ਪਾਸੋਂ ਆਪ ਜੀ ਨੇ ਤਬਲੇ ਦੀਆਂ ਬਰੀਕੀਆਂ ਹਾਸਿਲ ਕੀਤੀਆਂ। ਭਾਈ ਇਕਬਾਲ ਸਿੰਘ ਜੀ ਇਕ ਉੱਚ ਕੋਟੀ ਦੇ ਤਬਲਾ ਨਵਾਜ਼ ਨੇ। ਭਾਈ ਦਿਲਬਾਗ ਸਿੰਘ ਜੀ ਦੇ ਸਪੁੱਤਰ ਪ੍ਰੋਫੈਸਰ ਅਵਤਾਰ ਸਿੰਘ ਜੀ ਵੀ ਆਪਣੇ ਪਿਤਾ ਦੀਆਂ ਪੈੜਾਂ 'ਤੇ ਟੁਰਦੇ ਹੋਏ ਬਾ-ਕਮਾਲ ਗਾਇਣ ਕਰਦੇ ਨੇ। ਭਾਈ ਸਾਹਿਬ ਜੀ ਅਤਿ ਦੇ ਮਿਲਣਸਾਰ, ਮਿਲਾਪੜੇ, ਮਿਠਬੋਲੜੇ, ਸਪੱਸ਼ਟਵਾਦੀ, ਕੋਰੇ-ਕਰਾਰ ਤੇ ਸੁਥਰੇ ਵਿਅਕਤੀ ਸਨ। ਜੋ ਕਹਿਣਾ ਮੂੰਹ 'ਤੇ ਹੀ ਆਖ ਦੇਣਾ ਉਹਨਾਂ ਦਾ ਸੁਭਾਉ ਸੀ। ਆਪ ਜੀ ਨਿਤਨੇਮੀ ਵੀ ਸਿਰੇ ਦੇ ਸਨ ਅਤੇ ਹਮੇਸ਼ਾਂ ਤੜਕਸਾਰ ਹੀ ਉੱਠਣਾ ਉਹਨਾਂ ਦੀ ਆਦਤ ਵਿਚ ਸ਼ਾਮਲ ਸੀ। ਭਾਈ ਦਿਲਬਾਗ ਸਿੰਘ ਜੀ ਨਾਮੁਰਾਦ ਬਿਮਾਰੀ ਸ਼ੂਗਰ ਦੇ ਮਰੀਜ਼ ਸਨ ਜੇਹੜੀ ਕਿ ਆਪ ਜੀ ਲਈ ਘਾਤਕ ਸਾਬਤ ਹੋਈ। ਬਿਮਾਰੀ ਦੇ ਜ਼ਿਆਦਾ ਵੱਧਣ ਕਾਰਨ ਆਪ ਜੀ ਦੀ ਆਗਿਆਕਾਰ ਪਤਨੀ ਬੀਬੀ ਸੁਰਜੀਤ ਕੌਰ ਤੇ ਤਮਾਮ ਹੀ ਪਰਿਵਾਰ ਨੇ ਜਲੰਧਰ ਦੇ

ਪਰੂਥੀ ਹਸਪਤਾਲ ਵਿਖੇ ਆਪ ਜੀ ਨੂੰ ਦਾਖਲ ਕਰਵਾ ਦਿਤਾ। ਡਾਕਟਰਾਂ ਅਤੇ ਪਰਿਵਾਰ ਨੇ ਪੂਰੀ ਵਾਹ ਲਾਈ ਪਰ ਬਿਮਾਰੀ 'ਤੇ ਕਾਬੂ ਨਾ ਪੈ ਸਕਿਆ। ਕੋਈ ਹਫਤੇ ਦੇ ਕਰੀਬ ਭਾਈ ਸਾਹਿਬ ਜੀ ਹਸਪਤਾਲ ਵਿਖੇ ਹੀ ਰਹੇ। ਪਰੰਤੂ ਇਸ ਦੌਰਾਨ ਇਸ ਪੰਥ ਦੇ ਅਨਮੋਲ ਹੀਰੇ ਦੀ ਸਾਰ ਲੈਣ ਲਈ ਕੋਈ ਵੀ ਸਿੱਖ ਸੁਸਾਇਟੀ ਜਾਂ ਪੰਥ ਦਾ ਕੋਈ ਵੀ ਉੱਘਾ ਨੁਮਾਇੰਦਾ ਤੱਕ ਨਾ ਪੁੱਜਾ ਤੇ ਨਾ ਹੀ ਕਿਸੇ ਸੰਸਥਾ ਨੇ ਮਦਦ ਹੀ ਕੀਤੀ। ਬੱਸ ਕੇਵਲ ਰਮਦਾਸ ਵਾਲੇ ਸੰਤ ਬਾਬਾ ਹਰਚਰਨ ਸਿੰਘ ਖਾਲਸਾ ਹੀ ਪੁੱਜੇ। ਔਰ ਸਿੱਖ ਕੌਮ ਦਾ ਇਹ ਧਨੰਤਰ ਗਵੱਈਆ ਤੇ ਕੀਰਤਨੀਆਂ ਪੰਥ ਦੀ ਅਣਦੇਖੀ ਦਾ ਸ਼ਿਕਾਰ ਹੋ ਕੇ ਸਦਾ ਲਈ ਹੀ ਅੱਖਾਂ ਮੀਟ ਗਿਆ।

ਨੋਟ: ਭਾਈ ਦਿਲਬਾਗ ਸਿੰਘ ਜੀ ਬਾਰੇ ਇਹ ਜੋ ਜਾਣਕਾਰੀ ਮਿਲੀ ਹੈ, ਉਸ ਦੇ ਲਈ ਉਹਨਾਂ ਦੇ ਛੋਟੇ ਭਰਾਤਾ ਭਾਈ ਇਕਬਾਲ ਸਿੰਘ (ਰੋਜ਼ੀ) ਜੀ ਦਾ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ ਜੀ।

# ਪ੍ਰਿੰਸੀਪਲ ਬਲਦੇਵ ਸਿੰਘ

ਸੁਰ ਤਾਲ ਅਤੇ ਲੈਅ ਦੇ ਸੁਮੇਲੀ ਪ੍ਰਿੰਸੀਪਲ ਬਲਦੇਵ ਸਿੰਘ ਜੀ ਸਮੁੱਚੇ ਸਿੱਖ ਪੰਥ ਦੇ ਅਨਮੋਲ ਹੀਰੇ ਸਨ, ਐਸੀ ਬੁਲੰਦ ਸੁਰ ਅਤੇ ਸਧੀ ਹੋਈ ਆਵਾਜ਼ ਦੇ ਮਾਲਕ ਸਨ ਕਿ ਹਰ ਬਸ਼ਰ ਹੀ ਵਾਹ-ਵਾਹ ਕਰ ਉੱਠਦਾ ਸੀ, ਉੱਚੇ ਲੰਮੇ, ਛੈਲ-ਛਬੀਲੇ ਤੇ ਸਡੌਲ ਜਿਸਮ ਦੇ ਮਾਲਕ, ਖ਼ੁੱਦਾਰ, ਖੁਸ਼-ਤਬੀਅਤੀ ਇਨਸਾਨ ਤੇ ਅਤਿ ਦੇ ਖੁਸ਼-ਮਿਜ਼ਾਜ਼ ਤੇ ਮਿਲਾਪੜੇ ਵੀ ਰੱਜ ਕੇ ਸਨ। ਆਪ ਜੀ ਦਾ ਜਨਮ ਸੰਨ 1944 ਵਿਚ 4 ਜੂਨ ਨੂੰ ਪਿਤਾ ਸ. ਤੇਜਾ ਸਿੰਘ ਜੀ ਦੇ ਘਰ ਹੋਇਆ। ਬਚਪਨ ਵਿਚ ਹੀ ਗਾਉਣ-ਵਜਾਉਣ ਅਤੇ ਕੀਰਤਨ ਵਿਚ ਰੁੱਚੀ ਸੀ, ਥੋੜ੍ਹੀ ਜਿਹੀ ਹੋਸ਼ ਸੰਭਾਲੀ ਤਾਂ ਪਿਤਾ ਨੇ ਵੀ ਉਤਸ਼ਾਹਿਤ ਕਰਨਾ ਸ਼ੁਰੂ ਕਰ ਦਿੱਤਾ। ਸੰਗੀਤ ਦੀ ਮੁੱਢਲੀ ਵਿਦਿਆ ਆਪ ਜੀ ਨੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਤੋਂ ਹੀ ਪ੍ਰਾਪਤ ਕੀਤੀ। ਆਪ ਜੀ ਦੇ ਗੁਰਮਤਿ ਸੰਗੀਤ ਦੇ ਮੁੱਢਲੇ ਉਸਤਾਦ (ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਬਤੌਰ ਪ੍ਰਿੰਸੀਪਲ) ਪ੍ਰਸਿੱਧ ਉਸਤਾਦ ਪ੍ਰੋਫੈਸਰ ਰਾਜਿੰਦਰ ਸਿੰਘ ਲਖਨਊ ਘਰਾਣੇ ਨਾਲ ਸਬੰਧਤ ਸਨ, ਜੋ ਕਿ ਅਤਿ ਦੇ ਗੁਣੀ-ਜਨ ਅਤੇ ਸੁਰੀਲੇ ਵੀ ਰੱਜ ਕੇ ਸਨ ਅਤੇ ਬਹੁਤ ਹੀ ਆਲ੍ਹਾ ਤਬੀਅਤ ਦੇ ਰਾਂਗਲੇ ਇਨਸਾਨ ਸਨ ਜੋ ਕਿ ਮੇਰੇ ਪਹਿਲੇ ਉਸਤਾਦ ਪ੍ਰੋਫੈਸਰ ਅਵਤਾਰ ਸਿੰਘ ਜੀ ਨਾਜ਼ ਦੇ ਉਸਤਾਦ ਵੀ ਸਨ, ਯਾਨੀ ਕਿ ਮੇਰੇ ਦਾਦਾ ਗੁਰੂ ਸਨ ਤੇ ਇੰਜ ਕਰਕੇ ਪ੍ਰਿੰਸੀਪਲ ਬਲਦੇਵ ਸਿੰਘ ਜੀ ਅਤੇ ਮੇਰੇ ਸੰਗੀਤਕ ਉਸਤਾਦ ਪ੍ਰੋਫੈਸਰ ਅਵਤਾਰ ਸਿੰਘ ਜੀ ਨਾਜ਼ ਦੋਵੇਂ ਗੁਰ-ਭਾਈ ਵੀ ਸਨ, ਇਸ ਕਰਕੇ ਮੈਂ ਖ਼ੁਦ ਵੀ ਪ੍ਰਿੰਸੀਪਲ ਬਲਦੇਵ ਸਿੰਘ ਹੁਰਾਂ ਦਾ ਮਾਨ-ਸਨਮਾਨ ਕਰਦਾ ਹੁੰਦਾ ਹੋਇਆ ਮਾਣ-ਮਹਿਸੂਸ ਕਰਦਾ ਹਾਂ। ਆਪ ਜੀ ਨੇ ਮਿਸ਼ਨਰੀ ਕਾਲਜ ਦੇ ਤਿੰਨ ਸਾਲਾ ਕੋਰਸ ਉਪਰੰਤ ਪ੍ਰਾਈਵੇਟ ਤੌਰ 'ਤੇ ਚੋਖੀ ਮਿਹਨਤ ਤੇ ਰਿਆਜ਼ ਵੀ ਕੀਤਾ ਜੋ ਕਿ ਆਪ ਜੀ ਦੀ ਗਾਇਨ ਸ਼ੈਲੀ ਵਿਚੋਂ ਉੱਭਰ ਕੇ ਬਾਹਰ ਆਉਂਦਾ ਸੀ। ਆਪ ਜੀ ਦੇ ਸੁੰਦਰ ਗਲੇ ਦੀ ਹਰਕਤ ਦੀਆਂ ਬਾਰੀਕੀਆਂ ਚੋਂ ਖਟਕੇ, ਮੁਰਕੀਆਂ, ਮੀਂਡਾਂ, ਗਮਕਾਂ ਤੇ ਬਿਖੜੀਆਂ ਤਾਨਾਂ ਆਪ ਜੀ ਦੀ ਗਾਇਕੀ ਨੂੰ ਚਾਰ ਚੰਦ ਲਾਉਂਦੀਆਂ ਸਨ। ਆਪ ਜੀ ਦੀ ਸਪਾਟ ਤਾਨ ਵਿਚ ਬਹੁਤ ਹੀ ਦਮ ਸੀ। ਮੈਂ ਆਪ ਜੀ ਨੂੰ ਕਾਫ਼ੀ ਔਖੇ-ਔਖੇ ਤੇ ਵੱਡੇ ਤਾਲਾਂ 'ਚ ਗਾਉਂਦਿਆਂ ਤੱਕਿਆ ਹੈ। ਆਪ ਜੀ ਸਟੇਜ਼ ਉੱਪਰ ਬੈਠ ਕੇ ਬਹੁਤ ਹੀ ਨਿੱਝਕ ਹੋ ਕੇ ਗਾਇਨ ਤੇ ਪਕੜ ਬਣਾ ਲੈਂਦੇ ਸਨ। ਇਕ ਦਮ ਜਿਵੇਂ ਕੋਈ ਜ਼ਲਜ਼ਲਾ ਆਉਂਦਾ ਹੋਵੇ, ਇਸ ਤਰੀਕੇ ਦੀ ਆਪ ਜੀ ਦੀ ਸ਼ੁਰੂਆਤ ਹੁੰਦੀ ਸੀ ਤੇ ਸਿੱਖ ਸੰਗਤਾਂ ਦੇ ਇਕ ਦਮ ਕੰਨ ਖੜ੍ਹੇ ਹੋ ਜਾਂਦੇ ਸਨ। 1960ਵਿਆਂ ਦੌਰਾਨ ਆਪ ਜੀ ਨੇ ਬਤੌਰ ਹੈੱਡ ਰਾਗੀ ਦੇ ਤਖ਼ਤ ਸ੍ਰੀ ਕੇਸਗੜ੍ਹ ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਕੀਰਤਨ ਦੀ ਸ਼ੁਰੂਆਤ ਕੀਤੀ ਤੇ

ਸੰਨ 1961 ਵਿਚ ਸੰਗਤਾਂ ਦੀ ਮੰਗ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪ ਜੀ ਨੂੰ ਗੁਰਦੁਆਰਾ ਦੂਖ-ਨਿਵਾਰਨ ਸਾਹਿਬ ਪਟਿਆਲਾ ਵਿਖੇ ਭੇਜ ਦਿਤਾ, ਪ੍ਰੰਤੂ ਆਪ ਜੀ ਬਹੁਤੀ ਕਿਸੇ ਦੀ ਪਰਵਾਹ ਨਹੀਂ ਸੀ ਕਰਦੇ ਸੋ ਜਲਦੀ ਹੀ 1962 ਵਿਚ ਆਪ ਜੀ ਦੀ ਬਦਲੀ ਸ੍ਰੀ ਦਰਬਾਰ ਸਾਹਿਬ ਜੀ ਤਰਨਤਾਰਨ ਸਾਹਿਬ ਵਿਖੇ ਕਰ ਦਿੱਤੀ ਗਈ। ਸੋ ਇਸ ਮਹਾਨ ਅਸਥਾਨ 'ਤੇ ਆਪ ਜੀ ਕੋਈ 1964 ਤੱਕ ਰਹੇ, ਫਿਰ ਕੁਝ ਸਮੇਂ ਲਈ ਕਮੇਟੀ ਦੇ ਆਦੇਸ਼ ਮੁਤਾਬਿਕ ਆਪ ਜੀ ਨੇ ਸੰਨ 1965 ਤੋਂ ਲੈ ਕੇ ਸੰਨ 1967 ਤੱਕ ਮੁਕਤਸਰ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਵੀ ਡਿਊਟੀ ਨਿਭਾਈ, ਪ੍ਰੰਤੂ ਫਿਰ ਸੰਤ ਬਾਬਾ ਫਤਹਿ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਆਪ ਜੀ ਨੂੰ ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਵਿਖੇ ਲੈ ਆਂਦਾ। ਆਪ ਜੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਕੋਈ 1973 ਤੱਕ ਡਿਊਟੀ ਕਰਦੇ ਰਹੇ, ਪਰ ਇਥੇ ਵੀ ਆਪ ਜੀ ਦੀ ਕੋਈ ਬਹੁਤੀ ਬਣੀ ਨਾ, ਕਿਉਂਕਿ ਸਵਰਗਵਾਸੀ ਸ੍ਰੀਮਾਨ ਸਿੰਘ ਸਾਹਿਬ ਹੈੱਡ ਗ੍ਰੰਥੀ ਗਿਆਨੀ ਚੇਤ ਸਿੰਘ ਜੀ ਅਤੇ ਸਕੱਤਰ ਗਿਆਨੀ ਮਹਿੰਦਰ ਸਿੰਘ ਜੀ ਨਾਲ ਆਪ ਜੀ ਦਾ ਤਾਲਮੇਲ ਨਹੀਂ ਸੀ ਬੈਠਦਾ, ਸੋ ਆਪ ਜੀ ਉਹਨਾਂ ਤੋਂ ਬਦਜ਼ਨ ਹੋ ਕੇ ਅਸਤੀਫਾ ਦੇ ਕੇ ਲਾਂਹਭੇ ਹੋ ਗਏ, ਪਰ ਉਹਨਾਂ ਦੇ ਵੱਡੇ ਗੁਣਾਂ ਦੀ ਕਦਰ ਕਰਦੇ ਹੋਏ ਅਤਿ ਦੇ ਪਾਰਖੂ ਮਹਾਂਪੁਰਸ਼ ਅਤੇ ਗੁਰਬਾਣੀ ਕੀਰਤਨ ਦੇ ਮਹਾਨ ਰਸੀਏ ਦਮਦਮੀ ਟਕਸਾਲ ਵਾਲੇ ਸ੍ਰੀਮਾਨ ਸੰਤ ਬਾਬਾ ਕਰਤਾਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਆਪ ਜੀ ਨੂੰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੌਂਕ ਮਹਿਤਾ ਵਿਖੇ ਚਲ ਰਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਮਤਿ ਸੰਗੀਤ ਵਿਦਿਆਲੇ ਵਿਖੇ ਬਤੌਰ ਪ੍ਰਿੰਸੀਪਲ ਨਿਯੁਕਤ ਕਰ ਦਿੱਤਾ, ਔਰ ਪ੍ਰਿੰਸੀਪਲ ਸਾਹਿਬ ਜੀ ਨੇ ਉਸ ਵਕਤ ਦੇ ਆਪਣਿਆਂ ਤਮਾਮ ਹੀ ਸ਼ਗਿਰਦਾਂ ਨੂੰ ਅਤਿ ਦੀ ਮਿਹਨਤ ਕਰਵਾ ਕੇ 1973-75 'ਚ ਵਿਦਿਆਲੇ ਨੂੰ ਸਿਖਰੀ ਬੁਲੰਦੀਆਂ ਤੇ ਜਾ ਖੜ੍ਹਾ ਕੀਤਾ। ਆਪ ਜੀ ਜ਼ਿਕਰ ਕਰਿਆ ਕਰਦੇ ਸਨ ਕਿ ਸ੍ਰੀਮਾਨ ਸੰਤ ਬਾਬਾ ਕਰਤਾਰ ਸਿੰਘ ਜੀ ਬਹੁਤ ਹੀ ਪਿਆਰ ਕਰਦੇ ਸਨ ਅਤੇ ਕਦਰਦਾਨ ਵੀ ਸਿਰੇ ਦੇ ਸਨ, ਪਰ ਆਪ ਜੀ ਮਹਿਤਾ ਚੌਂਕ ਘੱਟ ਹੀ ਰਹਿੰਦੇ ਸਨ ਤੇ ਜ਼ਿਆਦਾ ਤੌਰ 'ਤੇ ਆਪ ਜੀ ਸਮੁੱਚੇ ਦੇਸ਼ ਅੰਦਰ ਗੁਰਮਤਿ ਦਾ ਪ੍ਰਚਾਰ ਤੇ ਅੰਮ੍ਰਿਤ ਸੰਚਾਰ ਕਰਦੇ ਹੋਏ ਸਫ਼ਰ ਤੇ ਹੀ ਰਹਿੰਦੇ ਹੋਏ ਲੱਖਾਂ ਸੰਗਤਾਂ ਨੂੰ ਗੁਰੂ ਨਾਲ ਜੋੜਨ ਦੀ ਹੀ ਡਿਊਟੀ ਕਰਦੇ ਸਨ, ਇਸੇ ਵਜ੍ਹਾ ਕਾਰਨ ਉਹਨਾ ਦੀ ਗੈਰ-ਹਾਜ਼ਰੀ ਵਿਚ ਭਾਈ ਠਾਹਰਾ ਸਿੰਘ ਜਿਹੇ ਸਿੱਖ ਜਾਤ-ਪਾਤ ਨੂੰ ਲੈ ਕੇ ਅਕਸਰ ਹੀ ਤੰਗ ਕਰਦੇ ਸਨ, ਜਿਸ ਕਰਕੇ ਪ੍ਰਿੰਸੀਪਲ ਬਲਦੇਵ ਸਿੰਘ ਜੀ ਫਤਹਿ ਬੁਲਾ ਗਏ ਅਤੇ ਇਸੇ ਹੀ ਗੱਲ ਨੂੰ ਲੈ ਕੇ ਮਰਹੂਮ ਸਖਸ਼ੀਅਤ ਸ਼ਹੀਦ ਭਾਈ ਅਮਰੀਕ ਸਿੰਘ ਜੀ ਸਪੁੱਤਰ (ਸੰਤ ਬਾਬਾ ਕਰਤਾਰ ਸਿੰਘ ਜੀ) ਅਕਸਰ ਆਪਣੇ ਪਿਤਾ ਜੀ ਨੂੰ ਆਖ ਦਿਆ ਕਰਦੇ ਸਨ ਕਿ ਬਾਪੂ ਜੀ ਇਹਨਾ ਸਿੰਘਾਂ ਨੂੰ ਕੁਝ ਸਮਝਾਉ ਇਹ ਗੁਰੂ ਦੇ ਅਨਕੂਲ ਨਹੀਂ ਹੈ, ਕਿਉਂਕਿ ਭਾਈ ਅਮਰੀਕ ਸਿੰਘ ਜੀ ਮੇਰੇ ਅਤਿ ਦੇ ਨਜ਼ਦੀਕੀ ਅਤੇ ਜੁੰਡੀ ਦੇ ਯਾਰ ਸਨ। ਜਦੋਂ ਮੈਂ ਮਿਸ਼ਨਰੀ ਕਾਲਜ ਪੜ੍ਹਦਾ ਸਾਂ ਤਾਂ ਅਕਸਰ ਹੀ ਰੋਜ਼ਾਨਾਂ ਮਿਲਦੇ ਸਾਂ ਕਿਉਂਕਿ ਆਪ ਜੀ ਉਸ ਵਕਤ ਖਾਲਸਾ ਕਾਲਜ ਅੰਮ੍ਰਿਤਸਰ ਵਿਖੇ ਪੰਜਾਬੀ ਦੀ ਐਮ.ਏ. ਕਰ ਰਹੇ ਸਨ। ਔਰ ਭਾਈ ਅਮਰੀਕ ਸਿੰਘ ਜੀ ਪ੍ਰਿੰਸੀਪਲ ਬਲਦੇਵ ਸਿੰਘ ਜੀ ਦਾ ਬਹੁਤ ਸਨਮਾਨ

ਕਰਦੇ ਸਨ। ਫਿਰ ਆਪ ਜੀ ਨੇ 1976 ਤੋਂ ਲੈ ਕੇ 1980 ਤੀਕਰ ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ ਲੁਧਿਆਣਾ ਵਿਖੇ ਵੀ ਖ਼ੂਬ ਡਿਊਟੀ ਨਿਭਾਈ। ਉਹਨਾਂ ਵੇਲਿਆਂ 'ਚ ਆਪ ਜੀ ਦਾ ਸਿਤਾਰਾ ਬੁਲੰਦੀਆਂ 'ਤੇ ਸੀ ਅਤੇ ਆਪ ਜੀ ਹਰ ਹੀ ਸਮਾਗਮ ਦੇ ਸ਼ਿੰਗਾਰ ਹੁੰਦੇ ਸਨ। ਇੰਜ ਹੀ ਆਪ ਜੀ ਨੇ ਦਿਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਪ੍ਰਬੰਧਕਾਂ ਵੱਲੋਂ ਮੰਗ ਕਰਨ 'ਤੇ ਬਤੌਰ ਹੈੱਡ ਰਾਗੀ ਦੇ ਆਪ ਜੀ ਨੇ ਕਾਫ਼ੀ ਲੰਮੇ ਸਮੇਂ ਤੱਕ ਡਿਊਟੀ ਕੀਤੀ ਅਤੇ ਵਕਤੀ ਕਮੇਟੀ ਨੇ ਆਪ ਜੀ ਦੇ ਗੁਣਾਂ ਦੀ ਕਦਰ ਕਰਦਿਆਂ ਸੁਪਰ ਗਰੇਡ ਦੇ ਕੇ ਰੱਖਿਆ ਹੋਇਆ ਸੀ ਅਤੇ ਨਵੇਂ ਰੱਖੇ ਜਾਂਦੇ ਰਾਗੀ ਜੱਥਿਆਂ ਦੀ ਨਿਯੁਕਤੀ ਸਮੇਂ ਆਪ ਜੀ ਹੀ ਟੈਸਟ ਲੈਂਦੇ ਸਨ। ਜੇਕਰ ਹੁਣ ਇਨਾਮਾਂ ਤੇ ਮਿਲੇ ਮਾਨ-ਸਨਮਾਨਾਂ ਦੀ ਗੱਲ ਕਰੀਏ ਤਾਂ ਉਸ ਦੀ ਲਿਸਟ ਬਹੁਤ ਹੀ ਲੰਮੇਰੀ ਹੈ ਪਰ ਨਮੂਨੇ ਵਜੋਂ ਕੁਝ ਕੂ ਦਾ ਜ਼ਿਕਰ ਕਰਨਾ ਬਾ-ਜ਼ਰੂਰੀ ਹੈ। ਸਭ ਤੋਂ ਪਹਿਲਾਂ ਬਾਲ ਉਮਰੇ ਹੀ 1957 ਵਿਚ ਸਿੱਖ ਐਜੂਕੇਸ਼ਨਲ ਕਾਨਫਰੰਸ ਚੀਫ਼ ਖਾਲਸਾ ਦੀਵਾਨ ਵੱਲੋਂ ਜਲੰਧਰ ਵਿਖੇ ਕੀਤੇ ਮਹਾਨ ਸਮਾਗਮ ਦੌਰਾਨ ਆਪ ਜੀ ਨੂੰ ਦੂਸਰੇ ਨੰਬਰ ਦਾ ਪੁਰਸਕਾਰ ਦੇ ਕੇ ਹੌਂਸਲਾ ਅਫਜ਼ਾਈ ਕੀਤੀ ਗਈ। ਇੰਜ ਹੀ ਆਲ ਇੰਡੀਆ ਰੇਡੀਓ ਵੱਲੋਂ 1962 ਵਿਚ ਕਲਾਸੀਕਲ ਸੰਗੀਤ ਦੇ ਮੁਕਾਬਲੇ ਵਿਚੋਂ ਵੀ ਆਪ ਜੀ ਬਾਜ਼ੀ ਮਾਰਦੇ ਹੋਏ ਪਹਿਲਾ ਪੁਰਸਕਾਰ ਲੈ ਗਏ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਦਿਵਸ 1969 ਸਮੇਂ ਪੰਜਾਬ ਸਰਕਾਰ ਵੱਲੋਂ ਕਰਵਾਏ ਗਏ, ਵੱਡੇ ਸਮਾਗਮ ਵਿਚੋਂ ਆਪ ਜੀ ਨੂੰ ਸੰਸਾਰ ਭਰ ਦੇ ਗੁਣੀ-ਜਨ ਕੀਰਤਨੀਆਂ ਵਿਚੋਂ ਪਹਿਲਾ ਪੁਰਸਕਾਰ ਭਾਈ ਮਰਦਾਨਾ ਐਵਾਰਡ ਦੇ ਕੇ ਸਨਮਾਨਿਆ ਗਿਆ ਜੋ ਕਿ ਇਕ ਬਹੁਤ ਹੀ ਵਕਾਰੀ ਪ੍ਰਾਪਤੀ ਸੀ। 1972 ਵਿਚ ਚੀਫ਼ ਖਾਲਸਾ ਦੀਵਾਨ ਵੱਲੋਂ ਕਰਵਾਏ ਗਏ ਸਮਾਗਮ ਵਿਚ ਸਿੱਖ ਐਜੂਕੇਸ਼ਨਲ ਕਾਨਫਰੰਸ ਤਰਫ਼ੋਂ ਪਹਿਲਾ ਇਨਾਮ ਦੇ ਕੇ ਖੁਸ਼ੀ ਹਾਸਿਲ ਕੀਤੀ ਗਈ। ਇੰਜ ਹੀ 2001 ਵਿਚ ਭਾਈ ਸੁਰਜਨ ਸਿੰਘ ਜੀ ਦੀ ਨਿੱਘੀ ਯਾਦ ਵਿਚ ਕਰਵਾਏ ਗਏ ਮਹਾਨ ਸਮਾਗਮ ਸਮੇਂ ਪਿਸ਼ਾਵਰ ਦੀ ਸਿੱਖ ਸੰਗਤ ਵੱਲੋਂ ਆਪ ਜੀ ਨੂੰ ਸੰਗੀਤ ਸਮਰਾਟ ਦਾ ਰੁਤਬਾ ਦੇ ਕੇ ਨਿਵਾਜਿਆ ਗਿਆ।

ਸ੍ਰੀ ਮਾਨ ਸੰਤ ਬਾਬਾ ਸੁੱਚਾ ਸਿੰਘ ਜੀ ਜਵੱਦੀ ਕਲਾਂ ਲੁਧਿਆਣਾ ਵੱਲੋਂ ਕਰਵਾਏ ਜਾਂਦੇ ਗੁਰਮਤਿ ਸੰਗੀਤ ਸੰਮੇਲਨ 2001 ਦੇ ਭਰੇ ਦੀਵਾਨ ਵਿਚ ਸ਼੍ਰੋਮਣੀ ਰਾਗੀ ਦਾ ਖਿਤਾਬ ਦਿੱਤਾ ਗਿਆ। 1978 ਵਿਚ ਇਕ ਵਚਿੱਤ੍ਰ ਘਟਨਾ ਵਾਪਰੀ ਜੋ ਕਿ ਕਦੀ ਕਦਾਈਂ ਹੀ ਹੁੰਦਾ ਹੈ। ਚਵਾਨੀ ਮੁਹੱਲੇ ਦੇ ਗੁਰਦੁਆਰਾ ਸਾਹਿਬ ਜੀ ਵਿਖੇ ਇਕ ਸਮਾਗਮ ਰੱਖਿਆ ਗਿਆ ਸੀ ਜਿਸ ਵਿੱਚ ਲਗਭਗ ਪੰਜ ਹਜ਼ਾਰ ਸਿੱਖ ਸੰਗਤਾਂ ਦਾ ਭਾਰੀ ਇਕੱਠ ਸੀ। ਸੰਗਤਾਂ ਨੇ ਬੇਨਤੀ ਕੀਤੀ ਕਿ ਭਾਈ ਸਾਹਿਬ ਜੀ ਔੜ ਲੱਗੀ ਹੋਈ ਹੈ ਸੋ ਕਿਰਪਾ ਕਰਕੇ ਕੋਈ ਰਾਗ ਮਲ੍ਹਾਰ ਦਾ ਸ਼ਬਦ ਗਾਉ ਤਾਂ ਕਿ ਤਪਦੇ ਹਿਰਦਿਆਂ ਨੂੰ ਠੰਢ ਪੁੱਜ ਸਕੇ। ਭਾਈ ਸਾਹਿਬ ਜੀ ਨੇ ਸਿੱਖ ਸੰਗਤਾਂ ਦੇ ਇਲਾਹੀ ਹੁਕਮ ਨੂੰ ਸਿਰ ਮੱਥੇ ਜਾਣਦਿਆਂ ਹੋਇਆਂ ਪੂਰੀ ਵਿਧੀ ਨਾਲ ਅਲੰਕਾਰ ਬੰਨਦਿਆਂ ਤੇ ਡੰਡਾਉਤ ਕਰਦਿਆਂ ਹੋਇਆਂ ਮਲ੍ਹਾਰ ਰਾਗ ਦੀ ਸ਼ੁਰੂਆਤ ਕੀਤੀ। ਬੱਸ ਚੰਦ ਪਲਾਂ ਵਿਚ ਹੀ ਘਨਘੋਰ ਬਦਲ ਛਾ ਗਏ ਅਤੇ ਮੋਹਲੇਧਾਰ ਬਾਰਸ਼ ਨਾਲ ਜਲ-ਥੱਲ ਹੋ ਗਈ। ਸੰਗਤਾਂ ਅਸ਼-ਅਸ਼ ਕਰ ਉੱਠੀਆਂ ਅਤੇ ਭਾਈ ਸਾਹਿਬ ਜੀ ਨੇ ਗੁਰੂ

ਦਾ ਰੱਜ ਕੇ ਸ਼ੁਕਰਾਨਾ ਕੀਤਾ।

ਗੱਲ ਕੀ ਭਾਈ ਸਾਹਿਬ ਜੀ ਦੀਆਂ ਪ੍ਰਾਪਤੀਆਂ ਦਾ ਜ਼ਿਕਰ ਕਰੀਏ ਤਾਂ ਕਈ ਪੰਨੇ ਲਿਖੇ ਜਾ ਸਕਦੇ ਨੇ। ਪ੍ਰਿੰਸੀਪਲ ਬਲਦੇਵ ਸਿੰਘ ਜੀ ਦੇ ਦਿੱਲੀ ਵਿਖੇ ਸਰਵਿਸ ਕਰਨ ਸਮੇਂ ਜੋ ਰਿਹਾਇਸ਼ ਸੀ ਉਹ ਗੁਰਦੁਆਰਾ ਮਾਤਾ ਸੁੰਦਰੀ ਜੀ ਵਿਖੇ ਸੀ। ਮੈਨੂੰ ਆਪ ਜੀ ਪਾਸ ਕੁਝ ਕੁ ਵਾਰ ਜਾਣ ਦਾ ਮੌਕਾ ਮਿਲਿਆ ਹੈ। ਆਪ ਜੀ ਮਹਿਮਾਨਬਾਜ਼ ਬਹੁਤ ਹੀ ਆਹਲਾ ਦਰਜੇ ਦੇ ਸਨ। ਮੇਜ਼ਬਾਨੀ ਕਰਨੀ ਤਾਂ ਕੋਈ ਆਪ ਜੀ ਪਾਸੋਂ ਸਿੱਖੇ। ਸਦਾ ਹੀ ਮਹਿਮਾਨਾਂ ਦਾ ਤਾਂਤਾਂ ਲੱਗਾ ਰਹਿੰਦਾ ਸੀ ਤੇ ਆਪ ਜੀ ਦੀ ਸਵਰਗਵਾਸੀ ਧਰਮ ਪਤਨੀ ਸਭਨਾਂ ਹੀ ਆਏ ਮਹਿਮਾਨਾਂ ਦਾ ਹਸੂੰ ਹਸੂੰ ਸਵਾਗਤ ਕਰਦੀ ਹੋਈ ਟਹਿਲ ਸੇਵਾ 'ਚ ਹੀ ਲੱਗੀ ਰਹਿੰਦੀ ਸੀ। ਪ੍ਰਿੰਸੀਪਲ ਸਾਹਿਬ ਜੀ ਖਾਣ-ਪੀਣ ਦੇ ਮਾਮਲੇ 'ਚ ਕੋਈ ਬਹੁਤੇ ਪ੍ਰਹੇਜ਼ੀ ਨਹੀਂ ਸਨ ਤੇ ਖ਼ੁਦ ਦੀ ਆਪਣੀ ਖ਼ੂਬਸੂਰਤ ਤੇ ਮਖਮਲੀ ਆਵਾਜ਼ ਪ੍ਰਤੀ ਅਣਗਹਿਲੀ ਦੇ ਕਾਰਨ ਆਵਾਜ਼ ਵਿਚ ਜਲਦੀ ਹੀ ਥਕਾਵਟ ਆਉਣੀ ਸ਼ੁਰੂ ਹੋ ਗਈ ਸੀ। ਥੋੜ੍ਹੇ ਜਿਹੇ ਗਾਣੇ ਬਾਅਦ ਹੀ ਆਪ ਜੀ ਦਾ ਗਲਾ ਬੈਠ ਜਿਹਾ ਜਾਂਦਾ ਸੀ ਪਰ ਫਿਰ ਵੀ ਆਪ ਦੱਬੀ ਤੁਰੇ ਹੀ ਜਾਂਦੇ ਸਨ। ਆਪ ਜੀ ਅਜੇ ਪੂਰੇ ਸਵੱਸਥ (ਤੰਦਰੁਸਤ) ਅਤੇ ਚੜ੍ਹਦੀ ਕਲਾ 'ਚ ਹੀ ਸਨ ਜਦੋਂ ਅਚਾਨਕ ਹੀ ਆਪ ਜੀ ਦੀ ਤਬੀਅਤ ਕੁਝ ਨਾਸਾਜ਼ ਜਿਹੀ ਹੋ ਗਈ। ਆਪ ਜੀ ਦੇ ਸਨੇਹੀਆਂ ਨੇ ਆਪ ਜੀ ਨੂੰ ਹਸਪਤਾਲ ਦਾਖਲ ਕਰਵਾ ਦਿਤਾ ਜਿਥੇ ਕਿ ਇਲਾਜ ਲਈ ਬਹੁਤ ਹੀ ਮਾਇਆ ਦੀ ਲੋੜ ਸੀ ਪਰ ਘਰ ਵਿਚ ਜਾਂ ਬੈਂਕਾਂ 'ਚ ਕੋਈ ਵੀ ਧਨ ਜਮ੍ਹਾਂ ਨਹੀਂ ਸੀ ਸੋ ਪੈਸਿਆਂ ਦੀ ਤੰਗੀ ਨੇ ਵੀ ਆਣ ਘੇਰਿਆ। ਇਸੇ ਦੌਰਾਨ ਪ੍ਰਚਾਰਕ ਸ਼੍ਰੇਣੀ ਦੇ ਅਤਿ ਦੇ ਹਮਦਰਦ, ਕਦਰਦਾਨ, ਪਾਰਖੂ, ਪਰਉਪਕਾਰੀ ਤੇ ਮਦਦਗਾਰ ਸ. ਅਮਰਦੀਪ ਸਿੰਘ ਜੀ ਜੋ ਕਿ ਦਿੱਲੀ ਦੇ ਪਾਸ ਹੀ ਨੋਇਡਾ ਦੇ ਸੈਕਟਰ 18 ਦੇ ਗੁਰਦੁਆਰਾ ਸਾਹਿਬ ਜੀ ਦੇ ਕਰਤਾ ਧਰਤਾ ਵੀ ਹਨ ਅਤੇ ਪ੍ਰਸਿੱਧ ਸਨਅਤਕਾਰ ਵੀ ਨੇ, ਹੁਰਾਂ ਨੂੰ ਜਦੋਂ ਪਤਾ ਲੱਗਿਆ ਕਿ ਇਕ ਅਤਿ ਦਾ ਗੁਣੀਜਨ ਕੀਰਤਨੀਆਂ ਹਸਪਤਾਲ ਵਿਚ ਮਾਇਕੀ ਤੰਗੀ ਦੇ ਕਾਰਨ ਰੁਲ ਰਿਹਾ ਹੈ ਤਾਂ ਆਪ ਜੀ ਨੇ ਭਾਈ ਸਾਹਿਬ ਜੀ ਦਾ ਇਲਾਜ ਕਰਨ ਲਈ ਦਿਲ ਖੋਹਲ ਕੇ ਮਾਇਕੀ ਮਦਦ ਕੀਤੀ ਅਤੇ ਹਰ ਤਰ੍ਹਾਂ ਦਾ ਖਿਆਲ ਵੀ ਰੱਖਿਆ ਅਤੇ ਨੋਇਡਾ (ਯੂ.ਪੀ.) ਦੇ ਕੈਲਾਸ਼ ਹਸਪਤਾਲ ਵਿਖੇ ਇਲਾਜ ਕਰਵਾਇਆ ਪਰ ਇਸ ਹਸਪਤਾਲ ਵਿਚੋਂ ਵੀ ਜਦੋਂ ਭਾਈ ਸਾਹਿਬ ਠੀਕ ਹੁੰਦੇ ਨਾ ਦਿਸੇ ਤਾਂ ਭਾਈ ਬਲਦੇਵ ਸਿੰਘ ਜੀ ਦੇ ਧੀ-ਜਵਾਈ ਨੇ ਆਪ ਜੀ ਨੂੰ ਮੈਡੀਕਲ ਇੰਸਟੀਚਿਊਟ ਦਿੱਲੀ ਦੇ ਹਸਪਤਾਲ ਵਿਖੇ ਦਾਖਲ ਕਰਵਾ ਕੇ ਇਲਾਜ ਕਰਵਾਉਣਾ ਸ਼ੁਰੂ ਕਰ ਦਿੱਤਾ। ਪਰੰਤੂ ਇਥੋਂ ਦੇ ਡਾਕਟਰਾਂ ਪਾਸੋਂ ਵੀ ਨਮੂਨੀਏਂ ਅਤੇ ਸ਼ੂਗਰ 'ਤੇ ਕੋਈ ਕੰਟਰੋਲ ਨਾ ਹੋ ਸਕਿਆ ਅਤੇ ਇੰਜ ਕਰਕੇ ਭਾਈ ਸਾਹਿਬ ਜੀ ਦੀ ਸਿਹਤ ਵਿਗੜਦੀ ਹੀ ਚਲੀ ਗਈ, ਹਾਲਾਂ ਕਿ ਦੇਸ਼ ਦੇ ਸੁਯੋਗ ਪ੍ਰਧਾਨ ਮੰਤਰੀ ਸ੍ਰ. ਮਨਮੋਹਨ ਸਿੰਘ ਜੀ ਦੀ ਸੁਹਿਰਦ ਪਤਨੀ ਬੀਬੀ ਗੁਰਸ਼ਰਨ ਕੌਰ ਵੱਲੋਂ ਦਖਲ ਦੇਣ ਤੇ ਮੈਡੀਕਲ ਇੰਸਟੀਚਿਊਟ ਵਿਖੇ ਵੀ.ਆਈ.ਪੀ. ਇਲਾਜ ਵੀ ਹੋਇਆ। ਇਥੇ ਇਕ ਗੱਲ ਬਹੁਤ ਹੀ ਅਫ਼ਸੋਸ ਤੇ ਦੁਖਿੱਦ ਹਿਰਦੇ ਨਾਲ ਲਿਖਣੀ ਪੈ ਰਹੀ ਜੋ ਕਿ ਪ੍ਰਿੰਸੀਪਲ ਸਾਹਿਬ ਦੇ ਪਰਿਵਾਰਕ ਸੂਤਰਾਂ ਦੀ ਜਾਣਕਾਰੀ ਅਨੁਸਾਰ ਹੈ ਕਿ ਸਿੱਖ ਕੌਮ ਦੇ ਇਸ ਅਤਿ ਧਨੰਤਰ ਤੇ ਸੁਰੀਲੇ ਗੁਰੂ ਕੇ ਕੀਰਤਨੀਏਂ ਜਿਸ

ਨੇ ਅਨੇਕ ਹੀ ਵਕਾਰੀ ਐਵਾਰਡਾਂ 'ਤੇ ਹੂੰਝਾਂ ਫੇਰਿਆ ਹੋਵੇ ਅਤੇ ਸਿੱਖ ਕੌਮ ਦੀ ਸ਼ਾਨ 'ਚ ਵਾਧਾ ਕੀਤਾ ਹੋਵੇ, ਪ੍ਰੰਤੂ ਬੀਮਾਰੀ ਦੀ ਭੀੜਾ ਸਮੇਂ ਕਿਸੇ ਵੀ ਸੰਸਥਾ ਨੇ ਆਪ ਜੀ ਦੀ ਸਾਰ ਤੱਕ ਨਾ ਲਈ, ਨਾ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਨਾ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਿਸੇ ਸਰਬਰਾਹ ਨੇ ਹਾਲ-ਚਾਲ ਪੁੱਛਣ ਦੀ ਤਕਲੀਫ਼ ਕੀਤੀ ਤੇ ਇੰਜ ਟਕਸਾਲ ਨੇ ਵੀ ਕੋਈ ਬਾਤ ਤੱਕ ਨਾ ਪੁੱਛੀ ਤੇ ਪੰਥ ਦਾ ਇਹ ਵਿਚਾਰਾ ਬੀਮਾਰ ਤੇ ਲਾਚਾਰ ਕੀਰਤਨੀਆਂ ਸੰਨ 2006 ਦੇ ਜਨਵਰੀ ਮਹੀਨੇ ਵਿਚ ਹਸਪਤਾਲ ਵਿਚ ਹੱਡੀਆਂ ਰਗੜਦਾ ਹੋਇਆ ਅੱਲਾ ਨੂੰ ਪਿਆਰਾ ਹੋ ਗਿਆ।

ਨੋਟ: ਪ੍ਰਿੰਸੀਪਲ ਸਾਹਿਬ ਦੇ ਜੀਵਨ ਬਾਰੇ ਜਾਣਕਾਰੀ ਆਪ ਜੀ ਦੇ ਸਪੁੱਤਰ ਭਾਈ ਵਰਿੰਦਰ ਸਿੰਘ ਵੱਲੋਂ ਹੀ ਦਿੱਤੀ ਗਈ ਹੈ, ਜਿਸ ਦਾ ਤਹਿ ਦਿੱਲੋਂ ਸ਼ੁਕਰਗੁਜ਼ਾਰ ਹਾਂ।

# ਭਾਈ ਮੋਹਣਪਾਲ ਸਿੰਘ ਭਾਈ ਪ੍ਰਿਥੀਪਾਲ ਸਿੰਘ

ਵੀਹਵੀਂ ਸਦੀ 'ਚ ਪੈਦਾ ਹੋਏ ਪਟਿਆਲਾ ਘਰਾਣੇ ਦੇ ਮਹਾਨ ਸੰਗੀਤਕਾਰ, ਬੇਜੋੜ, ਗੁਣੀ-ਜਨ ਅਤੇ ਗਵੱਈਏ ਕੀਰਤਨੀਏਂ ਭਾਈ ਮੋਹਣਪਾਲ ਸਿੰਘ ਜੀ, ਭਾਈ ਪ੍ਰਿਥੀਪਾਲ ਸਿੰਘ ਜੀ ਬਾਰੇ ਲਿਖਣ ਲੱਗਿਆਂ ਮੇਰੀ 'ਤੇ ਕਲਮ-ਈ ਸੋਚੀਂ ਪੈ ਗਈ ਏ ਕਿ ਐਸੇ ਸੁਰ ਕਲਾਮ ਦੇ ਸਮਰਾਟ ਬਾਦਸ਼ਾਹਾਂ ਬਾਰੇ ਕੀ ਕਹਾਂ? ਕੀ ਲਿਖਾਂ ਕੀ ਨਾ ਲਿਖਾਂ, ਕਿੰਜ ਲਿਖਾਂ ਤੇ ਕਿੱਥੋਂ ਸ਼ੁਰੂ ਕਰਾਂ? ਬੱਸ ਕੁਝ ਸਮਝ ਨਹੀਂ ਆ ਰਹੀ, ਪਰ ਆਪ ਜਿਹੇ ਮਹਾਨ ਕਦਾਵਰ ਤੇ ਬਹੁ-ਗੁਣੀ ਰਾਗੀਆਂ ਬਾਰੇ ਕੁਝ ਲਿਖਣ ਸਮੇਂ ਸੋਚ ਵੀ ਰਿਹਾ ਹਾਂ ਕਿ ਇਹ ਮੇਰੇ ਲਈ ਕੇਡੀ ਖੁਸ਼ਨਸੀਬੀ, ਖੁਸ਼ਕਿਸਮਤੀ ਤੇ ਫਖ਼ਰ ਵਾਲੀ ਗੱਲ ਏ ਕਿ ਅੱਜ ਮੈਂ ਇਹਨਾਂ ਦੋ ਮਰਹੂਮ ਮਹਾਨ ਤੇ ਪਾਕਿ ਆਤਮਾਵਾਂ ਬਾਰੇ ਦੋ ਚਾਰ ਲਕੀਰਾਂ ਦੁਆਰਾ ਕੁਝ ਕਹਿਣ ਦਾ ਹੀਆ ਤੇ (ਜਿਗਰਾ) ਕਰ ਹੀ ਰਿਹੈਂ। ਦੋ ਕੁ ਦਹਾਕੇ ਤੋਂ ਪਹਿਲਾਂ ਹੀ ਇਕ ਟੂਕ ਮਾਤਰ ਘਟਨਾ ਦਾ ਜ਼ਿਕਰ ਕਰ ਰਿਹਾ ਹਾਂ ਜੋ ਕਿ ਅਤਿ ਦੀ ਮਾਣਮੱਤੀ ਤੇ ਵਚਿਤ੍ਰ ਗਾਥਾ ਹੈ ਜਦੋਂ ਕਿ ਇਹਨਾਂ ਦੋਹਾਂ ਹੀ ਵੀਰਾਂ ਦੀ ਕਲਾਤਮਿਕ ਜੋੜੀ ਆਪਣੇ ਰਾਗੀ ਜੱਥੇ ਸਮੇਤ ਪੂਰੇ ਜਲੌਅ 'ਚ ਸੀ ਤਾਂ ਇਸ ਰਾਗੀ ਜੱਥੇ ਦੀ ਚੜ੍ਹਤ ਅਸਮਾਨ ਛੂੰਹਦੀ ਜਾਪਦੀ ਸੀ। ਯਾਨੀ ਕਿ ਧਰਤੀ ਅਤੇ ਅਸਮਾਨੀ ਫਿਜ਼ਾਅ ਵਿਚ ਸਿਰਫ਼ ਤੇ ਸਿਰਫ਼ ਆਪ ਦੇ ਹੀ ਖ਼ੁਦਾਈ ਸੁਰਾਂ ਦੀਆਂ ਰੂਹਾਨੀ ਅਤੇ ਲਬਰੇਜ਼ ਗੂੰਜਾਂ ਸੁਣਾਈ ਦੇਂਦੀਆਂ ਸਨ ਅਤੇ ਇੰਜ ਕਰਕੇ ਇਹ ਅਨਹਦ-ਨਾਦੀ ਧੁਨਾਂ, ਉਸ ਅਲਾਹ-ਪਾਕਿ ਦੀ ਮੁਕੱਦਸ ਬਾਰਗਾਹ ਸਾਹਵੇਂ ਦਰਬਾਨ ਦੇ ਰੂਪ 'ਚ ਖੜ੍ਹੋਕੇ ਜਿਵੇਂ ਬਸੰਤੀ ਖੇੜੇ ਪਈਆਂ ਵੰਡਦੀਆਂ ਹੋਵਣ ਅਤੇ ਨਾਲ ਹੀ ਜਗਿਆਸੂ ਸਰੋਤੇ ਨੂੰ ਸਹਿਜ ਭਾਵ ਨਾਲ ਹੀ ਖੁਸ਼ਆਮਦੀਦ ਆਖਦਿਆਂ ਜਨਤ 'ਚ ਬੈਠਣ ਲਈ ਰਸਤਾ ਵੀ ਦੇ ਰਹੀਆਂ ਹੋਵਣ ਆਦਿਕ।

ਖ਼ੈਰ! ਮੈਂ ਜ਼ਿਕਰ ਕਰਨ ਜਾ ਰਿਹਾ ਹਾਂ ਕਿ ਅਮਰੀਕਾ ਦੇ ਘੁੱਗ ਵੱਸਦੇ ਹੋਏ ਇਕ ਵੱਡੇ ਸ਼ਹਿਰ (ਨਿਊਯਾਰਕ) ਰਿਚਮੰਡ ਹਿੱਲ ਦੇ ਇਲਾਕੇ ਵਿਚ ਗੁਰਮਤਿ ਸੰਗੀਤ ਨੂੰ ਸਮਰਪਿਤ ਤੇ ਖ਼ੁਦ ਆਹਲਾ ਕਿਸਮ ਦੀ ਗਾਇਕੀ 'ਚ ਡੁੱਬਾ ਹੋਇਆ ਇਕ ਐਸਾ ਪਰਿਵਾਰ ਵੱਸਦਾ ਹੈ, ਜਿਸਦੇ ਪਰਿਵਾਰਕ ਮੁਖੀ ਸ. ਪਰਗਟ ਸਿੰਘ 'ਮਠਾੜੂ' ਹਨ। ਆਪ ਜੀ ਦੀ ਧਰਮ ਪਤਨੀ ਦੋਵੇਂ ਫਰਜ਼ੰਦ ਤੇ ਸਮੁੱਚਾ ਪਰਿਵਾਰ ਹੀ ਸੁਰ ਦੀਆਂ ਬਾਰੀਕੀਆਂ ਤੋਂ ਭਲੀ-ਭਾਂਤ ਜਾਣੂੰ ਨੇ। ਸ. ਪਰਗਟ ਸਿੰਘ ਜੀ ਖੁਦ ਬਹੁਤ ਹੀ ਉੱਤਮ ਕਿਸਮ ਦੇ ਸ਼ਾਸਤਰੀ ਸੰਗੀਤ ਦੇ ਸੁਰੀਲੇ ਗਵੱਈਏ ਨੇ ਜੋ ਕਿ ਫਗਵਾੜੇ ਵਾਲੇ ਮਾਸਟਰ ਰਤਨ ਦੇ ਸ਼ਗਿਰਦ ਹਨ। ਅਕਸਰ ਹੀ ਸ. ਪਰਗਟ ਸਿੰਘ ਜੀ ਦੇ ਇਸ ਘਰ ਵਿਚ ਪਾਕਿਸਤਾਨ/ਹਿੰਦੁਸਤਾਨ ਤੋਂ ਵੱਡੇ ਤੋਂ ਵੱਡੇ ਗਵੱਈਏ ਆ ਕੇ ਠਹਿਰਿਆ ਕਰਦੇ ਨੇ, ਜਿਹਨਾਂ ਵਿਚੋਂ ਸ਼ਾਮ ਚੁਰਾਸੀ ਘਰਾਣੇ ਦੇ ਜਾਦੂਈ

ਗਵੱਈਏ ਉਸਤਾਦ ਨਜ਼ਾਕਤ ਅਲੀ ਖਾਂ, ਸਲਾਮਤ ਅਲੀ ਖਾਂ ਅਕਸਰ ਆਪ ਦੇ ਗ੍ਰਹਿ ਵਿਖੇ ਹੀ ਨਿਵਾਸ ਕਰਦੇ ਸਨ। ਮਠਾੜੂ ਪਰਿਵਾਰ ਆਏ ਹੋਏ ਇਹਨਾਂ ਗਵੱਈਆਂ ਦਾ ਪੂਰਾ-ਪੂਰਾ ਸਤਿਕਾਰ ਤੇ ਟਹਿਲ ਸੇਵਾ ਕਰਦੇ ਨੇ। ਇਕ ਰੋਜ਼ ਉਸਤਾਦ ਸਲਾਮਤ ਅਲੀ ਨਜ਼ਾਕਤ ਅਲੀ ਖਾਂ ਆਪ ਦੇ ਘਰ ਦੀ ਪਹਿਲੀ ਮੰਜ਼ਿਲ ਉਤੇ ਆਰਾਮ ਫ਼ਰਮਾ ਰਹੇ ਸਨ ਜੋ ਕਿ ਦੇਰ ਰਾਤ ਸੌਂਦੇ ਤੇ ਉੱਠਦੇ ਵੀ ਦੇਰ ਨਾਲ ਹੀ ਸਨ। ਸ. ਪਰਗਟ ਸਿੰਘ ਹੁਰੀਂ ਅਕਸਰ ਅੰਮ੍ਰਿਤ ਵੇਲੇ ਹੀ ਆਪਣੇ ਘਰ 'ਚ ਕਿਸੇ ਵੀ ਸੁਰੀਲੇ ਰਾਗੀ ਜੱਥੇ ਦੀ ਆਵਾਜ਼ 'ਚ ਕੀਰਤਨ ਦੀ ਕੈਸੇਟ ਲਗਾ ਦੇਂਦੇ ਹਨ। ਇਕ ਦਿਨ ਤੜਕਸਾਰ (ਫਜ਼ਰ ਵੇਲੇ) ਮਾਨਯੋਗ ਭਾਈ ਪ੍ਰਿਥੀਪਾਲ ਸਿੰਘ ਮੋਹਣਪਾਲ ਸਿੰਘ ਜੀ ਦੇ ਕੀਰਤਨ ਦੀ ਕੈਸੇਟ ਲੱਗੀ ਹੋਈ ਸੀ। ਅਚਾਨਕ ਸ. ਪਰਗਟ ਸਿੰਘ ਹੁਰੀਂ ਕੀ ਤੱਕ ਰਹੇ ਹਨ ਕਿ ਪਹਿਲੀ ਮੰਜ਼ਿਲ ਤੋਂ ਪਾਉੜੀਆਂ ਦੁਆਰਾ ਦੱਬੇ ਪੈਰੀਂ ਖਾਂ ਸਾਹਿਬ ਸਲਾਮਤ ਅਲੀ ਹੇਠਾਂ ਵੱਲ ਨੂੰ ਆ ਰਹੇ ਨੇ। ਸੋ ਪਰਗਟ ਸਿੰਘ ਹੁਰਾਂ ਸੋਚਿਆ ਕਿ ਸ਼ਾਇਦ ਖਾਂ ਸਾਹਿਬ ਜੀ ਦੀ ਨੀਂਦ ਖ਼ੁਲ੍ਹ ਗਈ ਹੈ ਤੇ ਆਪ ਬਦਜ਼ਨ ਹੋ ਕੇ ਹੇਠਾਂ ਕੁਝ ਕਹਿਣ ਲਈ ਆ ਰਹੇ ਨੇ। ਪਰਗਟ ਸਿੰਘ ਹੁਰਾਂ ਇਕ ਦਮ ਹੀ ਕੀਰਤਨ ਦੀ ਆਵਾਜ਼ ਬੰਦ ਕਰ ਦਿਤੀ ਅਤੇ ਕਹਿਣ ਲੱਗੇ, ਖਾਂ ਸਾਹਿਬ ਜੀ ਖ਼ਿਮਾਂ ਕਰਨਾ ਆਪ ਦੀ ਜਾਗ ਖੁਲ੍ਹ ਗਈ ਹੈ, ਪਰ ਉਦੋਂ ਹੈਰਾਨਗੀ ਦੀ ਹੱਦ ਨਾ ਰਹੀ ਜਦੋਂ ਉਸਤਾਦ ਸਲਾਮਤ ਅਲੀ ਖਾਂ ਜੀ ਨੇ ਬਹੁਤ ਹੀ ਉਤਸੁਕਤਾ ਤੇ ਸਲੀਕੇ ਨਾਲ ਕਿਹਾ ਕਿ ਪਰਗਟ ਸਿੰਘ ਤੂੰ ਇਹ ਕੈਸੇਟ ਕਿਉਂ ਬੰਦ ਕਰ ਦਿਤੀ ਹੈ? ਮੈਂ ਤੇ ਇਹ ਇਲਾਹੀ ਆਵਾਜ਼ ਸੁਣ ਕੇ ਹੇਠਾਂ ਹੀ ਉੱਤਰ ਆਇਆ ਹਾਂ। ਭਲਾ ਇਹ ਕੌਣ ਖਾਂ ਸਾਹਿਬ ਜਾਂ ਗਵੱਈਏ ਹਨ? ਜ਼ਰਾ ਦੁਬਾਰਾ ਸੁਣਾਉ ਨਾ। ਕੈਸੀ ਬਾ-ਕਮਾਲ ਦੀ ਰਿਆਜ਼ੀ ਤੇ ਮੰਝੀ ਹੋਈ ਦਿਲ-ਖਿਚਵੀਂ ਆਵਾਜ਼ ਏ। ਸ. ਪਰਗਟ ਸਿੰਘ ਹੁਰਾਂ ਡਾਹਢੇ ਮਾਣ ਤੇ ਨਾਜ਼ ਨਾਲ ਕਿਹਾ ਕਿ ਖਾਂ ਸਾਹਿਬ ਜੀ ਇਹ ਕੋਈ ਖ਼ਾਂ ਸਾਹਿਬ ਜਾਂ ਵੱਡੇ ਗਵੱਈਏ ਨਹੀਂ ਹਨ ਇਹ ਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਦੇ ਨਿਮਾਣੇ ਕੀਰਤਨੀਏਂ ਹਨ ਜੋ ਕਿ ਬਾਬੇ ਨਾਨਕ ਦੀ ਬਾਣੀ ਦੁਆਰਾ ਉਸ ਪਰਵਦਗਾਰ (ਸੱਚੇ ਮਾਲਕ) ਦੀ ਸਿਫ਼ਤ ਸਲਾਹ ਕਰ ਰਹੇ ਹਨ। ਇਹ ਸੁਣਕੇ ਸਲਾਮਤ ਅਲੀ ਖਾਂ ਸਾਹਿਬ ਕਹਿਣ ਲੱਗੇ ਕਿ ਸੁਭਾਨ-ਅੱਲਾਹ ਸਿੱਖ ਕੌਮ 'ਚ ਇਹੀਉ ਜਿਹੇ ਗਵੱਈਏ ਕੀਰਤਨੀਏ (ਰਾਗੀ) ਵੀ ਮੌਜੂਦ ਨੇ ਕਿ ਜਿਹਨਾਂ ਦੀ ਇਸ ਕ੍ਰਿਸ਼ਮਈ ਆਵਾਜ਼ ਨੇ ਮੈਨੂੰ ਤੇ ਸਰਸ਼ਾਰ ਹੀ ਕਰ ਛੱਡਿਆ ਹੈ, ਲਗਾ ਦੇ ਫਿਰ ਇਹ ਕੈਸੇਟ ਹੁਣ ਮੈਂ ਨਹੀਂ ਜੇ ਸੌਣਾ-ਸੂਣਾ। ਸੋ ਅਜਿਹੇ ਸਨ ਸਿੱਖ ਪੰਥ ਦੇ ਇਹ ਅਣਗੌਲੇ ਹੋਏ ਧਰੂ-ਤਾਰੇ, ਜਿਹਨਾਂ ਨੂੰ ਕਿ ਸੰਸਾਰ ਪ੍ਰਸਿੱਧ ਪ੍ਰਮੁੱਖ ਗਵੱਈਆ ਵੀ ਸੱਜਦੇ ਪਿਆ ਕਰਦਾ ਹੋਵੇ।

ਭਾਈ ਮੋਹਣਪਾਲ ਸਿੰਘ ਜੀ, ਭਾਈ ਗੁਲਜ਼ਾਰ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਜੀਤ ਕੌਰ ਜੀ ਦੀ ਕੁੱਖੋਂ ਪਾਕਿਸਤਾਨ ਦੇ ਬਟਵਾਰੇ ਦੇ ਆਸ-ਪਾਸ ਸੰਨ 1947 ਵਿਚ ਪੈਦਾ ਹੋਏ, ਇਹਨਾਂ ਦੇ ਸਿਰ ਤੋਂ ਮਾਤਾ ਦਾ ਸਾਇਆ ਬਚਪਨ ਵਿਚ ਹੀ ਉੱਠ ਗਿਆ ਸੀ ਤੇ ਇੰਜ ਕਰਕੇ ਇਹਨਾਂ ਦੀ ਪਾਲਣਾ ਸਿੱਖ-ਪੰਥ ਦੇ ਸਿਰਮੌਰ ਗਵੱਈਏ/ਕੀਰਤਨੀਏਂ ਭਾਈ ਪਾਲ ਸਿੰਘ ਹੁਰਾਂ ਨੇ ਹੀ ਕੀਤੀ ਸੀ। ਅਸਲ ਵਿਚ ਇਸ ਗੱਲ ਦਾ ਬਹੁਤ ਘੱਟ ਲੋਗਾਂ ਨੂੰ ਪਤਾ ਹੈ ਕਿ ਭਾਈ ਮੋਹਣਪਾਲ ਸਿੰਘ ਅਤੇ ਪ੍ਰਿਥੀਪਾਲ ਸਿੰਘ ਜੀ ਸਕੇ ਭਰਾ ਨਹੀਂ ਸਨ

ਬਲਕਿ ਤਾਏ-ਚਾਚੇ ਦੇ ਪੁੱਤ ਭਰਾ ਸਨ। ਸੋ ਪ੍ਰਿਥੀਪਾਲ ਸਿੰਘ ਹੁਰਾਂ ਦੇ ਪਿਤਾ ਜੀ ਦਾ ਨਾਮ ਭਾਈ ਜਸਵੰਤ ਸਿੰਘ ਜੀ ਸੀ। ਭਾਈ ਮੋਹਣਪਾਲ ਸਿੰਘ ਨੂੰ ਭਾਵੇਂ ਗਾਇਕੀ 'ਤੇ ਵਿਰਸੇ 'ਚੋਂ ਪ੍ਰਾਪਤ ਹੋਈ ਸੀ ਪਰ ਆਪ ਨੇ ਬਕਾਇਦਾ ਤੌਰ 'ਤੇ ਸੰਗੀਤ ਦੀ ਤਾਲੀਮ ਹਾਸਿਲ ਕੀਤੀ ਹੈ ਜੋ ਕਿ ਭਾਈ ਪਾਲ ਸਿੰਘ ਜੀ ਦੀ ਦੇਖ-ਰੇਖ ਵਿਚ ਹੀ ਪ੍ਰਵਾਨ ਚੜ੍ਹੀ ਹੈ। ਜਦੋਂ ਭਾਈ ਪਾਲ ਸਿੰਘ ਜੀ ਗੁਰਦੁਆਰਾ ਦੂਖ-ਨਿਵਾਰਨ ਸਾਹਿਬ ਪਟਿਆਲਾ ਵਿਖੇ ਕੀਰਤਨ ਦੀ ਡਿਊਟੀ ਕਰਦੇ ਸਨ ਤਾਂ ਭਾਈ ਮੋਹਣਪਾਲ ਸਿੰਘ ਜੀ ਹੁਰੀਂ ਬਚਪਨ ਵਿਚ ਹੀ ਆਪਣੇ ਉਸਤਾਦ ਭਾਈ ਪਾਲ ਸਿੰਘ ਦੇ ਰਾਗੀ ਜੱਥੇ ਪਿੱਛੇ ਬੈਠ ਜਾਂਦੇ ਸਨ ਤੇ ਕੀਰਤਨ-ਸ਼ੈਲੀ ਦੀਆਂ ਬਾਰੀਕੀਆਂ ਨੂੰ ਆਪਣੇ ਜ਼ਿਹਨ 'ਚ ਵਸਾਈ ਜਾਂਦੇ। ਸਕੂਲ ਵੀ ਜਾਣਾ ਅਤੇ ਆ ਕੇ ਖ਼ੂਬ ਰਿਆਜ਼ ਵੀ ਕਰਨਾ ਆਪ ਦਾ ਨਿਤ-ਕਰਮ ਸੀ। ਭਾਈ ਮੋਹਣਪਾਲ ਸਿੰਘ ਨੂੰ ਭਾਈ ਪਾਲ ਸਿੰਘ ਹੁਰਾਂ ਆਪਣਾ ਪੁੱਤਰ ਸਮਝ ਕੇ ਪਾਲਿਆ ਤੇ ਰੀਝਾਂ ਨਾਲ ਸਿਖਾਇਆ ਤੇ ਤਿਆਰ ਵੀ ਕੀਤਾ। ਜਦੋਂ ਤੱਕਿਆ ਕਿ ਭਾਈ ਮੋਹਣਪਾਲ ਸਿੰਘ ਡਾਹਢਾ ਤਿਆਰ ਹੋ ਗਿਆ ਹੈ ਤਾਂ ਭਾਈ ਪਾਲ ਸਿੰਘ ਹੁਰਾਂ ਖ਼ੁਦ ਮੋਹਣਪਾਲ ਸਿੰਘ ਨੂੰ ਕੀਰਤਨ ਕਰਨ ਦੀ ਆਗਿਆ ਦੇ ਛੱਡੀ। ਭਾਵੇਂ ਮੈਨੂੰ ਨਿੱਜੀ ਤੌਰ 'ਤੇ ਭਾਈ ਮੋਹਣਪਾਲ ਸਿੰਘ ਦੇ ਲਾਗੇ ਹੋਣ ਦਾ ਬਹੁਤਾ ਸੁਭਾਗ ਤਾਂ ਪ੍ਰਾਪਤ ਨਹੀਂ ਹੋਇਆ, ਪਰ ਆਪ ਜੀ ਦੀ ਸ਼ੁੱਧ ਸਪੱਸ਼ਟ ਤੇ ਸਰਪੱਟ ਗਾਇਕੀ ਨੂੰ ਸੁਨਣ ਦਾ ਰੱਜਵਾਂ ਸੁਭਾਗ ਪ੍ਰਾਪਤ ਹੋਇਆ ਹੈ, ਜਿਤਨੀ ਕੁ ਮੇਰੀ ਆਪਣੀ ਸਰੋਤ ਸੋਚ ਤੇ ਮੱਤ ਹੈ ਉਸ ਮੁਤਾਬਿਕ ਹੀ ਮੈਂ ਆਪ ਦੀਆਂ ਖ਼ੂਬੀਆਂ ਦਾ ਵਰਨਣ ਕਰ ਸਕਦੈਂ, ਯਾਨੀ ਕਿ ਭਾਈ ਮੋਹਣਪਾਲ ਸਿੰਘ ਅਤੇ ਭਾਈ ਪ੍ਰਿਥੀਪਾਲ ਸਿੰਘ ਦੀ ਪਰਪੱਕ ਗਵਾਇਸ਼ 'ਚ ਜਿਹੜੀਆਂ ਨਿਆਮਤਾਂ ਤੇ ਖ਼ੂਬੀਆਂ ਸਨ, ਉਸ ਦਾ ਜ਼ਿਕਰ ਆਪਣੀ ਕਲਮ ਦੁਆਰਾ ਕੁਝ ਇੰਜ ਹੀ ਕਰ ਸਕਣ ਦੀ ਯੋਗਤਾ ਰੱਖਦਾ ਹਾਂ, ਆਪ ਦੀ ਆਵਾਜ਼ ਵਿਚ ਉਹ ਸਾਰੇ ਗੁਣ ਮੌਜੂਦ ਸਨ ਜੋ ਕਿ ਇਕ ਪਰਪੱਕ ਕੀਰਤਨੀਏਂ (ਰਾਗੀ) ਵਿਚ ਹੋਣੇ ਚਾਹੀਏ, ਮੰਦਰ ਤੋਂ ਮੱਧ ਤੇ ਮੱਧ ਤੋਂ ਤਾਰ ਸਪਤਕ ਤੀਕਰ ਆਪ ਜੀ ਸਹਿਜੇ ਹੀ ਪ੍ਰਵਾਜੀ ਉਡਾਰੀਆਂ ਮਾਰਦੇ ਦੇਖੇ ਸੁਣੇ ਜਾ ਸਕਦੇ ਸਨ। ਸੁਰ ਦੀ ਪਰਪਕਤਾ ਬਾਰੀਕੀ ਤੇ ਸੁਰੀਲਾਪਨ ਇਤਨਾ ਜ਼ਿਆਦਾ ਕਿ ਬੱਸ ਕੀ ਹੀ ਕਹਿਣੇ। ਸੋਧੀ ਹੋਈ ਆਵਾਜ਼ ਦਾ ਟਿਕਾਊਪਨ, ਸਹਿਜਤਾ, ਕੋਮਲਤਾ, ਬਿਖੜੇ-ਸੁਰ, ਸੂਤਮੀਡਾਂ, ਖੱਟਕੇ, ਮੁਰਕੀਆਂ, ਵਜ਼ਨਦਾਰ ਗ਼ਮਕਾਂ, ਇਰਾਦੇ, ਬੋਲ ਤਾਨਾਂ, ਸਪਾਟ ਤਾਨਾਂ, ਅਲਾਪ ਤਾਨਾਂ, ਮੰਦਰ ਤੋਂ ਤਾਰ ਸਪਤਕ ਤੱਕ ਠਹਿਰਾਉ, ਆਰੋਹੀ-ਅਵਰੋਹੀ ਦੀਆਂ ਚਕਰਦਾਰ ਆਲਾਪ ਤਾਨਾਂ, ਤਾਨ-ਪਲਟੇ, ਬੜ੍ਹਤਾਂ, ਸੁਰ-ਤਾਲ ਦਾ ਸੁਮੇਲ ਅਤੇ ਲੈਅਕਾਰੀਆਂ ਆਦਿਕ ਦੇ ਤਾਂ ਆਪ ਬਾਦਸ਼ਾਹ ਸਨ। ਤੌਬਾ, ਤੌਬਾ ਅਜਿਹਾ ਗਾਉਣਾਂ ਤਾਂ ਬੱਸ ਖਰੀ ਗਾਇਕੀ ਦੀ ਅਖੀਰ ਹੀ ਆਖੀ ਜਾ ਸਕਦੀ ਹੈ। ਭਾਈ ਮੋਹਣਪਾਲ ਸਿੰਘ ਅਤੇ ਪ੍ਰਿਥੀਪਾਲ ਸਿੰਘ ਜੀ ਦੀ ਇਹ ਬੇਜੋੜ ਜੋੜੀ ਦੇ ਕੀਰਤਨ ਦਾ ਮਿਆਰ ਸਿਖਰਲੀ ਪਉੜੀ ਹੀ ਆਂਕੀ ਜਾ ਸਕਦੀ ਹੈ। ਆਪ ਅਤਿ ਦੀ ਫ਼ਕੀਰੀ ਤਬੀਅਤ ਦੇ ਮਾਲਕ ਸਨ ਅਤੇ ਬੇਪਰਵਾਹੀ ਦਰਵੇਸ਼ ਕੀਰਤਨੀਏਂ ਸਨ ਅਤੇ ਹਮੇਸ਼ਾਂ ਬੰਧਨਾਂ ਤੋਂ ਮੁਕਤ ਰਹਿਣਾ ਹੀ ਪਸੰਦ ਕਰਦੇ ਅਤੇ ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹਿ॥ ਤੇ ਅਮਲ ਕਰਦਿਆਂ ਮਸਤ-ਮੌਲਾ ਦੀ ਤਰ੍ਹਾਂ ਵਿਚਰਦੇ। ਆਪ ਪੈਸੇ ਖਾਤਿਰ ਨਹੀਂ ਗਾਉਂਦੇ ਸਨ, ਬੱਸ ਸੁਰ ਦੀ

ਇਬਾਦਤ ਕਰਦੇ ਸਨ। ਉਸ ਵਕਤ ਆਪ ਨੂੰ ਡਾਹਢੀ ਚੋਟ ਲੱਗੀ ਜਦੋਂ ਨਾਲ ਦੇ ਸੰਗੀ ਭਾਈ ਪ੍ਰਿਥੀਪਾਲ ਸਿੰਘ ਜੀ ਰੱਬ ਨੂੰ ਪਿਆਰੇ ਹੋ ਗਏ ਤੇ ਇੰਜ ਕਰਕੇ ਆਪ ਇਕੱਲਾਪਨ ਮਹਿਸੂਸ ਕਰਨ ਲੱਗ ਪਏ। ਪਰ ਮਨ ਦੇ ਮੌਜੀ ਸਨ। ਕਦੀ ਖੁਦ ਆਪਣੇ ਤੌਰ 'ਤੇ ਕਦੀ ਬਤੌਰ ਸਹਾਇਕ ਰਾਗੀ ਵੀ ਆਪਣੇ ਕਲਾਤਮਿਕ ਫਨ ਦਾ ਮੁਜ਼ਾਹਰਾ ਕਰਦੇ ਵੇਖੇ ਗਏ। ਮਸਲਨ ਭਾਈ ਮੋਹਣਪਾਲ ਸਿੰਘ ਜੀ ਕਾਫ਼ੀ ਸਮਾਂ ਉਸਤਾਦ ਕੀਰਤਨੀਏਂ ਭਾਈ ਸਮਸ਼ੇਰ ਸਿੰਘ ਜ਼ਖਮੀ ਦੇ ਰਾਗੀ ਜੱਥੇ ਸੰਗ ਦੇਸ਼ਾਂ-ਵਿਦੇਸ਼ਾਂ 'ਚ ਚੱਕਰ ਲਾਉਂਦੇ ਹੋਏ ਆਪਣੀ ਪਰਪੱਕ ਗਾਇਕੀ ਦਾ ਲੋਹਾ ਵੀ ਮੰਨਵਾਉਂਦੇ ਰਹੇ ਤੇ ਸੰਸਾਰ ਭਰ ਦੇ ਪਾਰਖੂ ਸਰੋਤਿਆਂ ਪਾਸੋਂ ਵਾਹਵਾ ਲੁੱਟਦੇ ਰਹੇ। ਮਰਹੂਮ ਸਖਸ਼ੀਅਤ ਭਾਈ ਸਮਸ਼ੇਰ ਸਿੰਘ ਜ਼ਖ਼ਮੀ, ਭਾਈ ਮੋਹਣਪਾਲ ਸਿੰਘ ਦੇ ਅਤਿ ਦੇ ਕਦਰਦਾਨ ਵੀ ਸਨ ਤੇ ਹਮੇਸ਼ਾਂ ਦਾਦ ਹੀ ਦੇਂਦੇ ਸਨ ਤੇ ਇਸੇ ਕਰਕੇ ਹੀ ਕੀਰਤਨ ਵਿਚ ਰੱਸ ਵੀ ਸੀ। ਭਾਈ ਮੋਹਣਪਾਲ ਸਿੰਘ ਜੀ ਦੀ ਬੇਪਰਵਾਹੀ ਦੀ ਝਲਕ ਇਥੋਂ ਮਿਲਦੀ ਹੈ ਕਿ ਆਪ ਪ੍ਰਹੇਜ਼ੀ ਨਹੀਂ ਸਨ ਅਤੇ ਆਪਣੀ ਬੇਸ਼ਕੀਮਤੀ ਸਿਹਤ (ਜਿਸਮ) ਪ੍ਰਤੀ ਜਾਗਰੂਕ ਨਹੀਂ ਸਨ ਜਿਸ ਕਰਕੇ ਸਿਹਤ ਕੁਝ ਨਾ-ਸਾਜ਼ ਵੀ ਰਹਿਣ ਲੱਗੀ, ਪਰ ਫਿਰ ਵੀ ਆਪ ਜੀ ਪਰਵਾਹ ਨਾ ਕਰਦੇ ਤੇ ਗਾਇਣ ਕਰਨ ਸਮੇਂ ਉਹੋ ਹੀ ਰੰਗ-ਬਿਖੇਰਦਿਆਂ ਹੋਇਆਂ ਸਰੋਤਿਆਂ ਨੂੰ ਕੀਲ ਹੀ ਛੱਡਦੇ। ਸੂਫੀ ਗਾਇਕੀ ਦੇ ਸੁਰੀਲੇ ਤੇ ਸਿਰਮੌਰ ਗਵੱਈਏ ਪਦਮ ਸ੍ਰੀ ਪੂਰਨ ਚੰਦ, ਪਿਆਰੇ ਚੰਦ (ਵਡਾਲੀ ਬੰਧੂ), ਭਾਈ ਮੋਹਣਪਾਲ ਸਿੰਘ ਜੀ ਦੇ ਉੱਚ-ਕਦਰਦਾਨਾਂ 'ਚੋਂ ਇਕ ਸਨ ਜੋ ਕਿ ਆਪਣੇ ਗ੍ਰਹਿ ਪਿੰਡ ਗੁਰੂ ਕੀ ਵਡਾਲੀ (ਅੰਮ੍ਰਿਤਸਰ) ਵਿਖੇ ਉਚੇਚੇ ਤੌਰ 'ਤੇ ਘਰ ਬੁਲਾਕੇ ਸੁਣਿਆ ਕਰਦੇ ਸਨ, ਕਿਉਂਕਿ ਭਾਈ ਮੋਹਣਪਾਲ ਸਿੰਘ ਇਕੱਲੇ ਗੁਰੂ ਕੇ ਕੀਰਤਨੀਏਂ ਹੀ ਨਹੀਂ ਸਨ ਸਗੋਂ ਬਹੁਤ ਹੀ ਉੱਚ-ਕੋਟੀ ਦੇ ਆਹਲਾ ਤੇ ਧਨੰਧਰ ਗਵੱਈਏ ਵੀ ਸਨ ਤੇ ਇਹ ਗੁਣ ਹੀ ਆਪ ਨੂੰ ਦੂਸਰਿਆਂ ਤੋਂ ਜ਼ਿਆਦਾ ਵਡਿਆਉਂਦਾ ਨਜ਼ਰੀ ਪੈ ਰਿਹਾ ਹੈ। ਆਪ ਸਾਸ਼ਤਰੀ ਗਾਇਕੀ ਦੇ ਪਿੜ ਚੋਂ ਪਟਕੇ ਵਾਲੇ ਸ਼੍ਰੋਮਣੀ ਗਾਇਕ ਸਨ। ਹਿੰਦੁਸਤਾਨ ਦੀ ਮਹਾਨ ਗਾਇਕਾ ਭਾਰਤ-ਰਤਨ ਲਤਾ ਮੰਗੇਸ਼ਕਰ ਨੇ ਆਪ ਨੂੰ ਸੁਣਿਆਂ ਤਾ ਹੱਕੀ-ਬੱਕੀ ਰਹਿ ਕੇ ਮੂੰਹੋਂ ਕਹਿਣਾ ਪੈ ਗਿਆ 'ਵਾਹ ਕਿਆ ਸਧਾ ਹੂਆ ਸੁਰ ਹੈ, ਬਹੁਤ ਖੂਬ, ਸਰਦਾਰ ਜੀ, ਤੁਮਹਾਰਾ ਜਵਾਬ ਨਹੀਂ ਹੈ, ਬੱਸ ਗਾਤੇ ਰਹੋ।' ਭਾਈ ਮੋਹਣਪਾਲ ਸਿੰਘ ਨੂੰ ਸੁਨਣ ਵਾਲਿਆਂ ਦੀ ਕਤਾਰ ਬਹੁਤ ਲੰਮੀ ਹੈ ਜਿਸ ਵਿਚ ਚੋਟੀ ਦੇ ਗਵੱਈਏ, ਕਲਾਕਾਰ, ਗਜ਼ਲਕਾਰ, ਲੋਕ-ਗਾਇਕ ਤੇ ਕੀਰਤਨਕਾਰ ਵੀ ਸ਼ਾਮਲ ਨੇ। ਮਾਨੋ ਕਿ ਭਾਈ ਮੋਹਣਪਾਲ ਸਿੰਘ ਦੇ ਗਲੇ 'ਚ ਰੱਬੀ ਨੂਰ ਵਸਦਾ ਸੀ ਪਰ ਅਫ਼ਸੋਸ ਨਾਲ ਕਹਿਣਾ ਤੇ ਲਿਖਣਾ ਪੈ ਰਿਹਾ ਹੈ ਕਿ ਭਾਈ ਮੋਹਣਪਾਲ ਸਿੰਘ ਜਿਹੇ ਵਚਿੱਤਰ ਸਿੱਖ ਗਵੱਈਏ ਤੇ ਮਹਾਨ ਕੀਰਤਨੀਏਂ ਦੀ ਸਿੱਖ-ਕੌਮ 'ਚ ਥਾਪੇ ਹੋਏ ਰਹਿਬਰਾਂ ਤੇ ਚੌਧਰੀਆਂ ਨੇ ਕੋਈ ਵੀ ਕਦਰ ਨਾ ਪਾਈ ਅਤੇ ਨਾ ਸਾਰ ਹੀ ਲਈ ਅਤੇ ਭਾਈ ਮਰਦਾਨੇ ਦੀ ਇਸ ਅੰਸ-ਬੰਸ ਦੇ ਹੀਰੇ ਨੂੰ ਖੰਡਰਾਂ ਵਿਚ ਹੀ ਦਬਿਆ ਰਹਿਣ ਦਿੱਤਾ ਅਤੇ ਕਿਸੇ ਵੀ ਮਜ਼ਬੀ ਜਾਂ ਸਿਆਸੀ ਆਗੂ ਨੇ ਗੁਣਾਂ ਦੇ ਤਰਾਜ਼ੂ ਵਿਚ ਨਾ ਤੋਲਿਆ। ਬੱਸ ਜੇ ਕੁਝ ਤੱਕਦੇ ਰਹੇ ਤਾਂ ਸਿਰਫ਼ ਖਾਮੀਆਂ ਹੀ ਖਾਮੀਆਂ ਗੁਣਾਂ ਨੂੰ ਦੇਖਣ ਵਾਲੀਆਂ ਅੱਖਾਂ ਤੇ ਸਦਾ ਅਜਿਹੇ ਲੋਗਾਂ ਦੀਆਂ ਬੰਦ ਹੀ ਰਹੀਆਂ ਅਤੇ ਆਪ ਜਿਹੇ ਗੁਣਾਂ ਭਰਪੂਰ ਕੀਰਤਨੀਏਂ, ਧੇਲੇ-ਧੇਲੇ ਤੋਂ ਵੀ ਮੁਹਤਾਜ ਰਹਿੰਦੇ

ਦੇਖੇ ਗਏ ਅਤੇ ਫਾਕਿਆਂ ਭਰੇ ਦਿਨ ਗੁਜ਼ਾਰਨ ਲਈ ਮਜ਼ਬੂਰ ਹੋ ਗਏ। ਇਹ ਸਭ ਕੁਝ ਤੱਕ ਕੇ ਆਪ ਕਾਫ਼ੀ ਮਾਯੂਸ ਵੀ ਰਹਿੰਦੇ ਸਨ ਪਰ ਕਿਸੇ ਵੀ ਦੁਨਿਆਵੀਂ ਚੌਧਰੀ ਸਾਹਵੇਂ ਹੱਥ ਅੱਡਣਾ ਉਹਨਾਂ ਦੀ ਫਿਤਰਤ ਵਿਚ ਨਹੀਂ ਸੀ, ਬੱਸ ਸਦਾ ਉਸ ਬਾਬੇ ਨਾਨਕ ਦੇ ਹੁਕਮ ਵਿਚ ਰਹਿਕੇ ਜ਼ਿੰਦਗੀ ਦੀ ਗੱਡੀ ਨੂੰ ਰੇਹੜੀ ਜਾਂਦੇ ਰਹੇ ਪਰ ਭਰੇ ਮਨ ਨਾਲ ਲਿਖਣਾ ਪੈ ਰਿਹਾ ਹੈ ਕਿ ਆਪ ਜੀ ਪੰਜਾਹ ਕੁ ਸਾਲ ਦੀ ਭਰ ਜਵਾਨੀ ਉਮਰ ਵਿਚ ਹੀ ਤੁਰ ਗਏ ਤੇ ਇੰਜ ਕਰਕੇ ਸੰਨ 1997 ਵਿਚ ਦਿਸੰਬਰ ਦੀ 9 ਤਾਰੀਕ ਨੂੰ ਸਿੱਖ ਕੌਮ ਦਾ ਇਹ ਅਣਗੌਲਿਆ ਧਰੂ-ਤਾਰਾ ਆਪਣੇ ਰੱਬ ਜਿਹੇ ਸਰੋਤਿਆਂ ਦੀਆਂ ਅੱਖਾਂ ਤੋਂ ਸਦਾ ਲਈ ਓਝਲ ਹੋ ਗਿਆ।

ਨੋਟ :- ਤਹਿ ਦਿਲੋਂ ਧੰਨਵਾਦੀ ਹਾਂ ਭਾਈ ਚਰਨਜੀਤ ਸਿੰਘ ਪਟਿਆਲੇ ਵਾਲਿਆਂ ਦਾ ਜਿਹਨਾਂ ਨੇ ਕਿ ਭਾਈ ਮੋਹਣਪਾਲ ਸਿੰਘ ਹੁਰਾਂ ਬਾਰੇ ਸੰਖੇਪ ਜਾਣਕਾਰੀ ਮੁਹੱਈਆ ਕਰਵਾਈ ਹੈ।

# ਭਾਈ ਨਰਿੰਦਰ ਸਿੰਘ ਬਨਾਰਸ ਵਾਲੇ

ਜਦੋਂ ਕਦੀ ਵੀ ਗੁਰਮਤਿ ਸੰਗੀਤ ਸ਼ੈਲੀ ਦੀ ਗੱਲ ਟੁਰਦੀ ਹੈ ਤਾਂ ਭਾਈ ਨਰਿੰਦਰ ਸਿੰਘ ਬਨਾਰਸ ਵਾਲਿਆਂ ਦਾ ਨਾਮ ਉਹਨਾਂ ਹੀ ਸਫ਼ਾਂ 'ਚ ਆਣ ਖੜੋਂਦਾ ਹੈ, ਜਿਸ ਦੇ ਉਹ ਹੱਕਦਾਰ ਨੇ। ਉਹ ਇਸ ਰਮਜ਼ੀ ਗੱਲ, ਗੁਹਝ ਗਿਆਨ ਤੇ ਗੁਰੂ ਹੁਕਮਾਂ ਦੀ ਤਾਮੀਲ ਤੋਂ ਭਲੀ-ਭਾਂਤ ਵਾਕਿਫ਼ ਨੇ ਕਿ ਗੁਰੂ-ਅਸੀਸ ਦੇ ਪਾਤਰ ਕਿੰਜ ਬਣੀਦੈ, ਇਸੇ ਲਈ ਹੀ ਆਪ ਨੇ ਗੁਰਮਤਿ ਸੰਗੀਤ ਸ਼ੈਲੀ ਦੀ ਅਮਾਨਤ 'ਚ ਖ਼ਿਆਨਤ ਨਹੀਂ ਜੇ ਪੈਣ ਦਿਤੀ ਅਤੇ ਹਮੇਸ਼ਾਂ ਗੁਰੂ ਹੁਕਮਾਂ 'ਤੇ ਪਹਿਰਾ ਦੇਂਦਿਆਂ ਹੋਇਆਂ ਨਜ਼ਰੇ-ਇਨਾਇਤ ਦੇ ਪਾਤਰ ਬਣੇ ਰਹੇ ਨੇ। ਜਿਹਨਾਂ ਦਹਾਕਿਆਂ ਦੌਰਾਨ ਸੰਨ 1974-76 ਵਿਚ ਮੈਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ (ਪੰਜਾਬ) ਤੋਂ ਗੁਰਮਤਿ ਸੰਗੀਤ ਵਿਦਿਆ ਦੀ ਪਲੇਠੀ ਗੁੜ੍ਹਤੀ ਲੈ ਰਿਹਾ ਸਾਂ, ਆਪ ਉਹਨੀਂ ਦਿਨੀਂ ਗੁਰਦੁਆਰਾ ਕਲਗੀਧਰ ਸਾਹਿਬ ਲੁਧਿਆਣਾ ਵਿਖੇ ਮਰਹੂਮ ਸ਼ਖਸ਼ੀਅਤ ਪ੍ਰਿੰਸੀਪਲ ਭਾਈ ਬਲਦੇਵ ਸਿੰਘ ਜੀ ਨਾਲ ਬਤੌਰ ਸਹਾਇਕ ਤਾਨਪੁਰੇ ਉਪਰ ਸੇਵਾ ਨਿਭਾਉਣੀ ਕਰਦੇ ਸਨ ਅਤੇ ਆਪ ਚੋਟੀ ਦੇ ਸੁਰੀਲੇ ਸਹਾਇਕ ਦੇ ਤੌਰ 'ਤੇ ਅਲੱਗ ਪਹਿਚਾਣ ਬਣਾ ਚੁੱਕੇ ਸਨ। ਆਪ ਦਾ ਜਨਮ ਪਿੰਡ ਧੁਮਾਈ ਜ਼ਿਲਾ ਹੁਸ਼ਿਆਰਪੁਰ ਦੁਆਬੇ (ਪੰਜਾਬ) 'ਚ ਮਿਤੀ 12 ਜੂਨ 1949 ਨੂੰ ਪਿਤਾ ਗਿਆਨੀ ਪੂਰਨ ਸਿੰਘ ਜੀ ਦੇ ਘਰ ਅਤੇ ਮਾਤਾ ਪ੍ਰੀਤਮ ਕੌਰ ਦੀ ਕੁੱਖੋਂ ਹੋਇਆ, ਆਪ ਜੀ ਦੇ ਵੱਡੇ-ਵਡੇਰੇ ਹਯਾਤੀਆਂ ਤੋਂ ਹੀ ਪੁਸ਼ਤੈਨੀ ਕੀਰਤਨੀਏਂ ਸਨ ਅਤੇ ਗੁਰਮਤਿ ਸੰਗੀਤ ਸ਼ੈਲੀ ਦੀ ਚਾਸ਼ਨੀ ਦੀ ਪਰਤ ਤਾਂ ਇਸ ਕੁਟੰਭ ਉੱਤੇ ਅਜ਼ਲਾਂ ਤੋਂ ਹੀ ਚੜ੍ਹੀ ਹੋਈ ਸੀ ਅਤੇ ਆਪ ਨੂੰ ਇਸ ਰੂਹਾਨੀ ਸਫਰ ਦਾ ਪਾਂਧੀ ਬਣਨ ਲਈ ਜ਼ਿਆਦਾ ਭਟਕਣਾ ਨਹੀਂ ਪਿਆ। ਸੋ ਆਪ ਜੀ ਮੁੱਢਲੀ ਸਕੂਲੀ ਪੜ੍ਹਾਈ ਮੁਕਾਉਣ ਉਪਰੰਤ ਸਿੱਧੇ ਹੀ ਲੁਧਿਆਣੇ ਦੇ ਪ੍ਰਸਿੱਧ ਸੰਗੀਤ ਉਸਤਾਦ ਪ੍ਰੋਫੈਸਰ ਕਰਤਾਰ ਸਿੰਘ ਹੁਰਾਂ ਦੀ ਸ਼ਰਨ ਚਲੇ ਗਏ ਅਤੇ ਸੰਨ 1972 ਵਿਚ ਬਾਕਾਇਦਾ ਤੌਰ 'ਤੇ ਉਸਤਾਦੀ-ਸ਼ਾਗਿਰਦੀ ਦੀ ਡੋਰ ਨਾਲ ਬੱਝ ਗਏ ਅਤੇ ਤਨਦੇਹੀ, ਇਮਾਨਦਾਰੀ ਤੇ ਸ਼ਰਧਾ ਸਤਿਕਾਰ ਨਾਲ ਸੁਰ ਸੰਗੀਤ ਦੀ ਸਾਧਨਾ 'ਚ ਜੁੱਟ ਗਏ। ਪ੍ਰੋ: ਕਰਤਾਰ ਸਿੰਘ ਹੁਰਾਂ ਮੁੱਢਲੀ ਸਿਖਲਾਈ ਵੇਲੇ ਹੀ ਹੱਥ 'ਚ ਤਾਨਪੁਰਾ ਥਮਾਅ ਦਿੱਤਾ ਅਤੇ ਸਹਿਜੇ ਹੀ ਗੁਰਮਤਿ ਸੰਗੀਤ ਦੀ ਪੰਗਡੰਡੀ 'ਤੇ ਤੋਰ ਦਿੱਤਾ। ਬਾਲ ਨਰਿੰਦਰ ਸਿੰਘ ਸ਼ੁਰੂ ਤੋਂ ਹੀ ਮਿਹਤਨੀ ਤੇ ਸਿਰੜੀ ਸੀ, ਇਸ ਲਈ ਮੰਜ਼ਿਲ ਸਾਹਮਣੇ ਸੀ ਤੇ ਉਸ ਨੂੰ ਸਰ ਕਰਨ ਅਤੇ ਛੂਹਣ ਲਈ ਰਾਹ-ਦਸੇਰਾ ਨਹੀਂ ਮਿਲ ਰਿਹਾ ਸੀ। ਕੀਰਤਨ ਦੀ ਸਿਖਲਾਈ ਉਪਰੰਤ ਸੰਨ 1978 'ਚ ਭਾਈ ਨਰਿੰਦਰ ਸਿੰਘ ਨੇ ਆਪਣਾ ਖੁਦ ਦਾ ਹੀ ਰਾਗੀ ਜਥਾ ਬਣਾ ਲਿਆ ਅਤੇ ਲੁਧਿਆਣੇ ਸ਼ਹਿਰ ਦੇ ਪ੍ਰਸਿੱਧ ਅਸਥਾਨ ਗੁਰਦੁਆਰਾ ਕਲਗੀਧਰ ਵਿਖੇ ਸੰਨ 1982 ਤੱਕ ਲਗਾਤਾਰ ਕੀਰਤਨ ਦੀ ਸੇਵਾ ਨਿਭਾਉਂਦੇ

ਰਹੇ। ਇਕ ਰੋਜ਼ 1982 'ਚ ਬਨਾਰਸ ਦੀਆਂ ਸੰਗਤਾਂ ਅਤੇ ਪ੍ਰਬੰਧਕਾਂ ਤਰਫੋਂ ਸੱਦਾ-ਪੱਤਰ ਆਉਣ 'ਤੇ ਆਪ ਬਨਾਰਸ ਸ਼ਹਿਰ ਦੇ ਗੁਰਦੁਆਰਾ ਗੁਰੂ ਕਾ ਬਾਗ ਵਿਖੇ ਕੀਰਤਨ ਕਰਨ ਲਈ ਗਏ। ਸਿੱਖ ਸੰਗਤਾਂ ਨੂੰ ਆਪ ਦੇ ਕੀਰਤਨ ਨੇ ਮੁਰੀਦ ਕਰ ਛੱਡਿਆ ਅਤੇ ਤਮਾਮ ਹੀ ਸਿੱਖ ਸੰਗਤਾਂ ਸੰਗੀਤ ਪ੍ਰੇਮੀਆਂ ਅਤੇ ਪ੍ਰਬੰਧਕਾਂ ਦੇ ਜ਼ੋਰ ਪਾਉਣ 'ਤੇ ਉਥੇ ਹੀ ਟਿੱਕ ਗਏ ਅਤੇ ਸੰਨ 1988 ਤੀਕਰ ਬਨਾਰਸ ਵਿਖੇ ਹੀ ਕੀਰਤਨ ਦੀਆਂ ਛਹਿਬਰਾਂ ਲਾਉਂਦੇ ਰਹੇ। ਉਂਜ ਵੀ ਬਨਾਰਸ ਘਰਾਣਾ ਸੰਗੀਤ ਦਾ ਘਰ ਹੋਣ ਕਰਕੇ ਆਪ ਨੂੰ ਚੋਖਾ ਮਾਣ ਪ੍ਰਾਪਤ ਹੋਇਆ। ਸੋ ਇਸੇ ਹੀ ਸ਼ਹਿਰ 'ਚ ਨੌਕਰੀ ਕਰਦੇ ਦੌਰਾਨ ਆਪ ਦੇ ਨਾਮ ਨਾਲ ਬਨਾਰਸ ਵਾਲੇ ਪੈ ਗਿਆ। ਬਨਾਰਸ ਵਿਖੇ ਸੇਵਾ ਕਰਨ ਦੌਰਾਨ ਆਪ ਸਿੱਖ ਸੰਗਤਾਂ 'ਚ ਕਾਫ਼ੀ ਹਰਮਨ ਪਿਆਰੇ ਬਣ ਗਏ ਸਨ ਤੇ ਇੰਜ ਕਰਕੇ ਕਿਸੇ ਦੀ ਜਾਣ ਪਹਿਚਾਣ ਦੇ ਮੁਹਤਾਜ ਨਹੀਂ ਰਹੇ ਸਨ। ਸ਼ੁਰੂ ਤੋਂ ਹੀ ਆਪ ਅਤਿ ਦੇ ਸੁਰੀਲੇ ਰਿਆਜ਼ੀ, ਸੂਝਵਾਨ, ਲੈਅਦਾਰ ਅਤੇ ਲਿਸ਼ਕੇ ਹੋਏ ਕੀਰਤਨੀਏਂ (ਰਾਗੀ) ਸਨ। ਰਾਗ, ਤਾਲ, ਉਸਤਾਦੀ ਬੰਧਸ਼ਾਂ, ਪੁਰਾਤਨ ਰੀਤਾਂ ਤੇ ਪੜਤਾਲਾਂ ਉਪਰ ਆਪ ਦੀ ਪਕੜ ਡਾਹਢੀ ਪਕੇਰੀ ਹੈ ਅਤੇ ਕੀਰਤਨ ਦੀ ਪੇਸ਼ਕਾਰੀ ਸਮੇਂ ਆਪ ਬੜੇ ਤਾਣ ਨਾਲ ਭਿੱਜ ਕੇ ਗਾਇਨ ਕਰਦੇ ਦਿਖਾਈ ਦੇਂਦੇ ਨੇ। ਆਪ ਹਰ ਤਰ੍ਹਾਂ ਦੀਆਂ ਸੁਰਾਂ ਦੀਆਂ ਬਾਰੀਕੀਆਂ ਤੋਂ ਜਾਣੂੰ ਨੇ ਅਤੇ ਬਾਣੀ ਦੀ ਆਪ ਨੂੰ ਭਲੀ ਸੋਝੀ ਹੈ ਤੇ ਬੇਅੰਤ ਹੀ ਸ਼ਬਦ ਜ਼ੁਬਾਨੀ ਕੰਠ ਨੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਸਮੂੰਹ ਹੀ ਰਾਗਾਂ 'ਤੇ ਆਪ ਦੀ ਪੂਰੀ ਪਕੜ ਤੇ ਮੁਹਾਰਤ ਹੈ ਅਤੇ ਹਰ ਤਰੀਕੇ ਦੇ ਵੱਡੇ-ਵੱਡੇ ਤਾਲਾਂ 'ਚ ਸ਼ਬਦਾਂ ਨੂੰ ਗਾ ਸਕਣ ਦੀ ਕਲਾ 'ਚ ਵੀ ਆਪ ਪਰਪੱਕ ਦੀਹਦੇ ਨੇ। ਜਿਵੇਂ ਕਿ ਧਰੁਪਦ, ਧਮਾਰਾਂ, ਪੜਤਾਲਾਂ, ਵੱਡੇ ਖਿਆਲ, ਪੁਰਾਤਨ ਬੰਧਸ਼ਾਂ ਆਦਿ ਨੂੰ ਗਾਇਣ ਕਰਨ ਦਾ ਵੀ ਪੂਰਾ ਵੱਲ ਏ। ਜਦੋਂ ਦਾ ਵੀ ਮੈਂ ਆਪ ਨੂੰ ਸੁਣ ਰਿਹਾ ਹਾਂ ਅੱਜ ਤੱਕ ਆਪ ਨੇ ਕਿਸੇ ਫਿਲਮੀ ਤਰਜ਼ਾਂ ਜਾਂ ਲੋਕ ਗੀਤਾਂ ਦੀਆਂ ਧੁਨੀਆਂ ਉਪਰ ਗਾਉਣ ਦੀ ਗੁਸਤਾਖੀ ਨਹੀਂ ਕੀਤੀ ਤੇ ਹਮੇਸ਼ਾਂ ਜਿਤਨਾ ਵੀ ਗਾਇਆ ਮਿਆਰੀ ਹੀ ਗਾਇਆ ਹੈ। ਔਰ ਇਹ ਹੀ ਗੁਣ ਆਪ ਨੂੰ ਅਨਮੋਲ ਰਤਨਾਂ ਦੀ ਕਤਾਰ 'ਚ ਲਿਆ ਖੜ੍ਹਿਆਂ ਕਰ ਦੇਂਦਾ ਹੈ। ਕੁਝ ਕੰਨ-ਰਸੀਏ ਸਰੋਤੇ ਆਪ ਜੀ ਦੀ ਆਵਾਜ਼ ਦੀ ਕੁਆਲਿਟੀ ਪ੍ਰਤੀ ਟਿੱਪਣੀ ਕਰਦੇ ਦਿਖਾਈ ਦੇਂਦੇ ਨੇ, ਅਖੇ! ਆਪ ਦੀ ਆਵਾਜ਼ ਹੇਠਾਂ ਗਰਾਮ 'ਚ ਕਿਉਂ ਨਹੀਂ ਲੱਗਦੀ। ਇਸ ਦੇ ਸੰਦਰਭ 'ਚ ਮੈਂ ਗੁਜ਼ਾਰਿਸ਼ ਕਰ ਦਿਆਂ ਕਿ ਸੰਗੀਤ ਜਗਤ 'ਚ ਆਵਾਜ਼ਾਂ ਦੀਆਂ ਕਈ ਤਰ੍ਹਾਂ ਦੀਆਂ ਕੁਆਲਟੀਆਂ ਦੇਖਣ ਨੂੰ ਮਿਲਦੀਆਂ ਨੇ। ਮਿਸਾਲ ਦੇ ਤੌਰ 'ਤੇ ਕੁਝ ਗਾਇਕ ਸਿਰਫ ਮੰਦਰ ਸਪਤਕ ਵਿਚ ਹੀ ਗਾਇਨ ਕਰਦੇ ਦਿਖਾਈ ਦੇਂਦੇ ਨੇ ਜਿਵੇਂ ਕਿ ਕੇ.ਐਲ.ਸਹਿਗਲ। ਕੁਝ ਕਲਾਕਾਰ ਮੱਧ ਸਪਤਕ ਵਿਚ ਹੀ ਗਾਇਨ ਕਰਦੇ ਨੇ ਜਿਵੇਂ ਕਿ ਪ੍ਰਸਿੱਧ ਗਜ਼ਲਗੋ ਜਗਜੀਤ ਸਿੰਘ ਜੀ, ਪਰ ਕੁਝ ਫ਼ਨਕਾਰ ਜ਼ਿਆਦਾ ਤਾਰ ਸਪਤਕ ਵਿਚ ਹੀ ਰਹਿੰਦਿਆਂ ਗਾਇਣ ਕਰਦੇ ਨੇ ਜਿਵੇਂ ਕਿ ਨੁਸ਼ਰਤ ਫਤਹਿ ਅਲੀ ਖਾਂ, ਪਰ ਸਭਨਾਂ ਦਾ ਆਪਣਾ-ਆਪਣਾ ਮੁਕਾਮ ਤੇ ਰੁਤਬਾ ਏ। ਲੇਕਿਨ ਦੁਨੀਆਂ 'ਚ ਐਸੇ ਗਵਈਏ, ਕੀਰਤਨੀਏਂ, ਰਾਗੀ ਤੇ ਕਲਾਕਾਰ ਬਹੁਤ ਹੀ ਘੱਟ ਨੇ ਕਿ ਜਿਹੜੇ ਮੰਦਰ ਸਪਤਕ ਤੋਂ ਲੈ ਕੇ ਤਾਰ-ਸਪਤਕ ਤੱਕ ਤਿੰਨਾਂ ਹੀ ਸਪਤਕਾਂ ਵਿਚ ਆਰਾਮ ਤੇ ਸਹਿਜ ਨਾਲ ਹੀ ਪੇਸ਼ਕਾਰੀ ਕਰਦੇ ਹੋਣ ਜਿਵੇਂ ਕਿ ਪ੍ਰਵੀਨ ਸੁਲਤਾਨਾ।

ਕਿਉਂਕਿ ਕੰਠ ਤਾਂ ਪ੍ਰਮਾਤਮਾਂ ਦੀ ਦੇਣ ਹੈ ਪਰ ਮੇਰਾ ਮੰਨਣਾ ਹੈ ਕਿ ਕੋਈ ਵੀ ਗਾਇਕ ਕਲਾਕਾਰ ਜਾਂ ਰਾਗੀ ਕਿਸੇ ਵੀ ਸਪਤਕ ਅੰਦਰ ਰਹਿ ਕੇ ਗਾਇਣ ਕਰੇ ਪਰ ਸ਼ਰਤ ਇਹ ਵੇ ਕਿ ਗਾਇਕੀ ਅੰਦਰ ਸੁਰ, ਤਾਲ ਅਤੇ ਸ਼ਫਾ ਦੀ ਮੌਜੂਦਗੀ ਜ਼ਰੂਰ ਹੋਵੇ ਪਰ ਭਾਈ ਨਰਿੰਦਰ ਸਿੰਘ ਬਨਾਰਸ ਵਾਲਿਆਂ ਉਪਰ ਇਸ ਪੱਖੋਂ ਗੁਰੂ ਦੀ ਡਾਹਢੀ ਮਿਹਰ, ਰਹਿਮਤ ਤੇ ਇਕਸਾਰਤਾ ਹੈ ਕਿਉਂਕਿ ਆਪ ਮੱਧ ਸਪਤਕ ਤੋਂ ਲੈ ਕੇ ਤਾਰ ਸਪਤਕ ਤੱਕ ਸਹਿਜੇ ਹੀ ਘੁੰਮ-ਫਿਰ ਆਉਂਦੇ ਹਨ ਅਤੇ ਬਹੁਤ ਹੀ ਸਲੀਕੇ/ਤਰੀਕੇ ਨਾਲ ਅਲਾਪ ਤਾਨਾਂ ਜਾਂ ਆਵਾਜ਼ਾਂ ਆਦਿਕ ਲਾ ਕੇ ਨਿਹਾਲ-ਨਿਹਾਲ ਕਰ ਦੇਂਦੇ ਹਨ। ਮੌਜੂਦਾ ਸਮੇਂ ਸੱਚਖੰਡ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਇਹ ਇਕੋ-ਇਕ ਅਜਿਹੇ ਰਾਗੀ/ਕੀਰਤਨੀਏਂ ਨੇ ਜੇਹੜੇ ਕਿ ਹਰਮੋਨੀਅਮ ਦੇ ਸਹਾਰੇ ਤੋਂ ਬਗੈਰ ਸਿਰਫ਼ ਤਾਨਪੁਰੇ ਨਾਲ ਹੀ ਸ੍ਰੀ ਆਸਾ ਜੀ ਦੀ ਵਾਰ ਲਾਉਣ ਦੀ ਮੁਹਾਰਤ ਰੱਖਦੇ ਨੇ, ਕਿਉਂਕਿ ਅਜੇਹਾ ਕਰ ਸਕਣਾ ਬਹੁਤ ਹੀ ਪਰਪੱਕ ਤੇ ਸੂਝਵਾਨ ਰਾਗੀ ਦਾ ਹੀ ਕੰਮ ਹੁੰਦੈ। ਦੋ ਕੁ ਦਹਾਕੇ ਪਹਿਲਾਂ ਮੈਂ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਪਰਕਰਮਾਂ ਸਥਿਤ ਬਾਬਾ ਬੁੱਢਾ ਜੀ ਦੀ ਬੇਰ ਪਾਸੋਂ ਗੁਜ਼ਰ ਰਿਹਾ ਸਾਂ ਤਾਹੀਉਂ ਸਾਹਵਿਉਂ ਭਾਈ ਨਰਿੰਦਰ ਸਿੰਘ ਜੀ ਆ ਰਹੇ ਸਨ, ਸੁਖ-ਸਾਂਦ ਮਗਰੋਂ ਭਾਈ ਸਾਹਿਬ ਕਹਿਣ ਲੱਗੇ ਕਿ ਸੰਗਤਾਂ 'ਚ ਮਸ਼ਹੂਰ ਹੋਣ ਲਈ ਸਾਨੂੰ ਵੀ ਕੋਈ ਗੁਰ ਦਸ ਦਿਉ, ਮੈਂ ਕਿਹਾ ਭਾਈ ਸਾਹਿਬ ਜੀ ਆਪਣੇ ਕੀਰਤਨ ਦਾ ਤਰੀਕਾ ਜ਼ਰਾ ਕੁ ਸੁਖੱਲਾ ਜਿਹਾ ਕਰ ਲਵੋ, ਗੱਲ ਆਪੇ ਬਣ ਜਾਵੇਗੀ। ਅੱਗੋਂ ਭਾਈ ਸਾਹਿਬ ਨੇ ਬੜੇ ਹੀ ਦ੍ਰਿੜ ਇਰਾਦੇ ਨਾਲ ਕਿਹਾ ਕਿ ਇਹ ਕੰਮ ਮੇਰੇ ਵੱਸ ਦਾ ਨਹੀਂ, ਮੈਂ ਤੇ ਜਿਵੇਂ ਦਾ ਕੀਰਤਨ ਕਰਦਾ ਹਾਂ, ਆਖਰੀ ਦਮਾਂ ਤੀਕਰ ਇੰਜ ਹੀ ਰਹੇਗਾ। ਸੋ ਇਹ ਸੀ ਭਾਈ ਸਾਹਿਬ ਵੱਲੋਂ ਗੁਰੂ ਦੇ ਹੁਕਮਾਂ ਪ੍ਰਤੀ ਅਸਲ ਪ੍ਰਗਟਾਵਾ। ਇਕ ਗੱਲ ਬੜੀ ਸਪੱਸ਼ਟ ਹੈ ਕਿ ਜਿਹਨਾਂ ਗੁਰੂ ਕੇ ਪੁਰਾਤਨ ਰਬਾਬੀ ਕੀਰਤਨੀਆਂ ਬਾਰੇ ਮੈਂ ਸੰਜੀਦਾ, ਚਿੰਤਤ ਤੇ ਮੁੱਦਈ ਹਾਂ ਉਸ ਦੀ ਪਰੋੜਤਾ ਕਰਦਿਆਂ ਭਾਈ ਸਾਹਿਬ ਅਤਿ ਦੀ ਦ੍ਰਿੜਤਾ ਨਾਲ ਆਖਦੇ ਨੇ ਕਿ ਅਸਲ ਕੀਰਤਨ ਸ਼ੈਲੀ ਤਾਂ ਰਬਾਬੀਆਂ ਪਾਸ ਹੀ ਸੀ ਕਿਉਂਕਿ ਉਹਨਾਂ ਉਪਰ ਗੁਰੂ ਬਾਬੇ ਦੀ ਰਹਿਮਤ ਜੋ ਸੀ। ਉਂਜ ਵੀ ਵਿਰਾਸਤੀ ਹਵੇਲੀਆਂ ਦੀ ਨੀਂਹ ਕੁਝ ਜ਼ਿਆਦਾ ਹੀ ਮਜ਼ਬੂਤ ਹੁੰਦੀ ਹੈ ਤੇ ਅਜੇਹੀ ਕਲਾਤਮਿਕ ਤੇ ਰੂਹਾਨੀਅਤ ਭਰਪੂਰ ਪਰਪੱਕ ਸ਼ੈਲੀ ਦੇ ਰਾਗੀ/ਕੀਰਤਨੀਏਂ ਹੁਣ ਹੈਨ ਈ ਕਿਥੇ? ਆਪ ਉਦਾਸ ਹੋ ਕੇ ਬੋਲਦੇ ਨੇ ਕਿ ਹੁਣ ਕੀਰਤਨ ਦਾ ਸਟਾਈਲ ਕੀਰਤਨ ਨਾ ਹੋ ਕੇ ਸਿਰਫ਼ ਜ਼ਮਾਨੇਸਾਜ਼ੀ ਹੋ ਗਿਆ ਹੈ, ਜਿਸਦਾ ਕਿ ਅਧਿਆਤਮਿਕ ਤੌਰ 'ਤੇ ਰੱਤੀ ਭਰ ਵੀ ਪ੍ਰਭਾਵ ਜਾਂ ਅਸਰ ਨਹੀਂ ਰਿਹਾ। ਹਰ ਕੋਈ ਕੀਰਤਨੀਆਂ ਗੁਰਮਤਿ ਸ਼ੈਲੀ ਕੀਰਤਨ ਤੋਂ ਬਾਗੀ ਹੋ ਕੇ ਆਪਣੀ-2 ਡਫਲੀ ਵਜਾਉਂਦਾ ਨਜ਼ਰੀ ਪੈ ਰਿਹਾ। ਕੋਈ ਫਿਲਮੀ ਸਟਾਈਲ ਨਾਲ, ਕੋਈ ਲੋਕ ਗੀਤੀ ਧੁਨਾਂ ਉਪਰ ਤੇ ਕੋਈ ਮਾਤਾ ਦੀਆਂ ਭੇਟਾਂ ਉੱਪਰ ਹੀ ਸ਼ਬਦਾਂ ਨੂੰ ਫਿੱਟ ਕਰਕੇ ਬੁੱਤਾ ਸਾਰੀ ਜਾਂਦੇ ਨੇ। ਜੋ ਕਿ ਸਰਾਸਰ ਹੀ ਗੁਰੂ ਹੁਕਮਾਂ ਦੀ ਅਵੱਗਿਆ ਤੇ ਨਿਰਾਦਰੀ ਹੈ, ਕਿਉਂਕਿ ਗੁਰੂ ਦੇ ਸ਼ਬਦ ਦਾ ਵਰਤਾਰਾ ਤਾਂ ਹੀ ਵਰਤੇਗਾ ਜੇਕਰ ਗੁਰੂ ਦੇ ਹੁਕਮਾਂ ਅਨੁਸਾਰ ਹੀ ਬਾਣੀ ਨੂੰ ਗਾਇਣ ਕੀਤਾ ਜਾਵੇ। ਵਰਨਾ ਬਾਕੀ ਤੇ ਹੋਰ ਹਉਮੈ ਝਖਣਾ ਝਾਖ ਹੀ ਕਿਹਾ ਜਾ ਸਕਦੈ। ਆਪ ਜੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਧੁਰ ਅੰਦਰ ਹੋ ਰਹੇ ਗੁਰੂ ਜਸ ਕੀਰਤਨ

ਤੋਂ ਵੀ ਬਹੁਤ ਹੀ ਬਦਜ਼ਨ ਨੇ ਤੇ ਆਖਦੇ ਨੇ ਕਿ ਮੈਂ ਅੰਦਰਲੇ ਪ੍ਰਬੰਧ ਤੋਂ ਸੰਤੁਸ਼ਟ ਨਹੀਂ ਹਾਂ ਕਿਉਂਕਿ ਸਭ ਕੁਝ ਗੁਰਮਤਿ ਅਨੁਕੂਲ ਨਹੀਂ ਰਹਿ ਗਿਆ, ਜਿਸ ਦੀ ਕਿ ਕਲਿਜੁਗ ਅੰਦਰ ਭਰਪੂਰ ਲੋੜ ਏ ਅਤੇ ਮੈਂ ਉਸ ਦਿਨ ਦੀ ਉਡੀਕ 'ਚ ਹਾਂ ਕਿ ਜਦੋਂ ਪਹਿਲਾਂ ਦੀ ਤਰ੍ਹਾਂ 8-10 ਰਾਗੀ ਜੱਥੇ ਹੀ ਹੁੰਦੇ ਸਨ ਪਰ ਇਕ ਦੂਜੇ ਤੋਂ ਚੜ੍ਹਦੇ ਤੋਂ ਚੜ੍ਹਦੇ ਹੀ ਹੁੰਦੇ ਸਨ ਅਤੇ ਗੁਰਮਤਿ ਸੰਗੀਤ ਸ਼ੈਲੀ ਦੇ ਪੰਡਤ ਹੁੰਦੇ ਸਨ। ਆਪ ਜੀ ਤਰਫ਼ੋਂ ਗੁਰਮਤਿ ਸੰਗੀਤ ਪ੍ਰੇਮੀਆਂ ਤੇ ਸਿੱਖ ਸੰਗਤਾਂ ਦੀ ਝੋਲੀ ਵਿਚ ਪੰਜ-ਛੇ ਕੈਸਟਾਂ ਪੈ ਚੁੱਕੀਆਂ ਨੇ। ਇੰਜ ਹੀ ਆਪ ਦੇ ਅੰਦਰਲੇ ਗੁਣਾਂ ਦੀ ਕਦਰ ਕਰਦਿਆਂ ਬਹੁਤ ਸਾਰੀਆਂ ਸਭਾ ਸੁਸਾਇਟੀਆਂ ਤੇ ਸੰਸਥਾਵਾਂ ਨੇ ਇਨਾਮ ਕਨਾਮ ਵੀ ਝੋਲੀ 'ਚ ਪਾਏ ਨੇ। ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਜਵੱਦੀ ਕਲਾਂ ਲੁਧਿਆਣਾ ਤਰਫ਼ੋਂ ਆਪ ਨੂੰ ਵਿਸ਼ੇਸ਼ ਐਵਾਰਡ ਦੇ ਕੇ ਹੌਂਸਲਾ ਅਫਜ਼ਾਈ ਕੀਤੀ ਗਈ, ਇਸੇ ਤਰ੍ਹਾਂ ਤਰਾਈ ਬਿਰਾਦਰੀ ਤਿਲਕ ਨਗਰ ਦਿਲੀ ਤਰਫ਼ੋਂ ਸੰਤ ਸੁਜਾਨ ਸਿੰਘ ਸੰਗੀਤ ਐਵਾਰਡ ਵੀ ਦਿਤਾ ਗਿਆ। ਚੀਫ਼ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਵੱਲੋਂ ਆਪ ਨੂੰ ਤੰਤੀ ਸਾਜ਼ਾਂ ਨਾਲ ਕੀਰਤਨ ਗਾਇਣ ਕਰਨ ਬਦਲੇ ਗੁਰਮਤਿ ਸੰਗੀਤ ਐਵਾਰਡ ਦੇ ਕੇ ਮਾਣ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਵੀ ਮੰਜੀ ਸਾਹਿਬ ਹਾਲ ਦੀਵਾਨ ਵਿਖੇ ਆਪ ਦਾ ਉਚੇਚਾ ਮਾਨ-ਸਨਮਾਨ ਕੀਤਾ ਗਿਆ ਹੈ। ਹੁਣ ਜੇਕਰ ਆਪ ਜੀ ਵੱਲੋਂ ਸੁਣੇ ਜਾਦੇ ਸੰਗੀਤ ਦੀ ਸਰੋਤ ਦਾ ਜ਼ਿਕਰ ਕਰੀਏ ਤਾਂ ਉਹ ਵੀ ਉੱਚ ਦਰਜੇ ਤੇ ਆਹਲਾ ਕਿਸਮ ਦਾ ਹੈ। ਆਪ ਦੇ ਪਸੰਦੀਦਾ ਕਲਾਕਾਰਾਂ 'ਚੋਂ ਸੰਸਾਰ ਪ੍ਰਸਿੱਧ ਸ਼ਾਸਤਰੀ ਸੰਗੀਤ ਦੇ ਪਿਤਾਮਾ ਸਵ. ਪੰਡਤ ਭੀਮ ਸੈਨ ਜੋਸ਼ੀ, ਪੰਡਤ ਜਸਰਾਜ, ਅਜੈ ਚਕਰਵਰਤੀ, ਪੰਡਤ ਰਾਜਨ ਸ਼ਰਮਾ, ਸਾਜਨ ਸ਼ਰਮਾ ਇਤਿਆਦਿਕ ਅਤੇ ਇਸੇ ਤਰ੍ਹਾਂ ਕੀਰਤਨੀਆਂ/ਰਾਗੀਆਂ 'ਚੋਂ ਪ੍ਰੋਫੈਸਰ ਕਰਤਾਰ ਸਿੰਘ ਜੀ ਲੁਧਿਆਣਾ, ਭਾਈ ਬਲਜੀਤ ਸਿੰਘ, ਗੁਰਮੀਤ ਸਿੰਘ ਨਾਮਧਾਰੀ ਅਤੇ ਪੁਰਾਤਨ ਕੀਰਤਨੀਆਂ ਕੋਈ ਵੀ ਹੋਵੇ ਪਸੰਦ ਨੇ। ਆਪ ਦੇ ਚਾਰੇ ਹੀ ਬੱਚੇ ਗੁਰਮਤਿ ਸੰਗੀਤ ਨਾਲ ਜੁੜੇ ਹੋਏ ਨੇ। ਬੇਟਾ ਗੁਰਚੇਤਨ ਸਿੰਘ, ਬੇਟੀ ਸਰਬਜੋਤ ਕੌਰ, ਬੇਟਾ ਗੋਬਿੰਦ ਸਿੰਘ ਤੇ ਉਂਕਾਰ ਸਿੰਘ ਸਭ ਹੀ ਕੀਰਤਨ ਕਰਦੇ ਹਨ ਅਤੇ ਪਤਨੀ ਕੁਲਦੀਪ ਕੌਰ ਨੂੰ ਵੀ ਸੰਗੀਤ ਅਤੇ ਕੀਤਰਨ ਦੀ ਭਲੀ ਸਮਝ ਹੈ। ਆਪ ਜੀ ਇਕ ਦਿਲੀ ਤੇ ਅੰਤਿਮ ਇੱਛਾ ਦਾ ਪ੍ਰਗਟਾਵਾ ਕਰਦਿਆਂ ਹੋਇਆ ਬੇਝਿੱਜਕ ਹੋ ਕੇ ਆਖਦੇ ਨੇ ਕਿ ਸ੍ਰੀ ਦਰਬਾਰ ਸਾਹਿਬ ਅੰਦਰ ਉਹ ਕਦੋਂ ਸਮਾਂ ਆਵੇਗਾ ਜਦੋਂ ਪਹਿਲਾਂ ਦੀ ਤਰ੍ਹਾਂ ਗੁਰਮਤਿ ਸ਼ੈਲੀ ਮੁਤਾਬਿਕ ਹੀ ਕੀਰਤਨ ਦੀਆਂ ਝੜੀਆਂ ਲੱਗਣਗੀਆਂ, ਔਰ ਪਤਾ ਨਹੀਂ ਮੇਰੇ ਮਨ ਦੀ ਇਹ ਰੀਝ ਕਦੋਂ ਪੂਰੀ ਹੋਵੇਗੀ। ਸੋ ਲੋੜ ਹੈ ਅੱਜ ਅਜਿਹੇ ਧਨੰਤਰ ਕੀਰਤਨੀਆਂ/ਰਾਗੀਆਂ ਨੂੰ ਸਾਂਭਣ ਦੀ ਜੇਹੜੇ ਕਿ ਬਚੀ-ਖੁੱਚੀ ਗੁਰਮਤਿ ਕੀਰਤਨ ਸ਼ੈਲੀ ਨੂੰ ਆਪਣੇ ਸੀਨੇ ਨਾਲ ਲਾਈ ਫਿਰਦੇ ਨੇ, ਭਾਵੇਂ ਪਰਿਵਾਰਕ ਨਿਰਬਾਹ ਤੋਂ ਆਤੁਰ ਵੀ ਕਿਉਂ ਨਾ ਹੋਣ, ਪ੍ਰੰਤੂ ਫਿਰ ਵੀ ਗੁਰਮਤਿ ਸੰਗੀਤਕ ਸ਼ੈਲੀ ਨੂੰ ਤਿਲਾਂਜਲੀ ਦੇਣਾ ਇਹਨਾਂ ਦੀ ਫਿਤਰਤ 'ਚ ਨਹੀਂ ਵੇ।

# ਡਾ. ਜਾਗੀਰ ਸਿੰਘ

ਜੇਕਰ ਮਾਲਿਕ ਦੀ ਰਹਿਮਤ ਅਤੇ ਗੁਰੂ ਦੀ ਅਸੀਸ ਹੋਵੇ ਤਾਂ ਕਿਧਰੇ ਜਾ ਕੇ ਮਨੁੱਖੀ ਦਾਮਨ 'ਚ ਕੀਰਤਨ ਦੀ ਦਾਤ ਪੈਂਦੀ ਏ, ਪਰ ਜਿਸ ਖ਼ਾਨਦਾਨ ਦੇ ਸਮੁੱਚੇ ਹੀ ਪਰਿਵਾਰ ਦੀ ਝੋਲੀ ਵਿਚ ਗੁਰਮਤਿ ਸੰਗੀਤ ਜਿਹੀ ਅਣਮੁੱਲੀ ਵਸਤੂ ਪੈ ਜਾਵੇ ਉਸ ਉੱਪਰ 'ਤੇ ਪਰਵਦਗ਼ਾਰ ਤੁੱਠ ਹੀ ਪੈਂਦਾ ਹੈ। ਜ਼ਿਕਰਯੋਗ ਹੈ ਡਾਕਟਰ ਜਾਗੀਰ ਸਿੰਘ ਜੀ ਅਜਿਹੇ ਹੀ ਪੁਸ਼ਤੈਨੀ ਪਰਿਵਾਰ ਨਾਲ ਸਬੰਧਤ ਨੇ, ਜਿਹਨਾਂ ਪਾਸ ਦੁਨਿਆਵੀ ਵਿਦਿਆ ਤੋਂ ਇਲਾਵਾ ਰੂਹਾਨੀਅਤ ਭਰਪੂਰ ਦਾਤ ਦੀ ਵੀ ਕਮੀਂ ਨਹੀਂ ਏ। ਡਾਕਟਰ ਜਾਗੀਰ ਸਿੰਘ ਜੀ ਦਾ ਜਨਮ 4 ਅਕਤੂਬਰ 1949 ਨੂੰ ਭਾਈ ਉੱਤਮ ਸਿੰਘ ਦੇ ਗ੍ਰਹਿ ਮਾਤਾ ਚਰਨ ਕੌਰ ਦੀ ਕੁੱਖੋਂ ਹੋਇਆ। ਆਪ ਜੀ ਦੇ ਪਿਤਾ ਸ੍ਰੀ ਆਪਣੇ ਵਕਤਾਂ ਦੇ ਉੱਘੇ ਕੀਰਤਨੀਏਂ ਹੋਏ ਨੇ, ਜਿਹਨਾਂ ਨੂੰ ਗੁਰਮਤਿ ਸੰਗੀਤ ਦੀ ਭਲੀ ਸੋਝੀ ਸੀ ਤੇ ਜਿਹਨਾਂ ਗੁਰਬਾਣੀ ਕੀਰਤਨ ਨੂੰ ਗੁਰੂ ਆਸ਼ੇ ਮੁਤਾਬਿਕ ਹੀ ਗਾਂਵਿਆ ਤੇ ਇਹੋ ਜਾਗ ਅਗਲੇਰੀ ਪੀੜ੍ਹੀ ਨੂੰ ਵੀ ਲੱਗ ਗਈ। ਡਾਕਟਰ ਜਾਗੀਰ ਸਿੰਘ ਨੇ ਕੀਰਤਨ ਜਗਤ ਦੀਆਂ ਮੁੱਢਲੀਆਂ ਲੋਰੀਆਂ ਆਪਣੇ ਸ਼ੀਰੀ ਬਾਪ ਪਾਸੋਂ ਹੀ ਲਈਆਂ ਤੇ ਹੌਲੀ ਹੌਲੀ ਇਹ ਸ਼ੌਂਕ ਤੇ ਕਾਰਜ ਮੰਜ਼ਿਲ ਬਣ ਗਿਆ। ਹੋਸ਼ ਸੰਭਾਲਦਿਆਂ ਹੀ ਆਪ ਜੀ ਆਪਣੇ ਪਿਤਾ ਜੀ ਨਾਲ ਕੀਰਤਨ ਕਰਨ ਲੱਗ ਪਏ। ਫਿਰ ਸੁੱਘੜ ਤੇ ਪਾਰਖੂ ਬਾਪ ਨੇ ਵੀਹਵੀਂ ਸਦੀ ਦੇ ਧਨੰਤਰ ਰਾਗੀ/ਕੀਰਤਨੀਏਂ ਮਰਹੂਮ ਸਖਸ਼ੀਅਤ ਭਾਈ ਸਾਹਿਬ ਭਾਈ ਬਖਸ਼ੀਸ਼ ਸਿੰਘ ਪਾਸੋਂ ਕੀਰਤਨ ਸਿੱਖਣ ਲਈ ਤੋਰ ਦਿੱਤਾ। ਉਪਰੰਤ ਡਾਕਟਰ ਜਾਗੀਰ ਸਿੰਘ ਭਾਈ ਬਖਸ਼ੀਸ ਸਿੰਘ ਦੀ ਸਾਈਡ 'ਤੇ ਬਤੌਰ ਸਹਾਇਕ ਲਗਭਗ ਤਿੰਨ ਸਾਲ ਤੀਕਰ ਕੀਰਤਨ ਕਰਦੇ ਤੇ ਸਿੱਖਦੇ ਵੀ ਰਹੇ। ਕਾਫ਼ੀ ਸਮਾਂ ਆਪ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਧੀਨ ਗੁਰਦੁਆਰਾ ਫ਼ਤਹਿਗੜ੍ਹ ਸਹਿਬ ਜੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਅਤੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਕੀਰਤਨ ਦੀ ਸੇਵਾ ਵੀ ਬਾਖ਼ੂਬੀ ਨਿਭਾਈ। ਪਰ ਕੁਝ ਕਰਨ ਤੇ ਬਨਣ ਦੀ ਲਾਲਸਾ ਪ੍ਰਬਲ ਹੋਣ ਕਾਰਨ ਆਪ ਨੇ ਸਿੱਖਣਾ ਜਾਰੀ ਈ ਰੱਖਿਆ, ਫਿਰ ਸ਼ਾਸਤਰੀ ਸੰਗੀਤ ਦੀ ਸਿਖਲਾਈ ਲਈ ਆਪ ਪ੍ਰਸਿੱਧ ਗਾਇਕ ਪੰਡਤ ਯਸ਼ਪਾਲ ਜੀ ਦੇ ਸ਼ਗਿਰਦ ਪੈ ਗਏ, ਨਾਲੋ-ਨਾਲ ਆਪ ਨੇ ਪੜ੍ਹਾਈ ਜਾਰੀ ਈ ਰੱਖੀ ਜਿਵੇਂ ਕਿ ਆਪ ਨੇ ਗਿਆਨੀ ਤੇ ਪ੍ਰਭਾਕਰ ਕਰਨ ਦੇ ਨਾਲ-ਨਾਲ ਐਮ.ਏ. ਪੰਜਾਬੀ ਤੱਕ ਦੀ ਪੜ੍ਹਾਈ ਵੀ ਕੀਤੀ ਤੇ ਫਿਰ ਬਾਅਦ 'ਚ ਗੁਰਮਤਿ ਕਾਲਜ ਪਟਿਆਲਾ ਤੋਂ ਧਾਰਮਿਕ ਅਧਿਐਨ ਦੀ ਐਮ.ਏ. ਕੀਤੀ। ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਸੰਗੀਤ ਵਿਸ਼ੇ ਤੇ ਪੀ.ਐੱਚ.ਡੀ. ਵੀ ਕੀਤੀ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਐਮ.ਏ.ਸੰਗੀਤ ਵੋਕਲ ਵੀ ਕਰਕੇ ਹੀ ਸਾਹ ਲਿਆ। ਫਿਰ ਕੀ ਸੀ ਵਿਦਿਆ ਵਿਚਾਰੀ ਤਾਂ ਪਰਉਪਕਾਰੀ

ਰੰਗ ਲਿਆਈ। ਕਿਧਰੇ ਸ੍ਰੀ ਗੁਰੂ ਗੋਬਿੰਦ ਸਿੰਘ ਕਾਲਜ ਚੰਡੀਗੜ੍ਹ ਵਿਖੇ ਲੈਕਚਰਾਰ ਦਾ ਅਹੁਦਾ, ਫਿਰ ਡਿਪਟੀ ਡਾਇਰੈਕਟਰ ਪੰਜਾਬ ਸਕੂਲ ਸਿੱਖਿਆ ਬੋਰਡ, ਉਪਰੰਤ ਪ੍ਰੋਫੈਸਰ ਤੇ ਮੁੱਖੀ ਗੁਰਮਤਿ ਸੰਗੀਤ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਅਹੁਦੇ 'ਤੇ ਵੀ ਸਸ਼ੋਭਤ ਰਹੇ। ਕੀਰਤਨ ਕਰਨ ਦੀ ਸੇਵਾ ਤਾਂ ਆਪ ਦੀ ਅੱਜ ਤੱਕ ਜਾਰੀ ਏ ਪਰ ਇਸ ਤੋਂ ਪਹਿਲਾਂ ਆਪ ਭਾਰਤ ਭਰ ਤੋਂ ਇਲਾਵਾ ਅਮਰੀਕਾ, ਇੰਗਲੈਂਡ, ਆਸਟ੍ਰੇਲੀਆ, ਨਿਊਜ਼ੀਲੈਂਡ, ਸਿੰਘਾਪੁਰ, ਮਲੇਸ਼ੀਆ, ਹਾਲੈਂਡ, ਕੁਵੈਤ ਤੇ ਈਰਾਨ ਆਦਿਕ ਤੱਕ ਵੀ ਚੱਕਰ ਲਾ ਚੁੱਕੇ ਨੇ। ਆਪ ਤਰਫ਼ੋਂ ਸੰਨ 1989 ਤੋਂ ਲਗਾਤਾਰ ਅੱਜ ਤੱਕ ਗੁਰਮਤਿ ਸੰਗੀਤ ਸਬੰਧੀ ਅੰਮ੍ਰਿਤ ਕੀਰਤਨ ਨਾਮਕ ਮੈਗਜ਼ੀਨ ਪ੍ਰਕਾਸ਼ਿਤ ਕੀਤਾ ਜਾ ਰਿਹੈ, ਜੋ ਕਿ ਗੁਰਮਤਿ ਸੰਗੀਤ ਪ੍ਰੇਮੀਆਂ ਲਈ ਨਾਯਾਬ ਤੋਹਫਾ ਹੈ। ਆਪ ਨੇ ਗੁਰਮਤਿ ਸੰਗੀਤ ਸਬੰਧੀ ਤਿੰਨ ਪੁਸਤਕਾਂ ਵੀ ਲਿਖੀਆਂ ਨੇ, ਜਿਹਨਾਂ ਤੋਂ ਅਨੇਕ ਹੀ ਪਾਠਕ ਲਾਭ ਉਠਾ ਰਹੇ ਨੇ ਅਤੇ ਅਨੇਕ ਪਾਠ ਪੁਸਤਕਾਂ ਦੀ ਰਚਨਾ ਵੀ ਕੀਤੀ ਤੇ ਅੱਜ ਵੀ ਆਪ ਦੀ ਕਲਮ ਸੰਗੀਤਕ ਹਰਫ਼ ਉੱਕਰਦੀ ਹੋਈ ਦਿਖਾਈ ਦੇ ਰਹੀ ਏ। ਆਪ ਦੇ ਦੋ ਭਰਾ ਹੋਰ ਨੇ ਜਿਹਨਾਂ 'ਚੋਂ ਡਾਕਟਰ ਬਚਿੱਤਰ ਸਿੰਘ ਅਤੇ ਪੰਥ ਪ੍ਰਸਿੱਧ ਕੀਰਤਨੀਏਂ, ਸੰਗੀਤਕ ਉਸਤਾਦ, ਡਾਕਟਰ ਗੁਰਨਾਮ ਸਿੰਘ ਜੀ ਪ੍ਰੋਫੈਸਰ ਤੇ ਮੁੱਖੀ ਗੁਰਮਤਿ ਸੰਗੀਤ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ। ਡਾਕਟਰ ਜਾਗੀਰ ਸਿੰਘ ਹੁਰਾਂ ਖਾਲਸਾ ਜੀ ਦੇ 300 ਸਾਲਾ ਸ਼ਤਾਬਦੀ ਸਮੇਂ ਫਿਲਮ ਹੋਲਾ ਮਹੱਲਾ ਅਤੇ ਨਿਹੰਗ ਸਿੰਘ ਵਿਚ ਸੰਗੀਤ ਵੀ ਦਿੱਤਾ। ਇਸੇ ਤਰ੍ਹਾਂ ਆਪ ਨੇ ਸੰਗੀਤ ਨਾਟਕ ਅਕੈਡਮੀ ਲਈ ਕਲਾਸੀਕਲ ਕੀਰਤਨ ਦੀ ਰਿਕਾਰਡਿੰਗ ਵੀ ਕਰਵਾਈ ਅਤੇ ਹੋਰ ਅਨੇਕਾਂ ਹੀ ਕੈਸੇਟਾਂ ਅਤੇ ਸੀ.ਡੀਜ਼ ਵੀ ਸੰਗਤਾਂ ਸਾਹਵੇਂ ਭੇਟਾ ਕੀਤੀਆਂ। ਜੇਕਰ ਆਪ ਵੱਲੋਂ ਕੀਤੀਆਂ ਸੇਵਾਵਾਂ ਬਦਲੇ ਮਿਲੇ ਮਾਨ-ਸਨਮਾਨਾਂ ਦੀ ਗੱਲ ਕਰੀਏ ਤਾਂ ਜ਼ਿਕਰਯੋਗ ਹੈ ਕਿ ਸੰਨ 1989 ਵਿਚ ਭਾਸ਼ਾ ਵਿਭਾਗ ਪੰਜਾਬ ਵੱਲੋਂ ਸ਼੍ਰੋਮਣੀ ਰਾਗੀ ਐਵਾਰਡ ਦੇ ਕੇ ਨਿਵਾਜ਼ਿਆ ਗਿਆ। ਸੰਨ 1992 ਦੌਰਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵੱਲੋਂ ਪ੍ਰੋਫੈਸਰ ਤਾਰਾ ਸਿੰਘ ਐਵਾਰਡ, ਸੰਨ 1992 'ਚ ਹੀ ਅਕੈਡਮੀ ਆਫ਼ ਸਿੱਖ ਰਿਲੀਜ਼ਨ ਐਂਡ ਕਲਚਰ ਪਟਿਆਲਾ ਵੱਲੋਂ ਭਾਈ ਅਰਦਮਨ ਸਿੰਘ ਬਾਗੜੀਆ ਐਵਾਰਡ ਅਤੇ ਸੰਨ 2003 ਸਮੇਂ ਸੰਗੀਤ ਨਾਟਕ ਅਕੈਡਮੀ ਦਿਲੀ ਵੱਲੋਂ ਨੈਸ਼ਨਲ ਐਵਾਰਡ ਦੀ ਪ੍ਰਾਪਤੀ ਰਾਸ਼ਟਰਪਤੀ ਵੱਲੋਂ ਪ੍ਰਦਾਨ ਕੀਤਾ ਗਿਆ। ਸੰਨ 1998 'ਚ ਪੰਜਾਬੀ ਸਾਹਿਤ ਕਲਾ ਸੰਗਮ ਦਿਲੀ ਤਰਫ਼ੋਂ ਭਾਈ ਸੁਧ ਸਿੰਘ ਭਾਈ ਪ੍ਰਧਾਨ ਸਿੰਘ ਐਵਾਰਡ ਨਾਲ ਸਨਮਾਨਿਆ ਗਿਆ। ਸੰਨ 2002 ਵਿਚ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਜਵੱਦੀ ਕਲਾਂ ਲੁਧਿਆਣਾ ਤਰਫ਼ੋਂ ਗੁਰਮਤਿ ਸੰਗੀਤ ਐਵਾਰਡ ਦੇ ਕੇ ਮਾਣ ਸਨਮਾਨ ਕੀਤਾ ਗਿਆ, ਜੋ ਕਿ ਇਹ ਸਭ ਹੀ ਵਕਾਰੀ ਐਵਾਰਡ ਆਪ ਤਰਫ਼ੋਂ ਗੁਰਮਤਿ ਸੰਗੀਤ ਪ੍ਰਤੀ ਕੀਤੀ ਘਾਲਣਾ ਕਾਰਨ ਹੀ ਤੇ ਹੈ ਤੇ ਇਹ ਸੇਵਾ ਹਰ ਇਕ ਦੇ ਹੱਥੀਂ ਨਹੀਂ ਜੇ ਲਗਦੀ। ਕਿਉਂਕਿ ਭਾਈ ਸਾਹਿਬ ਭਾਈ ਗੁਰਦਾਸ ਜੀ ਆਪਣੀ ਵਾਰ 'ਚ ਫੁਰਮਾਨ ਕਰਦੇ ਨੇ ਕੁਰਬਾਣੀ ਤਿਨਾਂ ਗੁਰਸਿੱਖਾਂ ਗੁਰਬਾਣੀ ਨਿੱਤ ਗਾਇ ਸੁਣੰਦੇ॥ ਡਾਕਟਰ ਜਾਗੀਰ ਸਿੰਘ ਦੀਆਂ ਕੀਰਤਨ ਪ੍ਰਤੀ ਪੰਥਕ ਸੇਵਾਵਾਂ ਬਹੁਤ ਹੀ ਉਚੇਰੀਆਂ ਤੇ ਸਲਾਹੁਣਯੋਗ ਨੇ ਜੋ ਕਿ ਅੱਜ ਵੀ ਗੁਰਮਤਿ ਸੰਗੀਤ ਦੇ ਖੇਤਰ 'ਚ ਆਪਣਾ ਹਿੱਸਾ ਪਾਉਂਦੇ ਦੇਖੇ ਜਾ ਸਕਦੇ

ਨੇ। ਆਪ ਉੱਚ ਕੋਟੀ ਦੇ ਰਾਗੀ, ਕੀਰਤਨੀਏਂ, ਵਿਦਵਾਨ ਤੇ ਲਿਖਾਰੀ ਵੀ ਨੇ ਤੇ ਇਹ ਸਭ ਬਰਕਤਾਂ ਗੁਰੂ ਨਾਨਕ ਦੇ ਦਰ-ਘਰ ਤੋਂ ਝੋਲੀ ਪਈਆਂ ਨੇ। ਰੱਬ ਕਰੇ ਡਾਕਟਰ ਸਾਹਿਬ ਚੜ੍ਹਦੀ ਕਲਾ 'ਚ ਰਹਿਣ, ਇਹ ਮੇਰੀ ਤਮੰਨਾ ਹੈ।

# ਭਾਈ ਭੁਪਿੰਦਰ ਸਿੰਘ ਪਾਰਸ

ਸੁਰ, ਤਾਲ ਅਤੇ ਲੈਅ ਦੀ ਤ੍ਰਿਬੈਣੀ ਦੇ ਸੁਮੇਲ 'ਚੋਂ ਨਿਕਲੀ ਰਿਆਜ਼ੀ ਤੇ ਮੰਝੀ ਹੋਈ ਮਖ਼ਮਲੀ ਆਵਾਜ਼ ਨੂੰ ਪਾਰਸ ਆਖ ਲੈਣਾ ਬਿਲਕੁਲ ਵਾਜਿਬ ਤੇ ਜਾਇਜ਼ ਹੀ ਲਗਦੈ, ਕਿਉਂਕਿ ਗੁਰਮਤਿ ਸੰਗੀਤ ਸ਼ੈਲੀ ਨੂੰ ਬਰਕਰਾਰ ਰੱਖਦਿਆਂ ਹੋਇਆਂ ਤੇ ਗੁਰ-ਮਰਿਆਦਾ ਦੀ ਪਾਲਣਾ ਕਰਦਿਆਂ ਨਿਰਧਾਰਤ ਰਾਗ-ਰੂਪੀ ਬਰਤਨ 'ਚ ਸ਼ਬਦ ਨੂੰ ਪਾਇਕੇ ਗਾਇਣ ਕਰਨਾ ਹੀ ਪਰਵਦਗਾਰ ਦੀ ਬਾਰਗਾਹ 'ਚ ਹਾਜ਼ਰੀ ਲੁਆਣ ਤੁੱਲ ਹੈ ਤੇ ਗੁਰ-ਹੁਕਮ ਦੀ ਤਾਮੀਲ ਕਰਨਾ ਹੀ ਗਾਇਣ ਕਰਨ ਵਾਲੇ ਕੀਰਤਨੀਏਂ (ਰਾਗੀ) ਦੀ ਨੈਤਿਕਤਾ ਕਹਿਲਾਉਂਦੀ ਹੈ। ਅਜਿਹੇ ਹੀ ਗੁਣੀ-ਜਨ ਤੇ ਪੁਸ਼ਤੈਨੀ ਰਾਗੀ (ਕੀਰਤਨੀਆਂ) 'ਚੋਂ ਇਕ ਹਨ ਭਾਈ ਭੁਪਿੰਦਰ ਸਿੰਘ ਜੀ 'ਪਾਰਸ' (ਅਮਰੀਕਾ ਵਾਲੇ)।

ਗੁਰੂ ਸਵਾਰੇ ਭਾਈ ਭੁਪਿੰਦਰ ਸਿੰਘ ਦਾ ਜਨਮ 1 ਮਈ 1950 ਨੂੰ ਰਾਮਨਗਰ ਕਰਨਾਲ (ਹਰਿਆਣਾ) ਵਿਖੇ ਪਿਤਾ ਸ. ਦਰਬਾਰਾ ਸਿੰਘ ਜੀ ਅਤੇ ਮਾਤਾ ਜੀ ਕੁਲਦੀਪ ਕੌਰ ਜੀ ਦੀ ਕੁੱਖੋਂ ਹੋਇਆ। ਆਪ ਦੇ ਪਿਤਾ ਜੀ ਆਪਣੇ ਸਮੇਂ ਦੇ ਚੰਗੇ ਕੀਰਤਨੀਆਂ 'ਚੋਂ ਸਨ। ਪਿਤਾ ਦਰਬਾਰਾ ਸਿੰਘ ਨੇ ਆਪਣੇ ਇਸ ਪੁੱਤਰ ਅੰਦਰੋਂ ਕੀਰਤਨ ਦਾ ਅੰਕੁਰ ਫੁੱਟਦਿਆਂ ਵੇਖ ਸ੍ਰੀ ਨਨਕਾਣਾ ਸਾਹਿਬ ਜੀ ਦੇ ਪ੍ਰਸਿੱਧ ਤੇ ਉੱਘੇ ਕੀਰਤਨੀਏਂ ਭਾਈ ਜਗਤ ਸਿੰਘ ਜੀ ਪਾਸੋਂ ਮੁੱਢਲੀ ਸੰਗੀਤ ਵਿਦਿਆ ਹਾਸਿਲ ਕਰਨ ਲਈ ਸ਼ਾਗਿਰਦ ਪਾ ਦਿੱਤਾ (ਜੋ ਕਿ ਇਸ ਬਾਲਕ ਭੁਪਿੰਦਰ ਸਿੰਘ ਦੇ ਨਾਨਾ ਜੀ ਹੀ ਸਨ)। ਉਸ ਵਕਤ ਬਾਲਕ ਭੁਪਿੰਦਰ ਸਿੰਘ ਦੀ ਉਮਰ ਸੱਤਾਂ ਕੁ ਵਰ੍ਹਿਆਂ ਦੀ ਹੀ ਸੀ। ਭਾਈ ਜਗਤ ਸਿੰਘ ਜੀ ਤੋਂ ਬਾਅਦ ਉਹਨਾਂ ਹੀ ਸਮਿਆਂ ਦੇ ਪਟਿਆਲਾ ਘਰਾਣੇ ਦੇ ਸੰਸਾਰ ਪ੍ਰਸਿੱਧ ਗਵੱਈਏ ਕੀਰਤਨੀਏਂ ਭਾਈ ਪਾਲ ਸਿੰਘ ਜੀ (ਪਾਲਾ ਜੀ) ਪਾਸੋਂ ਗੁਰਮਤਿ ਸੰਗੀਤ ਦੇ ਕੀਰਤਨ ਦੀਆਂ ਬਾਰੀਕੀਆਂ ਸਿੱਖਣ ਲਈ ਸ਼ਾਗਿਰਦ ਹੋ ਗਏ। ਉਂਜ ਭਾਈ ਪਾਲ ਸਿੰਘ ਜੀ ਪਾਰਸ ਦੇ ਮਾਸੜ ਜੀ ਲਗਦੇ ਸਨ। ਆਪ ਦੇ ਤੀਸਰੇ ਉਸਤਾਦ ਦਿੱਲੀ ਦੇ ਸਿਰਮੌਰ ਤੇ ਉਸਤਾਦ ਰਾਗੀ ਭਾਈ ਪ੍ਰਤਾਪ ਸਿੰਘ ਜੀ ਸਨ ਜੋ ਕਿ ਦਿਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਸਰਵਿਸ ਕਰਦੇ ਸਨ। ਭਾਈ ਪ੍ਰਤਾਪ ਸਿੰਘ ਪਾਸੋਂ ਪਾਰਸ ਜੀ ਨੇ ਭਾਈ ਤਾਬਾ ਜੀ, ਭਾਈ ਜੋਤੀ ਜੀ ਤੇ ਭਾਈ ਚਾਂਦ ਦੀਆਂ ਗਾਇਣ ਕੀਤੀਆਂ ਹੋਈਆਂ ਸ਼ਬਦ-ਰੀਤਾਂ ਤੇ ਬੰਦਸ਼ਾਂ ਦੇ ਖਜ਼ਾਨੇ ਵਿਚੋਂ ਕੁਝ ਪ੍ਰਸ਼ਾਦਿ ਵੀ ਲਿਆ ਪਰ ਪਾਰਸ ਸਾਹਿਬ ਨੇ ਇਥੇ ਹੀ ਬੱਸ ਨਹੀਂ ਕੀਤੀ, ਉਪਰੰਤ ਆਪਣੇ ਸਕੇ ਚਾਚਾ ਜੀ ਭਾਈ ਗੁਲਜ਼ਾਰ ਸਿੰਘ ਰੰਗੀਲਾ ਫਗਵਾੜੇ ਵਾਲਿਆਂ ਪਾਸੋਂ ਵੀ ਰਾਗ ਵਿਦਿਆ ਦੀ ਤਾਲੀਮ ਹਾਸਿਲ ਕੀਤੀ। ਪਰ ਮਨ ਅੰਦਰੋਂ ਕੁਝ ਹੋਰ ਸਿੱਖਣ ਦੀ ਚਾਹਤ ਆਪ ਨੂੰ ਉਸਤਾਦ ਮਹਿੰਦੀ ਹਸਨ ਪਾਸ ਪਾਕਿਸਤਾਨ ਵੱਲ ਵੀ ਲੈ ਗਈ ਤੇ ਆਖਿਰ

'ਚ ਆਲਮੀ ਸ਼ੋਹਰਤ ਦੇ ਮਾਲਕ ਉਸਤਾਦ ਗੁਲਾਮ ਅਲੀ ਖਾਂ ਸਾਹਿਬ ਲਾਹੌਰ (ਪਾਕਿਸਤਾਨ) ਦੇ ਸ਼ਗਿਰਦ ਵੀ ਪੈ ਗਏ। ਫਿਰ 1972 'ਚ ਤਖ਼ਤ ਸ੍ਰੀ ਪਟਨਾ ਸਾਹਿਬ (ਬਿਹਾਰ) ਵਿਖੇ ਸਰਵਿਸ ਸ਼ੁਰੂ ਕਰ ਦਿਤੀ ਅਤੇ ਚੋਖਾ ਸਮਾਂ ਉਥੇ ਹੀ ਕੀਰਤਨ ਕਰਦੇ ਰਹੇ। ਇਸੇ ਸਰਵਿਸ (ਸੇਵਾ) ਦੌਰਾਨ ਦੇਸ਼ ਦੀ ਮਰਹੂਮ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਆਪ ਦਾ ਵਿਸ਼ੇਸ਼ ਸਨਮਾਨ ਕੀਤਾ ਅਤੇ ਇਥੇ ਹੀ ਮਰਹੂਮ ਮਦਰ ਟੈਰੇਸਾ ਨੇ ਵੀ ਢੁੱਕਵਾਂ ਮਾਨ-ਸਨਮਾਨ ਕਰਦਿਆਂ ਹੋਇਆਂ ਹੌਂਸਲਾ ਅਫਜ਼ਾਈ ਕੀਤੀ। ਆਪ ਨੇ ਦਿਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਵੀ ਕੀਰਤਨ ਦੀਆਂ ਸੇਵਾਵਾਂ ਕਰਕੇ ਸੰਗਤਾਂ ਦੀ ਵਾਹਵਾ ਖੱਟੀ। ਫਿਰ ਕੁਝ ਸਮਾਂ ਗੁਰਦੁਆਰਾ ਮਾਡਲ ਟਾਊਨ ਦਿਲੀ ਵਿਖੇ ਵੀ ਹਜ਼ੂਰੀ ਰਾਗੀ ਰਹੇ। ਇਸ ਦੌਰਾਨ ਆਪ ਦੇ ਨਾਲ ਬਤੌਰ ਸਹਾਇਕ ਸੰਸਾਰ ਪ੍ਰਸਿੱਧ ਗਵੱਈਏ ਕੀਰਤਨੀਏਂ ਭਾਈ ਮੋਹਣਪਾਲ ਸਿੰਘ ਜੀ ਪਟਿਆਲੇ ਵਾਲੇ ਵੀ ਸੇਵਾ ਨਿਭਾਉਂਦੇ ਰਹੇ। ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੇ ਚਾਰ ਸੌ ਸਾਲਾ ਸਥਾਪਨਾ ਦਿਵਸ 'ਤੇ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਪ੍ਰਬੰਧਕਾਂ ਵੱਲੋਂ ਅਮਰੀਕਾ 'ਚੋਂ ਉਚੇਚੀ ਆਵਾਜ਼ ਮਾਰ ਕੇ ਵਿਸ਼ੇਸ਼ ਸਨਮਾਨ ਕੀਤਾ ਗਿਆ ਤੇ ਇਸੇ ਤਰ੍ਹਾਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ (ਮਹਾਂਰਾਸ਼ਟਰ) ਦੀ ਪ੍ਰਬੰਧਕ ਕਮੇਟੀ ਤਰਫ਼ੋਂ ਤਿੰਨ ਸੌ ਸਾਲਾ ਗੁਰਗੱਦੀ ਦਿਵਸ 'ਤੇ ਵੀ ਮਾਨ-ਸਨਮਾਨ ਕਰਨਾ ਮਾਣ ਵਾਲੀ ਗੱਲ ਸੀ। ਆਪ ਨੇ ਗੁਰਬਾਣੀ ਦੀ ਸ਼ੁੱਧਤਾ ਨੂੰ ਮੁੱਖ ਰੱਖਦਿਆਂ ਹੋਇਆਂ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਸੰਤ ਬਾਬਾ ਕਰਤਾਰ ਸਿੰਘ ਭਿੰਡਰਾਂ ਵਾਲੀ ਟਕਸਾਲ ਪਾਸੋਂ ਲਈ। ਪਾਰਸ ਜੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਧਾਰਤ ਰਾਗਾਂ ਤੋਂ ਇਲਾਵਾ ਬਹੁਤ ਸਾਰੇ ਬਾਹਰਲੇ ਰਾਗਾਂ ਬਾਰੇ ਵੀ ਭਲੀ ਜਾਣਕਾਰੀ ਤੇ ਮੁਹਾਰਤ ਹਾਸਿਲ ਹੈ। ਇਕੇਰਾਂ ਆਪ ਨੂੰ ਬੰਬੇ ਵਿਖੇ ਕਿਸੇ ਸਟੂਡੀਓ ਵਿਚ ਮਰਹੂਮ ਫ਼ਨਕਾਰ ਮੁਹੰਮਦ ਰਫ਼ੀ ਨੇ ਸੁਣਿਆ ਤਾਂ ਉਹ ਦੰਗ ਰਹਿ ਗਏ ਤੇ ਕਹਿਣ ਲੱਗੇ 'ਪਾਰਸ ਜੀ ਤੁਸੀਂ ਤੇ ਬੰਬੇ ਹੀ ਟਿੱਕ ਜਾਉ ਤੇ ਫਿਲਮਾਂ ਲਈ ਗਾਉਣਾ ਸ਼ੁਰੂ ਕਰ ਦਿਉ' ਪਰ ਪਾਰਸ ਜੀ ਕਹਿਣ ਲੱਗੇ ਕਿ ਮੈਂ ਤਾਂ ਬਾਬੇ ਨਾਨਕ ਲਈ ਹੀ ਗੀਤ ਗਾਉਣੇ ਨੇ। ਜੇਕਰ ਆਪ ਦੀ ਉੱਚ ਸਰੋਤ ਬਾਰੇ ਗੱਲ ਕਰੀਏ ਤਾਂ ਉਹ ਵੀ ਸਿੱਖਰੀ ਸਰੋਤ ਹੈ। ਜਿਵੇਂ ਕਿ ਆਪ ਸਿਰਫ਼ ਮਿਆਰੀ ਸੰਗੀਤ ਤੇ ਗਵੱਈਆਂ ਨੂੰ ਹੀ ਸੁਣਦੇ ਨੇ। ਮਿਸਾਲ ਵਜੋਂ ਉਸਤਾਦ ਨਜ਼ਾਕਤ ਅਲੀ ਸਲਾਮਤ ਅਲੀ (ਸ਼ਾਮ ਚੁਰਾਸੀ) ਪੁਰਾਣੇ ਰਾਹਤ ਫਤਹਿ ਅਲੀ, ਗੁਲਾਮ ਅਲੀ ਸਾਹਿਬ, ਮਹਿੰਦੀ ਹਸਨ, ਮਧੂ ਰਾਣੀ, ਆਸ਼ਾ ਭੌਂਸਲੇ, ਜਗਜੀਤ ਸਿੰਘ ਜੀ ਇਤਿਆਦਿਕ। ਇੰਜ ਹੀ ਗੁਰੂ ਕੇ ਰਾਗੀਆਂ 'ਚੋਂ ਭਾਈ ਜੱਸਾ ਪਾਲਾ ਜੀ, ਭਾਈ ਗੁਰਮੁਖ ਸਿੰਘ, ਸਰਮੁਖ ਸਿੰਘ, ਭਾਈ ਜੋਗਿੰਦਰ ਸਿੰਘ, ਮਹਿੰਦਰ ਸਿੰਘ, ਭਾਈ ਬਖਸ਼ੀਸ਼ ਸਿੰਘ, ਭਾਈ ਪ੍ਰਿਥੀਪਾਲ ਸਿੰਘ ਮੋਹਣਪਾਲ ਸਿੰਘ ਤੇ ਭਾਈ ਨਿਰਮਲ ਸਿੰਘ 'ਖਾਲਸਾ' ਇਤਿਆਦਿਕ। ਕਮਾਲ ਦੀ ਗੱਲ ਹੈ ਕਿ ਪਾਰਸ ਜੀ ਕੀਰਤਨ ਤੋਂ ਇਲਾਵਾ ਕਲਾਸੀਕਲ, ਗਜ਼ਲ, ਠੁਮਰੀ ਤੇ ਲਾਈਟ ਵੀ ਬਾਖ਼ੂਬੀ ਨਾਲ ਗਾਇਣ ਕਰ ਲੈਂਦੇ ਨੇ। ਮਰਹੂਮ ਸਖਸ਼ੀਅਤ ਪੰਥ-ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ ਆਪ ਨੂੰ ਬਹੁਤ ਹੀ ਪਿਆਰ ਦੇਂਦੇ ਸਨ। ਇੰਜ ਹੀ ਮਰਹੂਮ ਸਖਸ਼ੀਅਤ ਸਿੰਘ ਸਾਹਿਬ ਹਰਭਜਨ ਸਿੰਘ ਖਾਲਸਾ (ਯੋਗੀ ਜੀ) ਅਮਰੀਕਾ ਵਾਲੇ ਆਪ ਦੀ ਕਦਰ ਕਰਦਿਆਂ ਨਿਊ-ਮੈਕਸੀਕੋ ਐਸਪਨੋਲਾ ਗੁਰੂ ਰਾਮਦਾਸ

ਆਸ਼ਰਮ (ਅਮਰੀਕਾ) ਵਿਖੇ ਬੁਲਾ ਕੇ ਗੋਰੇ ਸਿੰਘਾਂ ਨੂੰ ਸੰਗੀਤ ਦੀ ਤਾਲੀਮ ਦੇਣ ਲਈ ਸੇਵਾਵਾਂ ਲੈਂਦੇ ਰਹੇ ਨੇ। ਆਪ ਜੀ 1984 ਵਿਚ ਹੋਏ ਸਿੱਖ ਮਾਰੂ ਦੰਗਿਆਂ ਦੌਰਾਨ ਹਿੰਦੁਸਤਾਨ ਤੋਂ ਬਦਜ਼ਨ ਤੇ ਨਿਰਾਸ਼ ਹੋ ਕੇ ਆਪਣੇ ਇਸ ਵਤਨ ਨੂੰ ਸਦਾ ਲਈ ਹੀ ਤਿਆਗ ਕੇ ਅਲਵਿਦਾ ਆਖ ਗਏ ਤੇ ਜਾ ਵੱਸੇ ਅਮਰੀਕਾ ਦੀ ਧਰਤੀ 'ਤੇ। ਇਥੇ ਹੀ ਆਪ ਬਹੁਤ ਸਮਾਂ ਕਲੀਵਲੈਂਡ (ਉਹਾਇਉ ਸਟੇਟ) ਵਿਖੇ ਗੁਰੂ-ਘਰ ਦੀ ਸੇਵਾ ਕਰਦੇ ਰਹੇ। ਉਪਰੰਤ ਬਹੁਤ ਲੰਮਾ ਸਮਾਂ ਸਿੱਖ ਸੈਂਟਰ ਗੁਰੂ-ਘਰ ਹਿਊਸਟਨ (ਟੈਕਸਾਸ) ਅਮਰੀਕਾ ਵਿਖੇ ਮੁੱਖ ਗ੍ਰੰਥੀ ਅਤੇ ਹਜ਼ੂਰੀ ਕੀਰਤਨੀਏਂ ਵੀ ਰਹੇ। ਫਿਰ ਕੁਝ ਸਮੇਂ ਲਈ ਆਪ ਵਰਜੀਨੀਆਂ ਵੀ ਰਹੇ। ਉਪਰੰਤ ਫਿਰ ਦੁਬਾਰਾ ਸੰਗਤਾਂ ਦੀ ਪੁਰਜ਼ੋਰ ਮੰਗ ਅਨੁਸਾਰ ਗੁਰੂ-ਘਰ ਸ਼ੂਗਰਲੈਂਡ ਹਿਊਸਟਨ (ਟੈਕਸਾਸ) ਅਮਰੀਕਾ ਵਿਖੇ ਹੀ ਪਰਤ ਕੇ ਸੇਵਾ ਨੂੰ ਸਮਰਪਿਤ ਹੋ ਗਏ। ਆਪ ਦੀਆਂ ਹੁਣ ਤੱਕ ਮਾਰਕੀਟ ਵਿਚ ਕੁਝ ਕੈਸਟਾਂ ਵੀ ਆ ਚੁੱਕੀਆਂ ਨੇ। ਜਿਵੇਂ ਕਿ ਐਚ.ਐਮ.ਵੀ, ਟੀ--ਸੀਰੀਜ਼ ਅਤੇ ਪਾਰਸ ਜਿਹੀਆਂ ਕੰਪਨੀਆਂ 'ਚ 5-6 ਕੈਸੇਟਾਂ ਕੀਤੀਆਂ ਨੇ। ਅੱਜਕਲ ਆਪ ਦੇ ਵੱਡੇ ਫਰਜ਼ੰਦ (ਸਪੁੱਤਰ) ਜਸਵਿੰਦਰ ਸਿੰਘ ਪਾਰਸ ਨੇ ਪਾਰਸ ਨਾਮਕ ਫਿਲਮ ਅਤੇ ਮਿਊਜ਼ਕ ਕੰਪਨੀ ਦਿਲੀ ਵਿਖੇ ਖੋਲੀ ਹੈ। ਆਪ ਦੇ ਦੋਵੇਂ ਸਪੁੱਤਰ ਜਸਵਿੰਦਰ ਸਿੰਘ ਤੇ ਨਵਜੋਤ ਸਿੰਘ ਅਤਿ ਸੁਰ 'ਚ ਹਨ। ਇੰਜ ਆਪ ਦੀਆਂ ਚਾਰੇ ਸਪੁੱਤਰੀਆਂ ਹਰਜਿੰਦਰ ਕੌਰ, ਗੁਰਪ੍ਰੀਤ ਕੌਰ, ਜਤਿੰਦਰ ਕੌਰ ਅਤੇ ਹਰਵਿੰਦਰ ਕੌਰ ਵੀ ਅਤਿ ਸੁਰ ਅਤੇ ਬਾਰੀਕੀ ਨਾਲ ਗਾਇਣ ਕਰਨ ਦੀ ਮੁਹਾਰਤ ਰੱਖਦੀਆਂ ਨੇ। ਆਪ ਦੀ ਸੁਘੜ ਪਤਨੀ ਗੁਰਦੇਵ ਕੌਰ ਵੀ ਸੰਗੀਤ ਦੀ ਉਚੇਰੀ ਸਮਝ ਰੱਖਦੀ ਹੈ ਜੋ ਇਸ ਵਕਤ ਹਿਊਸਟਨ ਸ਼ਹਿਰ ਵਿਖੇ ਪਾਰਸ ਜੀ ਦੇ ਨਾਲ ਹੀ ਜ਼ਿੰਦਗੀ ਬਸਰ ਕਰ ਰਹੀ ਏ। ਪਿਆਰੇ ਤੇ ਡਾਹਢੇ ਸੁਰੀਲੇ ਪਾਰਸ ਭਾਈ-ਜਾਨ ਨੂੰ ਮੈਂ ਅਤਿ ਨੇੜੇ ਹੋ ਕੇ ਨਿਹਾਰਿਆ ਤੇ ਸੁਣਿਆ ਹੈ, ਜੋ ਕਿ ਬਹੁਤ ਹੀ ਬਾਰੀਕੀ ਤੇ ਡੂੰਘਿਆਈ ਤੱਕ ਜਾਣ ਦੀ ਕਾਬਲੀਅਤ ਰੱਖਦੇ ਨੇ। ਇਹ ਹੀ ਕਾਰਨ ਹੈ ਕਿ ਮੇਰੇ ਮਾਣਮੱਤੇ ਉਸਤਾਦ ਗੁਲਾਮ ਅਲੀ ਖਾਂ ਸਾਹਿਬ ਪਾਕਿਸਤਾਨ ਵਾਲੇ ਅਕਸਰ ਹੀ ਪਾਰਸ ਦੀ ਗਾਇਕੀ ਦੀ ਤਾਰੀਫ਼ ਕਰਦੇ ਨੇ ਤੇ ਜਦੋਂ ਕਦੀ ਵੀ ਪਾਰਸ ਦੀ ਗੱਲ ਤੁਰਦੀ ਹੈ ਤਾਂ ਖਾਂ ਸਾਹਿਬ ਮੈਨੂੰ ਮੁਖਾਤਿਬ ਹੁੰਦਿਆਂ ਇੰਜ ਆਖਦੇ ਨੇ 'ਨਿਰਮਲ ਜੀ, ਪਾਰਸ ਸੁਰੀਲਾ ਏ ਤੇ ਬੜਾ ਹੀ ਪਿਆਰਾ ਬੰਦਾ ਏ।' ਜ਼ਿਕਰਯੋਗ ਹੈ ਕਿ ਮੈਂ ਤੇ ਪਾਰਸ ਜੀ ਦੋਵੇਂ ਹੀ ਉਸਤਾਦ ਗੁਲਾਮ ਅਲੀ ਜੀ ਦੇ ਸ਼ਗਿਰਦ ਹਾਂ ਤੇ ਇਸ ਤਰ੍ਹਾਂ ਗੁਰ-ਭਾਈ ਵੀ ਹਾਂ। ਭਾਈ ਭੁਪਿੰਦਰ ਸਿੰਘ ਪਾਰਸ ਸਾਹਿਬ ਜਿਥੇ ਰੂਹਾਨੀ ਤੌਰ 'ਤੇ ਕੀਰਤਨ ਦੀ ਸੇਵਾ 'ਚ ਹਾਜ਼ਿਰ ਨੇ, ਉਥੇ ਨਾਲ-ਨਾਲ ਸਮਾਜਿਕ ਤੌਰ 'ਤੇ ਦੀਨ ਦੁਖੀਆਂ ਤੇ ਲੋੜਵੰਦ ਮਰੀਜ਼ਾਂ ਦੀ ਸੇਵਾ ਕਰਨਾ ਵੀ ਆਪਣਾ ਫਰਜ਼ ਸਮਝਦੇ ਨੇ। ਇਸੇ ਤਹਿਤ ਆਪ ਨੇ ਪਾਰਸ ਚੈਰੀਟੇਬਲ ਟਰੱਸਟ ਦਿੱਲੀ ਕਾਇਮ ਕੀਤਾ ਹੈ ਜੋ ਕਿ ਮੋਤੀਆ ਬਿੰਦ ਅਤੇ ਅੱਖਾਂ ਦੇ ਰੋਗੀਆਂ ਲਈ ਵਰਦਾਨ ਹੋ ਨਿਬੜਿਆ ਹੈ ਅਤੇ ਇਸ ਟਰੱਸਟ ਦੀ ਜ਼ਿੰਮੇਵਾਰੀ ਆਪ ਦੇ ਵੱਡੇ ਸਪੁੱਤਰ ਭਾਈ ਜਸਵਿੰਦਰ ਸਿੰਘ ਆਪ ਦੇ ਵੱਡੇ ਭਾਗ ਜਾਣ ਕੇ ਤਨਦੇਹੀ ਨਾਲ ਨਿਭਾਅ ਰਹੇ ਨੇ ਜੋ ਕਿ ਕਾਮਯਾਬੀ ਨਾਲ ਝੰਡੇ ਬੁਲੰਦ ਕਰ ਰਿਹੈ। ਭਾਈ ਪਾਰਸ ਜਿਹੇ ਗੁਣੀਜਨ ਕੀਰਤਨੀਏਂ ਸਿੱਖ ਪੰਥ ਦੀ ਉਹ ਧਰੋਹਰ ਤੇ ਜਾਗੀਰ ਹੈ ਜਿਸ ਦੀ ਸਾਂਭ ਸੰਭਾਲ ਕਰਨਾ ਸਾਡੀ ਸਭਨਾਂ ਦੀ ਮੁੱਢਲੀ ਜ਼ਿੰਮੇਵਾਰੀ ਹੈ, ਕਿਉਂਕਿ ਹੁਣ ਰਬਾਬੀ

ਪਰੰਪਰਾ ਨੂੰ ਸਮਰਪਿਤ ਗੁਰਮਤਿ ਸੰਗੀਤ ਸ਼ੈਲੀ ਦੇ ਰੋਸ਼ਨਿ-ਏ-ਚਿਰਾਗਾਂ ਦੀ ਲੋਅ ਦਿਨੋਂ-ਦਿਨ ਮੱਧਮ ਪੈਂਦੀ ਜਾ ਰਹੀ ਹੈ ਜੋ ਕਿ ਇਕ ਚਿੰਤਾ ਦਾ ਵਿਸ਼ਾ ਹੈ। ਪਰ ਲਗਦੈ ਕਿ ਸ਼ਾਇਦ ਸਾਡੇ ਪਾਸ ਤੇ ਹੁਣ ਇਹਨਾਂ ਰੂਹਾਨੀ ਚਿਰਾਗਾਂ 'ਚ ਤੇਲ ਪਾਉਣ ਦੀ ਫੁਰਸਤ ਹੀ ਕਿੱਥੇ? ਤੇ ਜਾਪਦਾ ਏ ਭੁਲੱਕੜ ਕੌਮ ਤੇ ਹੁਣ ਇਹ ਵੀ ਭੁੱਲ ਗਈ ਜਾਪਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਤੇ ਅਸਲ ਸਿੱਖ ਕੇਵਲ ਤੇ ਕੇਵਲ ਰਬਾਬੀ ਹੀ ਸੀ। ਸੋ ਸਾਡੀ ਗੁਰਮਤਿ ਸੰਗੀਤ ਦੀ ਉੱਚਤਮ ਸ਼ੈਲੀ ਦੀ ਹੋਂਦ ਨੂੰ ਜਿਤਨਾ ਮੌਜੂਦਾ ਸਮੇਂ ਖੋਰਾ ਲੱਗਾ ਹੈ ਪਹਿਲਾਂ ਕਦੀ ਵੀ ਨਹੀਂ ਸੀ ਅਤੇ ਇਹ ਸਭ ਰਬਾਬੀ ਸਿੱਖ ਕੀਰਤਨੀਆਂ ਨੂੰ ਅੱਖੋਂ-ਪਰੋਖੇ ਤੇ ਅਣਗੌਲਿਆਂ ਕਰਨ ਕਰਕੇ ਹੀ ਅਸੀਂ ਇਸ ਕਗਾਰ 'ਤੇ ਪੁੱਜ ਗਏ ਹਾਂ। ਸੱਚ ਤਾਂ ਇਹ ਵੇ ਕਿ ਜੇਕਰ ਗੁਰਮਤਿ ਸੰਗੀਤ ਸ਼ੈਲੀ ਵਿਚੋਂ ਇੰਜ ਹੀ ਰਬਾਬੀ, ਰਾਗੀਆਂ ਤੇ ਕੀਰਤਨੀਆਂ ਨੂੰ ਮਨਫ਼ੀ ਕਰਦੇ ਰਹੇ ਤਾਂ ਇਹ ਗੁਰੂਆਂ ਦੀ ਬਖਸ਼ੀ ਹੋਈ ਕੀਰਤਨ-ਸ਼ੈਲੀ ਅਲੋਪ ਹੋ ਕੇ ਬੀਤੇ ਸਮੇਂ ਦੀ ਇਕ ਗਾਥਾ ਹੀ ਰਹਿ ਜਾਵੇਗੀ ਤੇ ਲਗਦਾ ਫਿਰ ਕੁਝ ਇਸ ਤਰ੍ਹਾਂ ਹੀ ਕਹਿਣਾ ਪਵੇਗਾ 'ਨਹੀਉਂ ਲੱਭਣੇ ਲਾਲ ਗਵਾਚੇ ਮਿੱਟੀ ਨਾ ਫਰੋਲ ਜੋਗੀਆ।'

# ਭਾਈ ਗੁਰਮੇਲ ਸਿੰਘ

ਕੀਰਤਨ ਜਗਤ ਦੀ ਰੂਹਾਨੀ ਦੁਨੀਆਂ ਵਿਚ 1970ਵਿਆਂ ਦੌਰਾਨ ਉਭਰਵੇਂ, ਨਿਵੇਕਲੇ ਤੇ ਮਨਮੋਹਕ ਸਰੋਦੀ ਅਵਾਜ਼ ਦੇ ਅੰਦਾਜ਼ ਨਾਲ ਸਿੱਖ ਸੰਗਤਾਂ 'ਚ ਜਿਸ ਰਾਗੀ ਜੱਥੇ ਨੇ ਦਸਤਕ ਦਿਤੀ ਸੀ, ਉਸ ਸੰਸਾਰ ਪ੍ਰਸਿੱਧ ਰਾਗੀ ਜੱਥੇ ਦਾ ਨਾਮ ਭਾਵੇਂ ਕਿਸੇ ਜਾਣ-ਪਹਿਚਾਣ ਦਾ ਮੁਹਥਾਜ ਤਾਂ ਨਹੀਂ ਪਰ ਆਪ ਵੱਲੋਂ ਕੀਤੀਆਂ ਹੋਈਆਂ ਸੇਵਾਵਾਂ ਦਾ ਜ਼ਿਕਰ ਕਰਨਾ ਸਾਡੇ ਸਭਨਾਂ ਲਈ ਤੇ ਗੁਰਮਤਿ ਸੰਗੀਤ ਪ੍ਰੇਮੀਆਂ ਵਾਸਤੇ ਡਾਹਢੇ ਮਾਣ ਵਾਲੀ ਗੱਲ ਹੋਵੇਗੀ। ਭਾਈ ਗੁਰਮੇਲ ਸਿੰਘ ਜੀ ਦਾ ਜਨਮ ਪਿਤਾ ਸ. ਬਦਰੀ ਸਿੰਘ ਜੀ ਦੇ ਗ੍ਰਿਹ ਮਾਤਾ ਜੈ ਕੌਰ ਦੀ ਕੁੱਖੋਂ ਪਿੰਡ ਬੋਂਡੇ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਸੰਨ 1951 ਵਿਚ ਹੋਇਆ ਸੀ। ਆਪ ਜੀ ਚੌਹਾਂ ਹੀ ਭਰਾਵਾਂ ਵਿਚੋਂ ਅਤੇ ਇਕਲੌਤੀ ਭੈਣ ਨਾਲੋਂ ਸਭਨਾਂ ਤੋਂ ਛੋਟੇ ਥਾਂ 'ਤੇ ਸਨ। ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਪੰਜ ਜਮਾਤਾਂ ਤੱਕ ਪੜ੍ਹਾਈ ਕੀਤੀ ਅਤੇ ਸਕੂਲ ਅਤੇ ਜਮਾਤ ਵਿਚ ਸਦਾ ਹੀ ਗੁਣਗੁਣਾਉਂਦੇ ਰਹਿਣਾ ਆਪ ਜੀ ਦੀ ਆਦਤ ਵਿਚ ਸ਼ਾਮਲ ਸੀ, ਕਿਉਂਕਿ ਆਪ ਜੀ ਦੇ ਗਲੇ ਅੰਦਰੋਂ ਖ਼ੁਦਾਈ ਨੂਰ ਤੇ ਬਚਪਨ ਵਿਚ ਹੀ ਟਪਕਣ ਲੱਗ ਪਿਆ ਸੀ ਤੇ ਇਹ ਹੀ ਸ਼ੌਕ ਆਪ ਜੀ ਨੂੰ ਰਾਜਸਥਾਨ ਦੇ ਉੱਘੇ ਇਤਿਹਾਸਿਕ ਅਸਥਾਨ ਗੁਰਦੁਆਰਾ ਬੁੱਢਾ ਜੌਹੜ (ਜ਼ਿਲਾ ਗੰਗਾਨਗਰ) ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਏ ਜਾ ਰਹੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਲ ਨੂੰ ਲੈ ਗਿਆ। ਇਸ ਕਾਲਜ ਦਾ ਨਾਮ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਮਿਸ਼ਨਰੀ ਕਾਲਜ ਹੈ। ਪਰ ਉਂਜ ਗੁਰਦੁਆਰਾ ਬੁੱਢਾ ਜੌਹੜ ਦੇ ਅੰਦਰ ਪਹਿਲਾਂ ਵੀ ਇਕ ਸੰਗੀਤ ਵਿਦਿਆਲਾ ਮੌਜੂਦ ਸੀ। ਆਪ ਜੀ 11-12 ਸਾਲ ਦੀ ਉਮਰ ਵਿਚ ਹੀ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਬਾਬਾ ਫਤਹਿ ਸਿੰਘ ਜੀ ਦੇ ਸੰਪਰਕ ਵਿਚ ਆ ਗਏ ਤੇ ਇਸੇ ਹੀ ਕਾਲਜ ਵਿਚ ਆਪ ਜੀ ਦੇ ਮੌਜੂਦਾ ਸਾਥੀਆਂ ਭਾਈ ਗੁਰਬਚਨ ਸਿੰਘ ਅਤੇ ਭਾਈ ਕੁਲਦੀਪ ਸਿੰਘ ਨਾਲ ਮੇਲ ਹੋਇਆ ਜੋ ਕਿ ਇਕੋ ਹੀ ਵਿਦਿਆਲੇ (ਕਾਲਜ) ਅਤੇ ਇਕੋ ਹੀ ਉਸਤਾਦ ਪਾਸੋਂ ਸੰਗੀਤਕ ਵਿਦਿਆ ਦੀ ਪ੍ਰਾਪਤੀ ਕਰ ਰਹੇ ਸਨ, ਯਾਨੀ ਕਿ ਭਾਈ ਗੁਰਮੇਲ ਸਿੰਘ ਜੀ ਦੇ ਮੁੱਢਲੇ ਸੰਗੀਤਕ ਉਸਤਾਦ ਗਿਆਨੀ ਪ੍ਰੀਤਮ ਸਿੰਘ ਜੀ ਤੂਰ ਸਨ ਜੋ ਕਿ ਬਹੁਤ ਹੀ ਗੁਣਾਂ ਭਰਪੂਰ ਉਸਤਾਦ ਸਨ। ਸ੍ਰੀਮਾਨ ਸੰਤ ਬਾਬਾ ਫਤਹਿ ਸਿੰਘ ਜੀ ਜ਼ਿਆਦਾ ਰਾਜਸਥਾਨ ਹੀ ਰਹਿੰਦੇ ਸਨ ਤੇ ਉਹਨਾਂ ਦਾ ਬੁੱਢਾ ਜੌਹੜ ਵਿਖੇ ਹਮੇਸ਼ਾਂ ਹੀ ਆਉਣਾ ਜਾਣਾ ਬਣਿਆ ਰਹਿੰਦਾ ਸੀ। ਸੰਤ ਫਤਹਿ ਸਿੰਘ ਜੀ ਖ਼ੁਦ ਅਤਿ ਸੁਰੀਲਾ ਕੀਰਤਨ ਕਰਿਆ ਕਰਦੇ ਸਨ ਸੋ ਇਕ ਰੋਜ਼ ਸੰਤ ਫਤਿਹ ਸਿੰਘ ਜੀ ਦੀ ਪਾਰਖੂ ਨਜ਼ਰ ਭਾਈ ਗੁਰਮੇਲ ਸਿੰਘ ਦੇ ਇਸ ਬਾਲਕ ਜੱਥੇ ਵੱਲੋਂ ਕੀਤੇ ਜਾ ਰਹੇ ਕੀਰਤਨ 'ਤੇ ਪਈ ਤਾਂ ਉਹਨਾਂ ਹਿਸਾਬ ਲਾ ਲਿਆ ਕਿ ਗੋਦੜੀ ਅੰਦਰ ਤਿੰਨ ਲਾਲ ਛੁਪੇ ਹੋਏ ਨੇ

ਸੋ ਆਪ ਨੇ ਇਹਨਾਂ ਬਾਲਕ ਕੀਰਤਨੀਆਂ ਦੀ ਡਾਹਢੀ ਹੌਂਸਲਾ ਅਫਜ਼ਾਈ ਕੀਤੀ ਤੇ ਹੋਰ ਮਿਹਨਤ ਰਿਆਜ਼ ਕਰਨ ਲਈ ਵੀ ਪ੍ਰੇਰਿਆ। ਸੋ ਗਿਆਨੀ ਪ੍ਰੀਤਮ ਸਿੰਘ ਤੂਰ ਹੁਰਾਂ ਵੀ ਇਹਨਾਂ ਹੋਣਹਾਰ ਸ਼ਾਗਿਰਦਾਂ ਵੱਲ ਉਚੇਚਾ ਧਿਆਨ ਦੇਣਾ ਸ਼ੁਰੂ ਕਰ ਦਿਤਾ ਅਤੇ ਦੇਖਦਿਆਂ-ਦੇਖਦਿਆਂ ਹੀ ਇਹ ਲਾਲਾਂ ਦੀ ਤਿਕੜੀ ਆਪਣੇ ਜੌਹਰ ਵਿਖਾਉਣ ਲੱਗੀ ਸੋ ਜਦੋਂ ਸੰਗੀਤਕ ਵਿਦਿਆ ਦਾ ਕੋਰਸ ਪੂਰਾ ਹੋਇਆ ਤਾਂ ਸੰਤ ਫਤਹਿ ਸਿੰਘ ਜੀ ਨੇ ਇਸ ਰਾਗੀ ਜੱਥੇ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਚਲ ਰਹੇ ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਜੀਂਦ (ਹਰਿਆਣਾ) ਵਿਖੇ ਕੀਰਤਨ ਦੀ ਸੇਵਾ ਲਈ ਭੇਜ ਦਿਤਾ। ਕੁਝ ਕੁ ਸਮਾਂ ਬੀਤਣ ਉਪਰੰਤ ਆਪ ਜੀ ਨੂੰ ਕਮੇਟੀ ਨੇ ਗੁਰਦੁਆਰਾ ਸੰਤੋਖਸਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਭੇਜ ਦਿਤਾ। ਇਸ ਮੁਕੱਦਸ ਅਸਥਾਨ ਪੁਰ ਆਪ ਜੀ ਦਾ ਰਾਗੀ ਜੱਥਾ ਤਕਰੀਬਨ 1969 ਤੋਂ ਲੈ ਕੇ 1977 ਤੱਕ ਨਿਰੰਤਰ ਸੇਵਾ ਕਰਦਾ ਰਿਹਾ ਅਤੇ ਕੀਰਤਨ ਵਿਚ ਹੋਰ ਵੀ ਜ਼ਿਆਦਾ ਅਗੰਮੀ ਪਰਪੱਕਤਾ ਆ ਗਈ ਤੇ ਇੰਜ ਕਰਕੇ ਇਸ ਸੁਰੀਲੇ ਰਾਗੀ ਜੱਥੇ ਨੇ ਸੰਗਤਾਂ ਦਾ ਧਿਆਨ ਆਪਣੇ ਵੱਲ ਖਿਚਿਆ। ਸੋ ਇਸੇ ਹੀ ਧਿਆਨ ਦੇ ਬਲਬੂਤੇ ਆਪ ਗੁਰਦੁਆਰਾ ਸੰਤੋਖਸਰ ਤੋਂ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਅੰਦਰ ਆ ਗਏ ਤੇ ਆਪਣੇ ਰਸਮਈ ਕੀਰਤਨ ਦੁਆਰਾ ਸੰਗਤਾਂ ਵਿਚ ਵਧੇਰੇ ਚਰਚਾ ਦਾ ਵਿਸ਼ਾ ਬਣ ਗਏ ਅਤੇ ਸਿੱਖ ਸੰਗਤਾਂ ਵਿਚ ਅਤਿ ਦੀ ਪ੍ਰਸਿੱਧੀ ਹਾਸਿਲ ਕਰਕੇ ਪੰਥ ਦਾ ਸਿਰਮੌਰ ਜੱਥਾ ਅਖਵਾਉਣ ਲੱਗ ਪਿਆ। ਸਿੱਖ ਸੰਗਤਾਂ ਅਤੇ ਦੇਸ਼-ਵਿਦੇਸ਼ ਵਿਚ ਆਪ ਜੀ ਦੀ ਇਤਨੀ ਕੁ ਮੰਗ ਹੋ ਗਈ ਕਿ ਦਫ਼ਤਰ ਵਾਸਤੇ ਡਿਊਟੀਆਂ ਲਾਉਣੀਆਂ ਔਖੀਆਂ ਜਾਪਣ ਲੱਗੀਆਂ। ਪਰ ਕਿਉਂਕਿ ਆਪ ਦੇ ਰਾਗੀ ਜੱਥੇ ਦੇ ਕੀਰਤਨ ਵਿਚ ਠਹਿਰਾਉ ਤੇ ਵੇਗ ਇਤਨਾ ਬਾ-ਕਮਾਲ ਸੀ ਕਿ ਹਰ ਬਸ਼ਰ ਹੀ ਵਾਹ-ਵਾਹ ਕਰ ਉੱਠਦਾ। ਭਾਈ ਗੁਰਮੇਲ ਸਿੰਘ ਜੀ ਦੀ ਭਰਵੀਂ ਤੇ ਮੰਝੀ ਹੋਈ ਰਿਆਜ਼ੀ ਆਵਾਜ਼ ਅੰਦਰ ਇਕ ਗ਼ੈਬੀ ਖਿੱਚ ਹੈ ਜੋ ਸਰੋਤੇ ਦੇ ਧੁਰ ਅੰਦਰ ਤੱਕ ਲਹਿ ਜਾਣ ਦੀ ਕਾਬਲੀਅਤ ਰੱਖਦੀ ਹੈ। ਬਚਪਨ ਵਿਚ ਮੈਂ ਖ਼ੁਦ ਵੀ ਸਿਰਫ਼ ਆਪ ਦੇ ਰਾਗੀ ਜੱਥੇ ਦੇ ਕੀਰਤਨ ਤੋਂ ਹੀ ਜ਼ਿਆਦਾ ਪ੍ਰਭਾਵਿਤ ਸਾਂ। ਭਾਈ ਗੁਰਮੇਲ ਸਿੰਘ ਜੀ ਦੇ ਸਹਾਇਕ ਭਾਈ ਗੁਰਬਚਨ ਸਿੰਘ ਜੀ ਦੀਆਂ ਤੇ ਕਿਆ ਹੀ ਬਾਤਾਂ ਨੇ। ਆਪ ਜੀ ਅਤਿ ਦੇ ਸੁਰੀਲੇ ਤੇ ਤਾਰਸਪਤਕ ਦੇ ਤਮਾਮ ਹੀ ਸੁਰਾਂ ਤੀਕਰ ਘੁੰਮ-ਫਿਰ ਆਉਣਾ ਮਾਮੂਲੀ ਗੱਲ ਹੈ ਜੋ ਕਿ ਅਤਿ ਦੀਆਂ ਬਾਰੀਕ ਸੁਰਾਂ ਰਾਹੀਂ ਸਿਰ ਚੜ੍ਹ ਬੋਲਦੇ ਹਨ ਤੇ ਇੰਜ ਕਰਕੇ ਦੋਹਾਂ ਦਾ ਤਾਲਮੇਲ ਸੋਨੇ ਤੇ ਸੁਹਾਗੇ ਵਾਲੀ ਗੱਲ ਹੈ। ਹਾਲਾਂ ਕਿ ਭਾਈ ਗੁਰਮੇਲ ਸਿੰਘ ਜੀ ਖ਼ੁਦ ਮੰਨਦੇ ਨੇ ਕਿ ਭਾਈ ਗੁਰਬਚਨ ਸਿੰਘ ਮੇਰੇ ਤੋਂ ਸੀਨੀਅਰ ਨੇ, ਪਰ ਜੱਥੇ ਦੇ ਇਕੱਠ ਤੇ ਮਿੱਲਤ ਨੂੰ ਸਾਹਵੇਂ ਰੱਖਕੇ ਕਦੀ ਵੀ ਆਪਣੇ ਆਪ ਨੂੰ ਜਥੇਦਾਰ ਨਹੀਂ ਜਾਣਿਆ ਤੇ ਨਾ ਹੀ ਕਦੀ ਮਾਇਆ ਦੀਆਂ ਵੰਡੀਆਂ ਨੂੰ ਹੇਠਾਂ ਉਤਾਂਹ ਹੀ ਕੀਤਾ। ਬੱਸ ਜੋ ਵੀ ਆ ਜਾਵੇ ਸਭ ਦੀ ਬਰਾਬਰ ਵੰਡ ਕਰ ਲੈਣੀ ਇਸ ਜਥੇ ਦੀ ਇਕ ਵਿਲੱਖਣਤਾ ਰਹੀ ਹੈ। ਭਾਈ ਗੁਰਮੇਲ ਸਿੰਘ ਦੇ ਤੀਸਰੇ ਤਬਲੇ ਵਾਲੇ ਸਾਥੀ ਭਾਈ ਕੁਲਦੀਪ ਸਿੰਘ ਜੀ ਨੇ ਜਿਹਨਾਂ ਦੇ ਤਬਲੇ ਅੰਦਰ ਡਾਹਢੀ ਲੱਚਕ ਤੇ ਸਫਾਈ ਹੈ ਆਪ ਦਾ ਹੱਥ ਬਹੁਤ ਹੀ ਮਿੱਠਾ ਤੇ ਕਲਾਤਮਿਕ ਤਾਂ ਹੈ ਈ, ਪਰ ਭਾਈ ਕੁਲਦੀਪ ਸਿੰਘ ਖੁਦ ਵੀ ਬਹੁਤ ਹੀ ਨਿੰਮਰ ਤੇ ਗੁਰਮੁਖ ਗੁਰੂ ਸਵਾਰੇ ਸਿੱਖ ਨੇ ਜੋ ਸਦਾ ਨਾਮ ਰੰਗ

ਦੀ ਮਸਤੀ ਵਿਚ ਹੀ ਡੁੱਬੇ ਦਿਖਾਈ ਦੇਂਦੇ ਨੇ। ਸਭ ਤੋਂ ਅਹਿਮ ਤੇ ਖਾਸ ਗੱਲ ਤੇ ਗੁਣ ਜੋ ਸਿਰਫ਼ ਇਸ ਇਕੋ-ਇਕ ਜੱਥੇ ਵਿਚ ਹੀ ਹੈ, ਉਸ ਤੋਂ ਸਾਨੂੰ ਸਭਨਾਂ ਨੂੰ ਪ੍ਰੇਰਨਾ ਲੈਣੀ ਚਾਹੀਦੀ ਹੈ। ਯਾਨੀਕਿ ਇਹ ਰਾਗੀ ਜਥਾ ਸੰਨ 1967-68 ਤੋਂ ਲੈ ਕੇ ਅੱਜ ਤੱਕ ਸੰਨ 2011 ਤੱਕ ਵੀ ਇਕੱਠਾ ਹੀ ਹੈ ਜੋ ਕਿ ਅੱਧੀ ਸਦੀ ਤੋਂ ਵੀ ਵਧੀਕ ਸਮਾਂ ਬਣਦਾ ਹੈ। ਪਰ ਕੀ ਸਿੱਖ ਕੌਮ ਅਤੇ ਪੰਥ ਐਸੇ ਆਦਰਸ਼ਿਕ ਰਾਗੀ ਜੱਥੇ ਦੀ ਕਦੀ ਗੋਲਡਨ ਜੁਬਲੀ ਮਨਾਏਗੀ? ਭਾਈ ਗੁਰਮੇਲ ਸਿੰਘ ਨੇ ਕੁਝ ਕੁ ਸਮਾਂ ਸਵਰਗੀ ਮਾਸਟਰ ਪ੍ਰਤਾਪ ਚੰਦਰ ਅੰਮ੍ਰਿਤਸਰ ਪਾਸੋਂ ਵੀ ਸੰਗੀਤ ਦੀ ਵਿਦਿਆ ਪ੍ਰਾਪਤ ਕੀਤੀ ਹੈ। ਇਹ ਰਾਗੀ ਜੱਥਾ ਸਭ ਤੋਂ ਜ਼ਿਆਦਾ ਪ੍ਰਭਾਵਿਤ ਮਹਾਨ ਗਜ਼ਲ ਸਮਰਾਟ ਉਸਤਾਦ ਗੁਲਾਮ ਅਲੀ ਖਾਂ ਸਾਹਿਬ ਪਾਕਿਸਤਾਨ ਤੋਂ ਹੈ ਤੇ ਜਿਹਨਾਂ ਨੇ ਉਹਨਾਂ ਦੀ ਗਾਇਕੀ ਨੂੰ ਅਪਣਾ ਕੇ ਹੀ ਸ਼ਬਦ ਕੀਰਤਨ ਨੂੰ ਇਕ ਨਵਾਂ ਰੰਗ ਦਿੱਤਾ ਜੋ ਕਿ ਪ੍ਰਵਾਨ ਚੜ੍ਹ ਗਿਆ। ਅਕਾਸ਼ਵਾਣੀ ਜਲੰਧਰ ਤੋਂ ਆਪ ਦਾ ਰਾਗੀ ਜੱਥਾ ਬੀ-ਹਾਈ ਕਲਾਸ ਵਿਚ ਆਉਂਦਾ ਹੈ ਤੇ ਸਭ ਤੋਂ ਵਧੀਕ ਸ਼ਬਦ ਆਪ ਦੇ ਹੀ ਵਜਦੇ ਰਹੇ ਨੇ, ਜਿਵੇਂ ਕਿ ਆਪ ਦੇ ਰਾਗੀ ਜੱਥੇ ਦੇ ਗਾਏ ਹੋਏ ਇਹ ਸ਼ਬਦ 'ਬੇਗਮਪੁਰਾ ਸ਼ਹਿਰ ਕੋ ਨਾਉਂ' 'ਨਾਹੀਂ ਛੋਡਉ ਰੇ ਬਾਬਾ ਰਾਮ ਨਾਮ' ਤੇ ਹੋਰ ਬਹੁਤ ਸਾਰੇ ਸ਼ਬਦ ਮਸ਼ਹੂਰ ਹੋ ਗਏ ਸਨ ਜੋ ਅੱਜ-ਤੱਕ ਵੀ ਗਾਏ ਤੇ ਸੁਣੇ ਜਾ ਸਕਦੇ ਨੇ। ਭਾਈ ਗੁਰਮੇਲ ਸਿੰਘ ਹੁਰੀਂ ਵੇਹਲੇ ਸਮੇਂ ਗੁਲਾਮ ਅਲੀ ਖਾਂ, ਮਹਿੰਦੀ ਹਸਨ ਹੁਸੈਨ ਬਖਸ਼, ਇਮਿਤਿਆਜ਼ ਅਲੀ, ਰਿਆਜ਼ ਅਲੀ ਇਤਿਆਦਿਕ ਨੂੰ ਸੁਣਦੇ ਨੇ ਤੇ ਇਸੇ ਤਰ੍ਹਾਂ ਕਲਾਸੀਕਲ ਗਵੱਈਆਂ 'ਚੋਂ ਪੰਡਤ ਭੀਮ ਸੈਨ ਜੋਸ਼ੀ, ਮੁਸਤਫਾ ਅਲੀ, ਸੁਨੰਦਾ ਪਟਨਾਇਕ, ਪਰਵੀਨ ਸੁਲਤਾਨਾ, ਪੰਡਤ ਜਸਰਾਜ, ਨਜ਼ਾਕਤ ਅਲੀ, ਸਲਾਮਤ ਅਲੀ, ਨੁਸਰਤ ਫਤਹਿ ਅਲੀ ਖਾਂ ਨੂੰ ਹੀ ਸੁਣਦੇ ਨੇ। ਆਪਣੇ ਚਹੇਤੇ ਕੀਰਤਨੀਏ ਰਾਗੀ ਜੱਥਿਆਂ ਵਿਚੋਂ ਭਾਈ ਬਲਬੀਰ ਸਿੰਘ, ਭਾਈ ਬਖਸ਼ੀਸ ਸਿੰਘ, ਭਾਈ ਮੋਹਨਪਾਲ ਪ੍ਰਿਥੀਪਾਲ ਸਿੰਘ, ਅਮਰੀਕ ਸਿੰਘ ਸੂਰਮਾ, ਭਾਈ ਚਤੁਰ ਸਿੰਘ ਸਿੰਧੀ ਤੇ ਭਾਈ ਨਿਰਮਲ ਸਿੰਘ ਖਾਲਸਾ ਇਤਿਆਦਿਕ ਨੂੰ ਪਸੰਦ ਕਰਦੇ ਨੇ। ਭਾਈ ਗੁਰਮੇਲ ਸਿੰਘ ਜੀ ਦਾ ਰਾਗੀ ਜਥਾ ਭਾਰਤ ਤੋਂ ਇਲਾਵਾ ਬਹੁਤ ਸਾਰੇ ਦੇਸ਼ਾਂ ਵਿਚ ਵੀ ਕੀਰਤਨ ਦੀ ਸੇਵਾ ਕਰ ਚੁੱਕਾ ਹੈ। ਆਪ ਸਿੰਘਾਪੁਰ, ਮਲੇਸ਼ੀਆ, ਥਾਈਲੈਂਡ, ਹਾਂਗਕਾਂਗ, ਇੰਗਲੈਂਡ, ਨਿਊਜ਼ੀਲੈਂਡ, ਕੈਨੇਡਾ, ਅਮਰੀਕਾ ਤੇ ਕੁਵੈਤ ਆਦਿਕ ਬਹੁਤ ਸਾਰੇ ਦੇਸ਼ਾਂ ਵਿਚ ਜਾ ਚੁੱਕੇ ਨੇ। ਦਰਬਾਰ ਸਾਹਿਬ ਜੀ ਤੋਂ ਬਾਹਰ ਵਿਦੇਸ਼ਾਂ ਵਿਚ ਜਾਣ ਦੀ ਪਹਿਲ ਭਾਈ ਗੁਰਮੇਲ ਸਿੰਘ ਹੁਰਾਂ ਹੀ ਕੀਤੀ ਸੀ। ਸੰਤ ਬਾਬਾ ਫਤਹਿ ਸਿੰਘ ਤੋਂ ਲੈ ਕੇ ਸੰਤ ਚੰਨਣ ਸਿੰਘ, ਸੰਤ ਹਰਚੰਦ ਸਿੰਘ ਲੌਂਗੋਵਾਲ ਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਤੱਕ ਸਭ ਹੀ ਆਪ ਦਾ ਅਥਾਹ ਮਾਣ-ਸਤਿਕਾਰ ਕਰਦੇ ਸਨ। ਸ. ਮਨਜੀਤ ਸਿੰਘ ਕਲਕੱਤਾ ਸੈਕਟਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪ ਦੇ ਵੱਡੇ ਕਦਰਦਾਨਾਂ ਵਿਚੋਂ ਇਕ ਹਨ। ਜਦੋਂ ਮੈਂ ਸੰਨ 1974-76 ਦੇ ਸ਼ੈਸਨ ਦੌਰਾਨ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਤੋਂ ਗੁਰਮਤਿ ਸੰਗੀਤ ਦੀ ਤਾਲੀਮ ਹਾਸਿਲ ਕਰ ਰਿਹਾ ਸਾਂ ਉਹਨਾਂ ਵਕਤਾਂ ਵਿਚ ਆਪ ਦਾ ਰਾਗੀ ਜਥਾ ਗਲੀ ਛਬੀਲ ਵਾਲੀ ਦੇ ਪ੍ਰਕਰਮਾਂ ਵਾਲੇ ਕੁਆਰਟਰ ਵਿਚ ਰਹਿੰਦਾ ਸੀ। ਮੈਂ ਜਦੋਂ ਕਦੀ ਵੀ ਕਾਲਜ ਤੋਂ ਸ੍ਰੀ ਦਰਬਾਰ ਸਾਹਿਬ ਜੀ ਵਿਚ ਮੱਥਾ ਟੇਕਣ ਆਉਣਾ ਤੇ ਜਦੋਂ ਭਾਈ ਗੁਰਮੇਲ

ਸਿੰਘ ਦੇ ਕੁਆਟਰਾਂ 'ਚ ਜਾਣਾ ਤੇ ਜਾਂਦਿਆਂ ਤੱਕਣਾ ਕਿ ਆਪ ਦਾ ਰਾਗੀ ਜਥਾ ਰਿਆਜ਼, ਮਿਹਨਤ ਵਿਚ ਮਗਨ ਹੁੰਦਾ ਸੀ ਅਤੇ ਇਸ ਦੌਰਾਨ ਨਵੀਂ ਤੋਂ ਨਵੀਂ ਬੰਦਸ਼ ਤਿਆਰ ਕਰਨ 'ਤੇ ਜ਼ੋਰ ਦੇਂਦੇ ਹੋਏ ਤੱਕੇ ਜਾਂਦੇ ਸਨ ਤੇ ਇਹਨਾਂ ਨਵੀਨ ਤੇ ਨਿਵੇਕਲੀ ਸ਼ੈਲੀ ਦੀਆਂ ਤਮਾਮ ਰੀਤਾਂ ਨੂੰ ਸੁਰਾਂ ਵਿਚ ਕੈਦ ਕਰਨ ਦਾ ਕੰਮ ਆਪ ਦੇ ਸੂਝਵਾਨ ਸਹਾਇਕ ਭਾਈ ਗੁਰਬਚਨ ਸਿੰਘ ਜੀ ਕਰਦੇ ਦਿਖਾਈ ਦੇਂਦੇ ਸਨ ਤੇ ਫਿਰ ਇਹ ਪੂਰਾ ਹੀ ਰਾਗੀ ਜਥਾ ਦਬੱਲ ਮਿਹਨਤ ਕਰਦਾ ਸੀ। ਆਪ ਦੀ ਇਕ ਸ਼ਬਦ ਰੀਤ ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ॥ ਤਾਂ ਬਹੁਤ ਹੀ ਕਮਾਲ ਦੀ ਸੀ। ਕਦੀ-ਕਦਾਈਂ ਜਦੋਂ ਕਦੇ ਭਾਈ ਗੁਰਬਚਨ ਸਿੰਘ ਛੁੱਟੀ 'ਤੇ ਹੁੰਦੇ ਤਾਂ ਭਾਈ ਗੁਰਮੇਲ ਸਿੰਘ ਹੁਰਾਂ ਨਾਲ ਮੈਨੂੰ ਭੇਜ ਦਿੰਦੇ ਤੇ ਇੰਜ ਕਰਕੇ ਜਿਥੇ ਮੈਨੂੰ ਇਕ ਚੰਗਾ ਤੇ ਮਿਆਰੀ ਕੀਰਤਨ ਸੁਨਣ ਨੂੰ ਮਿਲ ਜਾਂਦਾ ਸੀ, ਉਥੇ ਮੈਨੂੰ ਬਹੁਤ ਕੁਝ ਸਿੱਖਣ ਲਈ ਵੀ ਪ੍ਰਾਪਤ ਹੋ ਜਾਂਦਾ ਸੀ। ਆਪ ਦੇ ਜਥੇ ਵਿਚ ਮੈਂ ਇਕ ਹੋਰ ਰੂਹਾਨੀ ਸਿਫਤ ਤੱਕੀ ਹੈ ਜੋ ਕਿ ਨਿਤਨੇਮ ਤੋਂ ਇਲਾਵਾ ਬਹੁਤ ਸਾਰੀ ਬਾਣੀ ਪੜਣਾ ਵੀ ਨਿਤ-ਕਰਮ ਹੈ ਜਿਸ ਦੀ ਕਿ ਤਮਾਮ ਸਿੱਖ ਸੰਗਤਾਂ ਵਿਚ ਚਰਚਾ ਵੀ ਹੈ। 1984 ਦੇ ਘਲੂਘਾਰੇ ਦੌਰਾਨ ਆਪ ਦੇ ਰਾਗੀ ਜੱਥੇ ਦੇ ਪ੍ਰਕਰਮਾਂ ਵਾਲੇ ਕੁਆਰਟਰ ਢਹਿ-ਢੇਰੀ ਹੋ ਗਏ ਤੇ ਸਭ ਕੁਝ ਲੁੱਟਿਆ-ਪੁੱਟਿਆ ਵੀ ਗਿਆ, ਜਿਸ ਕਾਰਨ ਆਪ ਦਾ ਰਾਗੀ ਜਥਾ ਕੁਝ ਬਦਜ਼ਨ ਤੇ ਉਚਾਟ ਜਿਹਾ ਰਹਿਣ ਲੱਗਾ। ਆਖਿਰ ਸੰਨ 1992 ਵਿਚ ਆਪ ਆਪਣੇ ਰਾਗੀ ਜਥੇ ਸਮੇਤ ਹੀ ਆਪਣੇ ਵਤਨ (ਭਾਰਤ) ਨੂੰ ਛੱਡ ਕੇ ਪੱਕੇ ਤੌਰ 'ਤੇ ਹੀ ਸੱਤ ਸਮੁੰਦਰੋਂ ਪਾਰ ਅਮਰੀਕਾ ਦੀ ਧਰਤੀ ਨਿਊਯਾਰਕ ਸ਼ਹਿਰ ਜਾ ਵੱਸੇ। ਵਿਦੇਸ਼ ਦੀਆਂ ਸਿੱਖ ਸੰਗਤਾਂ ਨੇ ਆਪ ਦੇ ਰਾਗੀ ਜਥੇ ਨੂੰ ਖਿੜੇ ਮੱਥੇ ਪ੍ਰਵਾਨ ਕਰਦਿਆਂ ਹੋਇਆ ਖੁਸ਼ਆਮ-ਦੀਦ ਆਖਿਆ ਅਤੇ ਇਹ ਰਾਗੀ ਜਥਾ ਸਦਾ ਲਈ ਅਮਰੀਕਾ ਵਾਲਿਆਂ ਦਾ ਹੀ ਹੋ ਗਿਆ। ਪਰ ਵਤਨ ਪੰਜਾਬ/ਹਿੰਦੁਸਤਾਨ ਦੀਆਂ ਸਿੱਖ ਸੰਗਤਾਂ ਆਪ ਦੇ ਜੱਥੇ ਨੂੰ ਫਿਰ ਵੀ ਨਾ ਭੁਲਾ ਸਕੀਆਂ। ਅੱਜ ਵੀ ਹਰ ਸਾਲ ਜਦੋਂ ਕਦੀ ਵੀ ਭਾਈ ਗੁਰਮੇਲ ਸਿੰਘ ਦਾ ਰਾਗੀ ਜਥਾ ਭਾਰਤ ਵਾਪਸ ਆਉਂਦਾ ਹੈ ਤਾਂ ਸਿੱਖ ਸੰਗਤਾਂ ਅੱਖਾਂ 'ਤੇ ਬਿਠਾਉਂਦੀਆਂ ਨਹੀਂ ਥੱਕਦੀਆਂ। ਭਾਈ ਗੁਰਮੇਲ ਸਿੰਘ ਨੂੰ ਤੀਹ ਤੋਂ ਚਾਲੀ ਰਾਗਾਂ ਵਿਚ ਗਾਉਣ ਦੀ ਮੁਹਾਰਤ ਹਾਸਿਲ ਹੈ ਅਤੇ ਆਸਾ ਜੀ ਦੀ ਵਾਰ ਤੋਂ ਇਲਾਵਾ ਪੰਜ ਕੁ ਸੌ ਸ਼ਬਦ ਵੀ ਯਾਦ ਨੇ। ਆਪ ਇਕ ਜ਼ਿੰਦਗੀ ਦੀ ਸੁਖਦ ਘਟਨਾ ਦਾ ਜ਼ਿਕਰ ਕਰਦੇ ਹੋਏ ਫ਼ਖਰ ਨਾਲ ਦਸ ਰਹੇ ਸਨ ਕਿ ਇਕ ਵਾਰੀ ਦੇਵੀ ਤਾਲਾਬ ਜਲੰਧਰ ਦੇ ਗੁਰੂ-ਘਰ ਵਿਖੇ ਕੀਰਤਨ ਦਰਬਾਰ ਹੋ ਰਿਹਾ ਸੀ ਤਾਂ ਉਥੇ ਸਟੇਜ਼ ਸਕੱਤਰ ਦੀ ਸੇਵਾ ਅਕਾਸ਼ਵਾਣੀ ਰੇਡੀਓ ਵਾਲੇ ਭਾਈ ਜੋਧ ਸਿੰਘ ਜੀ ਕਰ ਰਹੇ ਸਨ। ਭਾਈ ਗੁਰਮੇਲ ਸਿੰਘ ਦਾ ਟਾਈਮ ਮੁੱਕ ਚੁੱਕਾ ਸੀ ਪਰ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਖੜੋ ਕੇ ਆਖਣ ਲੱਗ ਪਈਆਂ ਕਿ ਸਾਨੂੰ ਬੇਗਮਪੁਰਾ ਸ਼ਹਰ ਕੋ ਨਾਉਂ॥ ਸ਼ਬਦ ਸੁਣਾਉ, ਸੋ ਸੰਗਤਾਂ ਦੇ ਹੁਕਮ 'ਤੇ ਭਾਈ ਸਾਹਿਬ ਨੇ ਫਿਰ ਉਹ ਰੰਗ ਬੰਨਿਆ ਕਿ ਜੋ ਬਿਆਨ ਤੋਂ ਬਾਹਰ ਹੈ। ਭਾਈ ਸਾਹਿਬ ਦੱਸਦੇ ਨੇ ਕਿ ਸਾਡੇ ਵੇਲਿਆਂ 'ਚ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਦਸ ਰਾਗੀ ਜਥੇ ਹੁੰਦੇ ਸਨ ਜੋ ਕਿ ਇਕ ਤੋਂ ਇਕ ਵੱਧਕੇ ਗੁਰਮਤਿ ਸੰਗੀਤ ਨੂੰ ਸਮਰਪਿਤ ਸੀ ਅਤੇ ਸਾਰੇ ਹੀ ਰਾਗੀ ਜਥੇ ਕੀਰਤਨ ਦੀ ਸ਼ੁਰੂਆਤ ਗੁਰਮਤਿ ਸੰਗੀਤ ਸ਼ੈਲੀ ਦੀ ਵਿਧੀ ਅਨੁਸਾਰ ਹੀ ਕਰਦੇ

ਸਨ। ਪਹਿਲਾਂ ਅਲੰਕਾਰ ਤੇ ਡੰਡਾਉਤ ਸਮੇਂ ਵਿਲੰਬਤ ਲੈਅ ਦਾ ਠੇਕਾ, ਫਿਰ ਮੱਧ ਲੈਅ ਤੇ ਫਿਰ ਕਿਧਰੇ ਦਰੁਤ ਲੈਅ ਦੀ ਵਾਰੀ ਆਉਣੀ ਤੇ ਇਸੇ ਤਰ੍ਹਾਂ ਵੱਡੇ-ਵੱਡੇ ਤਾਲਾਂ ਵਿਚ ਗਾਇਣ ਕਰਨ ਨੂੰ ਪਹਿਲ ਦਿਤੀ ਜਾਂਦੀ ਸੀ ਪਰ ਅਫ਼ਸੋਸ ਕਿ ਮੌਜੂਦਾ ਸਮੇਂ 'ਤੇ ਸਿਰਫ਼ ਇਕ ਹੀ ਚਲੰਤ ਜਿਹਾ ਠੇਕਾ ਕਹਿਰਵਾ ਹੀ ਰਹਿ ਗਿਆ ਹੈ ਜੋ ਇਸ ਸਾਰੀ ਹਲਕੀ ਫੁਲਕੀ ਦੇਣ ਤੇ ਸ਼ੈਲੀ ਦੇ ਨਿਘਾਰ ਲਈ ਭਾਈ ਗੋਪਾਲ ਸਿੰਘ ਜਿਹੇ ਅਣਸਿੱਖੇ ਹੋਏ ਕੀਰਤਨੀਏਂ ਹੀ ਜ਼ਿੰਮੇਵਾਰ ਨੇ। ਕਾਸ਼! ਇਸ ਆ ਚੁੱਕੇ ਨਿਘਾਰ ਪ੍ਰਤੀ ਮੌਜੂਦਾ ਪ੍ਰਬੰਧਕ ਚੇਤੰਨ ਹੋ ਕੇ ਮੁੜ ਉਸੇ ਗੁਰਮਤਿ ਸ਼ੈਲੀ ਦੀ ਵਾਪਸੀ ਲਈ ਹੰਭਲਾ ਮਾਰ ਸਕਣ। ਜੇ ਗਲ ਕਰੀਏ ਕਿ ਭਾਈ ਗੁਰਮੇਲ ਸਿੰਘ ਹੁਰਾਂ ਨੇ ਕਿਤਨੇ ਕੁ ਰਾਗੀ ਤਿਆਰ ਕੀਤੇ ਨੇ ਤਾਂ ਮਾਣ ਨਾਲ ਕਹਿਣਾ ਪਵੇਗਾ ਕਿ ਆਪ ਦੇ ਚਹੇਤੇ ਸ਼ਾਗਿਰਦਾਂ ਵਿਚੋਂ ਗਲੀ ਸੱਤੋ ਵਾਲੀ ਅੰਮ੍ਰਿਤਸਰ ਤੋਂ ਭਾਈ ਸੁਰਜੀਤ ਸਿੰਘ ਯੂ.ਐਸ.ਏ. ਵਾਲੇ, ਭਾਈ ਸੂਬੇਗ ਸਿੰਘ ਜੀ ਫਿਰੋਜ਼ਪੁਰ ਵਾਲੇ। ਸਵ. ਬੀਬੀ ਰਾਜ ਕੌਰ ਅੰਮ੍ਰਿਤਸਰ ਵਾਲੇ ਇਤਿਆਦਿਕਾਂ ਬਾਰੇ ਮੈਨੂੰ ਜਾਣਕਾਰੀ ਹੈ। ਅੱਜ ਅੱਧੀ ਸਦੀ ਤੋਂ ਵਧੀਕ ਸਮਾਂ ਹੋ ਗਿਆ ਹੈ ਕਿ ਇਹ ਜਥਾ ਅਜੇ ਵੀ ਪਹਿਲਾਂ ਵਾਂਗਰ ਹੀ ਬਰਕਰਾਰ ਹੈ ਤੇ ਮੈਨੂੰ ਪੱਕਾ ਯਕੀਨ ਹੈ ਕਿ ਇਹ ਪੀਡੀ ਸਾਂਝ ਤੇ ਗੰਢ ਟੁੱਟਣ ਵਾਲੀ ਨਹੀਂ ਹੈ। ਸ਼ਾਲਾ! ਇਹ ਰਾਗੀ ਜਥਾ ਇੰਜ ਹੀ ਸਿੱਖ ਸੰਗਤਾਂ ਦੀਆਂ ਅਸੀਸਾਂ ਮਾਣਦਾ ਹੋਇਆ ਕੀਰਤਨ ਦੀਆਂ ਰੂਹਾਨੀ ਛਹਿਬਰਾਂ ਲਾਉਂਦਾ ਰਹੇ। ਨਵੇਂ ਕੀਰਤਨੀਆਂ ਵਾਸਤੇ ਆਪ ਦਾ ਰਾਗੀ ਜਥਾ ਇਕ ਆਦਰਸ਼ ਹੈ।

# ਭਾਈ ਕੁਲਵੰਤ ਸਿੰਘ ਪ੍ਰਭਾਤ

ਭਰਵੀਂ, ਸਪੱਸ਼ਟ, ਸੋਜ਼ਮਈ ਅਤੇ ਮਘ ਦੀ ਤਰ੍ਹਾਂ ਗੂੰਜਾਂ ਪਾਉਂਦੀ ਹੋਈ ਮਖ਼ਮਲੀ ਆਵਾਜ਼ ਦੁਆਰਾ ਗੁਰਬਾਣੀ ਕੀਰਤਨ ਨੂੰ ਸੁਣਦਿਆਂ ਜਦੋਂ ਕਿਸੇ ਜਗਿਆਸੂ ਦੇ ਅੰਦਰੋਂ ਹਨੇਰਾ ਗਾਇਬ ਹੋ ਕੇ ਪ੍ਰਭਾਤ ਹੋ ਜਾਵੇ ਤਾਂ ਸਮਝ ਲਵੋ ਗੁਰੂ ਕੇ ਲਾਡਲੇ ਕੀਰਤਨੀਏਂ ਭਾਈ ਕੁਲਵੰਤ ਸਿੰਘ 'ਪ੍ਰਭਾਤ' ਕੀਰਤਨ ਕਰ ਰਹੇ ਨੇ। ਐਸੀ ਗ਼ੈਬੀ ਜਾਦੂਈ ਤੇ ਖਿੱਚ ਭਰਪੂਰ ਸਦਾਅ (ਆਵਾਜ਼) ਜੇਹੜੀ ਕਿ ਉਸ ਪਰਵਦਗ਼ਾਰ ਦੀ ਬਾਰਗਾਹ ਤੱਕ ਸਹਿਜੇ ਹੀ ਲੈ ਜਾਂਦੀ ਹੋਵੇ ਦਾ ਕੌਣ ਨਹੀਂ ਆਨੰਦ ਮਾਨਣਾ ਚਾਹੁੰਦਾ ਹੋਵੇਗਾ। ਭਾਈ ਕੁਲਵੰਤ ਸਿੰਘ ਪ੍ਰਭਾਤ ਦਾ ਰੋਮ-ਰੋਮ ਵੀ ਗੁਰਮਤਿ ਸੰਗੀਤ ਨੂੰ ਸਮਰਪਿਤ ਹੈ। ਆਪ ਦਾ ਜਨਮ 17 ਜੂਨ, 1954 ਨੂੰ ਪਿੰਡ ਜੱਬੋਵਾਲ ਜ਼ਿਲਾ ਅੰਮ੍ਰਿਤਸਰ ਵਿਖੇ ਪਿਤਾ ਭਾਈ ਗੁਰਮੇਜ ਸਿੰਘ ਅਤੇ ਮਾਤਾ ਮਹਿੰਦਰ ਕੌਰ ਜੀ ਦੀ ਕੁੱਖੋਂ ਹੋਇਆ। ਭਾਈ ਕੁਲਵੰਤ ਸਿੰਘ ਦੇ ਪਿਤਾ ਗਿਆਨੀ ਗੁਰਮੇਜ ਸਿੰਘ ਬੇਦਲ ਆਪਣੇ ਵਕਤਾਂ ਦੇ ਮਹਾਨ ਕੀਰਤਨੀਏਂ ਗਿਆਨੀ ਪੂਰਨ ਸਿੰਘ ਨਿਹੰਗ ਸੰਤਸਰ ਵਾਲਿਆਂ ਨਾਲ ਮ੍ਰਿਦੰਗ ਵਜਾਉਣ ਦੀ ਸੇਵਾ ਨਿਭਾਉਂਦੇ ਸਨ। ਗਿਆਨੀ ਪੂਰਨ ਸਿੰਘ ਜੀ ਉਹ ਕੀਰਤਨੀਏਂ ਸਨ ਜਿਹਨਾਂ ਨੂੰ ਸੱਚਖੰਡ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਭਾਈ ਬਲਬੀਰ ਸਿੰਘ ਸ਼੍ਰੋਮਣੀ ਰਾਗੀ ਵਰਗੇ ਸਿਰਮੌਰ ਕੀਰਤਨੀਏਂ ਵੀ ਸੁਨਣ ਖਾਤਿਰ ਉਹਨਾਂ ਦੇ ਅਸਥਾਨ 'ਤੇ ਜਾਂਦੇ ਸਨ, ਕਿਉਂਕਿ ਗਿਆਨੀ ਪੂਰਨ ਸਿੰਘ ਆਪਣਾ ਨਿੱਜ ਅਸਥਾਨ ਛੱਡ ਕੇ ਬਾਹਰ ਕਿਧਰੇ ਵੀ ਨਹੀਂ ਜਾਂਦੇ ਸਨ, ਇਸ ਲਈ ਤਮਾਮ ਹੀ ਗੁਣੀ-ਜਨ ਲੋਕ ਵੀ ਆਪ ਨੂੰ ਸੁਨਣ ਲਈ ਚੱਲਕੇ ਆਉਂਦੇ ਸਨ। ਇਹ ਅਸਥਾਨ ਕੀਰਤਨ ਤੋਂ ਪ੍ਰਸੰਨ ਹੋ ਕੇ ਬਾਬਾ ਗੁਰਬਖਸ਼ ਸਿੰਘ ਜੀ ਮਸਤੂਆਣੇ ਵਾਲੇ (ਬ੍ਰਹਮ ਗਿਆਨੀ) ਨੇ ਆਪ ਗਿਆਨੀ ਜੀ ਨੂੰ ਦਿੱਤਾ ਸੀ ਤੇ ਇਹ ਪਵਿੱਤਰ ਅਸਥਾਨ ਹੀ (ਸੰਤਸਰ) ਭਾਈ ਕੁਲਵੰਤ ਸਿੰਘ ਪ੍ਰਭਾਤ ਦੇ ਕੀਰਤਨ ਦਾ ਪਹਿਲਾ ਪੜਾਅ ਬਣਿਆ। ਇਸ ਅਸਥਾਨ ਪੁਰ ਨੇਮ ਨਾਲ ਰੋਜ਼ਾਨਾ ਹੀ ਆਪਣੇ ਪਿਤਾ ਨਾਲ ਆਉਣਾ, ਸੇਵਾ ਕਰਨੀ ਅਤੇ ਗਿਆਨੀ ਪੂਰਨ ਸਿੰਘ ਦਾ ਕੀਰਤਨ ਸ੍ਰਵਣ ਕਰਨਾ ਨਿਤਕਰਮ ਬਣ ਗਿਆ ਤੇ ਇਥੋਂ ਬਾਲਕ ਕੁਲਵੰਤ ਸਿੰਘ ਨੂੰ ਕੀਰਤਨ ਕਰਨ ਦਾ ਚਾਉ ਉੱਠਿਆ। ਗਿਆਨੀ ਪੂਰਨ ਸਿੰਘ ਜੀ ਬਹੁਤ ਹੀ ਵਿਲੱਖਣ ਤਰੀਕੇ ਨਾਲ ਅਤੇ ਪੁਰਾਤਨ ਰੀਤਾਂ ਅਨੁਸਾਰ ਕੀਰਤਨ ਕਰਦੇ ਸਨ, ਜਿਸਦਾ ਸਾਇਆ ਭਾਈ ਸਾਹਿਬ ਦੇ ਕੀਰਤਨ ਉੱਤੇ ਵੀ ਨਜ਼ਰ ਆਉਂਦਾ ਹੈ। ਗਿਆਨੀ ਜੀ ਦੇ ਅਕਾਲ ਚਲਾਣਾ ਕਰਨ ਉਪਰੰਤ ਭਾਈ ਕੁਲਵੰਤ ਸਿੰਘ ਆਪਣੇ ਵੱਡੇ ਭਰਾ ਮੁਖਤਿਆਰ ਸਿੰਘ ਨਾਲ ਸੰਨ 1972 ਵਿਚ ਦਿੱਲੀ ਆ ਗਏ ਅਤੇ ਚੰਗੇ ਉਸਤਾਦ ਦੀ ਭਾਲ ਵਿਚ ਟੁਰ ਪਏ। ਇਕ ਸਾਲ ਦੀ ਭਾਲ ਉਪਰੰਤ ਭਾਈ ਮੁਖਤਿਆਰ ਸਿੰਘ ਆਪਣੇ ਛੋਟੇ ਭਰਾ ਕੁਲਵੰਤ ਸਿੰਘ ਨੂੰ ਪ੍ਰੋਫੈਸਰ ਅਰਜਨ ਸਿੰਘ

ਜੀ ਪਾਸ ਲੈ ਗਏ (ਜੋ ਕਿ ਗਿਆਨ ਸਿੰਘ ਅਲਮਸਤ ਦੇ ਦਾਮਾਦ ਸਨ) ਅਤੇ ਵਿਧੀ ਪੂਰਵਕ ਕੀਰਤਨ ਸਿਖਾਉਣ ਦੀ ਬੇਨਤੀ ਕੀਤੀ ਜੋ ਪ੍ਰਵਾਨ ਹੋ ਗਈ। 1973 ਵਿਚ ਸਭ ਤੋਂ ਪਹਿਲਾਂ ਤਬਲੇ 'ਤੇ ਹੱਥ ਰਖਵਾਇਆ ਗਿਆ। ਇਕ ਰੋਜ਼ ਭਾਈ ਕੁਲਵੰਤ ਸਿੰਘ ਪ੍ਰਭਾਤ ਆਪਣੇ ਹੀ ਧਿਆਨ 'ਚ ਮਸਤ, ਭਾਈ ਸਮੁੰਦ ਸਿੰਘ ਜੀ ਦੀ ਸ਼ਬਦ ਰੀਤ ਕੋਊ 'ਹਰਿ ਸਮਾਨ ਨਹੀਂ ਰਾਜਾ' ਗਾ ਰਹੇ ਸਨ, ਤਾਂ ਪ੍ਰੋਫੈਸਰ ਅਰਜਨ ਸਿੰਘ ਜੀ ਚੁੱਪ-ਚਾਪ ਪਿੱਛੇ ਖੜੇ ਹੋ ਕੇ ਸੁਣਦੇ ਰਹੇ, ਸੁਣਕੇ ਅਜਿਹੇ ਪ੍ਰਸੰਨ ਚਿੱਤ ਹੋਏ ਤੇ ਆਖਣ ਲੱਗੇ ਵਾਹ ਮੇਰੇ ਬੱਚੇ ਹੁਣ ਤੂੰ ਤਬਲਾ ਛੱਡ ਅਤੇ ਹਰਮੋਨੀਅਮ ਪਕੜ, ਸੋ ਉਸ ਰੋਜ਼ ਤੋਂ ਹੀ ਉਸਤਾਦ ਨੇ ਸ਼ਾਗਿਰਦ ਨੂੰ ਤਨਦੇਹੀ ਨਾਲ ਰਾਗ ਵਿਦਿਆ ਦਾ ਪਾਠ ਪੜਾਉਣਾ ਸ਼ੁਰੂ ਕਰ ਦਿੱਤਾ। ਛੇ ਸਾਲ ਤੱਕ ਪ੍ਰੋਫੈਸਰ ਅਰਜਨ ਸਿੰਘ ਹੁਰਾਂ ਪਾਸੋਂ ਸਿੱਖਣ ਉਪਰੰਤ ਭਾਈ ਕੁਲਵੰਤ ਸਿੰਘ ਨੇ ਪਹਿਲੀ ਵਾਰ ਆਪਣਾ ਰਾਗੀ ਜੱਥਾ ਬਣਾ ਕੇ ਕਿਸੇ ਸਥਾਨਕ ਸਿੰਘ ਸਭਾ ਗੁਰਦੁਆਰੇ ਵਿਖੇ ਕੀਰਤਨ ਦੀ ਸੇਵਾ ਸ਼ੁਰੂ ਕਰ ਦਿਤੀ ਤੇ ਇੰਜ ਹੀ ਚਾਰ ਪੰਜ ਸਾਲ ਵਿਚ ਵੱਖ-ਵੱਖ ਅਸਥਾਨਾਂ ਅੰਦਰ ਸੇਵਾ ਨਿਭਾਉਣ ਉਪਰੰਤ ਸੰਨ 1984 ਵਿਚ ਦਿਲੀ ਦੇ ਸਿਰਮੌਰ ਸਿੰਘ ਸਭਾ ਗੁਰਦੁਆਰੇ ਮਾਡਲ ਟਾਊਨ ਵਿਖੇ ਸੇਵਾ ਸ਼ੁਰੂ ਕਰ ਦਿਤੀ, ਜਿਥੋਂ ਸੰਗਤਾਂ ਵਿਚ ਅਜਿਹੇ ਪਰਵਾਨ ਹੋਏ ਕਿ ਨਿਰੰਤਰ ਚੌਵੀਆਂ ਸਾਲਾਂ ਤੱਕ ਸਿੱਖ ਸੰਗਤਾਂ ਨੇ ਕਿਧਰੇ ਵੀ ਨਾ ਜਾਣ ਦਿਤਾ। ਸੰਨ 1994 ਵਿਚ ਮਾਡਲ ਟਾਊਨ ਗੁਰਦੁਆਰੇ ਸਥਿੱਤ ਜਦੋਂ ਇਕ ਦਹਾਕਾ ਪੂਰਾ ਹੋਇਆ ਤਾਂ ਮਾਡਲ ਟਾਊਨ ਦੇ ਇਲਾਕੇ ਦੀਆਂ ਸੰਗਤਾਂ ਨੇ ਇਕ ਵਿਸ਼ੇਸ਼ ਕੀਰਤਨ ਸਮਾਗਮ ਕਰਵਾਕੇ, ਉਸ ਵਕਤ ਦਿੱਲੀ ਦੇ ਉਦਯੋਗ ਮੰਤਰੀ ਸ. ਹਰਸ਼ਰਨ ਸਿੰਘ ਬੱਲੀ ਪਾਸੋਂ ਭਾਈ ਕੁਲਵੰਤ ਸਿੰਘ ਪਰਭਾਤ ਦੇ ਰਾਗੀ ਜੱਥੇ ਨੂੰ ਇਕ ਲੱਖ ਰੁਪੈ ਦੀ ਨਗਦ ਥੈਲੀ, ਇਕ ਦਸਤਾਰ, ਸਿਰੋਪਾਉ ਅਤੇ ਸਿਰੀ ਸਾਹਿਬ ਦੇ ਕੇ ਸਨਮਾਨ ਕਰਵਾਇਆ ਗਿਆ। ਸੋ ਇਸੇ ਹੀ ਸਿੰਘ ਸਭਾ 'ਚ ਕੀਰਤਨ ਕਰਦਿਆਂ ਭਾਈ ਸਾਹਿਬ ਦਿਲੀ ਹੀ ਨਹੀਂ ਬਲਕਿ ਹਿੰਦੁਸਤਾਨ ਦੀਆਂ ਸੰਗਤਾਂ ਵਿਚ ਵੀ ਪ੍ਰਵਾਨ ਚੜ੍ਹ ਗਏ। ਫਿਰ ਸੰਨ 2008 ਦੀ ਰੋਜ਼ ਭਾਈ ਸਾਹਿਬ ਨੇ ਮਾਡਲ ਟਾਊਨ ਦੀ ਸੰਗਤ ਪਾਸੋਂ ਆਗਿਆ ਲੈ ਲਈ ਅਤੇ ਯੂਰਪ ਦੇ ਕੁਝ ਦੇਸ਼ਾਂ ਵਿਚ ਕੀਰਤਨ ਦੀ ਸੇਵਾ ਨਿਭਾਉਣ ਹਿੱਤ ਚਲੇ ਗਏ, ਉਥੋਂ ਵਾਪਸ ਆਉਂਦੇ ਹੀ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਸੱਦੇ ਪੱਤਰ 'ਤੇ 2009 ਵਿਚ ਗੁਰੂ ਤੇਗ ਬਹਾਦਰ ਜੀ ਦੇ ਪਵਿੱਤਰ ਅਸਥਾਨ ਅੰਦਰ ਬਤੌਰ ਹਜ਼ੂਰੀ ਰਾਗੀ ਜੱਥੇ ਸੁਪਰ ਏ ਗਰੇਡ ਵਿਚ ਸੇਵਾ ਸੰਭਾਲ ਲਈ ਅਤੇ ਆਪਣੇ ਨਾਲ ਬਤੌਰ ਸਹਾਇਕ ਰਾਗੀ ਆਪਣੇ ਹੀ ਸਪੁੱਤਰ ਭਾਈ ਹਰਪਾਲ ਸਿੰਘ ਨੂੰ ਰਲਾ ਲਿਆ ਜੋ ਕਿ ਬਾਪ ਦੀ ਤਰ੍ਹਾਂ ਹੀ ਸੁਰੀਲਾ ਤੇ ਲਾਇਕ ਹੈ। ਪਰ ਅੱਜਕਲ ਭਾਈ ਸਾਹਿਬ ਦੇ ਨਾਲ ਸਹਾਇਕ ਦੇ ਤੌਰ 'ਤੇ ਭਾਈ ਹਰਜਿੰਦਰਪਾਲ ਸਿੰਘ, ਤਬਲੇ ਦੀ ਸੰਗਤ 'ਤੇ ਭਾਈ ਗੁਰਦੀਪ ਸਿੰਘ ਅਤੇ ਦਿਲਰੁਬਾ (ਤੰਤੀ ਸਾਜ਼) 'ਤੇ ਆਪ ਦਾ ਬੇਟਾ ਹਰਪਾਲ ਸਿੰਘ ਸੇਵਾ ਨਿਭਾਅ ਰਿਹੈ। ਬਿਨਾਂ ਸ਼ੱਕ ਕੀਰਤਨ ਵਜੋਂ ਭਾਈ ਕੁਲਵੰਤ ਸਿੰਘ ਨੇ ਇਕ ਵੱਡਾ ਮੁਕਾਮ ਹਾਸਿਲ ਕੀਤਾ ਹੈ ਲੇਕਿਨ ਗੁਰਮਤਿ ਅਨੁਕੂਲ ਵੀ ਭਾਈ ਸਾਹਿਬ ਨੇ ਇਕ ਅਜੇਹੀ ਲਾਮਿਸਾਲ ਸੇਵਾ ਕੀਤੀ ਹੈ ਜੋ ਆਪਣੇ ਆਪ 'ਚ ਇਕ ਮਿਸਾਲ ਤੇ ਮੀਲ ਪੱਥਰ ਜਾਪਦੈ। ਸੰਨ 2006 'ਚ ਆਪਣੀ ਹੀ ਜਨਮ ਭੋਇੰ ਪਿੰਡ ਜੱਬੋਵਾਲ ਅੰਮ੍ਰਿਤਸਰ ਵਿਚ ਫੇਰੀ ਦੌਰਾਨ ਇਕ ਦਿਨ ਸ਼ਾਮ

ਵੇਲੇ ਪਿੰਡ ਦੇ ਕੁਝ ਪਤਵੰਤੇ ਸੱਜਣ ਆਏ ਅਤੇ ਭਾਈ ਕੁਲਵੰਤ ਸਿੰਘ ਨੂੰ ਆਖਣ ਲੱਗੇ ਕਿ ਪਿੰਡ ਵਿਚ ਗਰੀਬ ਤਬਕੇ ਦੇ ਲੋਕਾਂ ਦਾ ਇਕ ਗੁਰਦੁਆਰਾ ਹੈ ਜੋ ਕਿ ਪਿਛਲੇ ਪੱਚੀਆਂ ਵਰ੍ਹਿਆਂ ਤੋਂ ਬੰਦ ਪਿਆ ਹੈ, ਆਸ-ਪਾਸ ਦੇ ਘਰਾਂ ਦੇ ਨੌਜਵਾਨ ਪਤਿਤ ਹੋ ਕੇ ਨਸ਼ਿਆਂ ਦੀ ਜਿਲ੍ਹਣ ਵਿਚ ਫਸ ਰਹੇ ਨੇ ਪਰ ਇਸ ਨਗਰ ਵਿਚ ਕੋਈ ਸੇਧ ਦੇਣ ਵਾਲਾ ਨਹੀਂ ਹੈ। ਆਪ ਹੀ ਉੱਦਮ ਕਰੋ ਤਾਂ ਇਹ ਅਸਥਾਨ ਵੀ ਦੁਬਾਰਾ ਬਣ ਸਕਦਾ ਹੈ ਅਤੇ ਨੌਜਵਾਨ ਤਬਕੇ ਲਈ ਪ੍ਰੇਰਣਾ ਸਰੋਤ ਵੀ ਹੋ ਸਕਦੈ। ਸੋ ਭਾਈ ਸਾਹਿਬ ਨੇ ਉਸੇ ਦਿਨ ਹੀ ਨਿਸ਼ਚਾ ਕਰ ਲਿਆ ਕਿ ਇਹ ਕਾਰਜ ਜ਼ਰੂਰ ਕਰਨਾ ਹੈ। ਇਸ ਗੁਰੂ-ਘਰ ਦੀ ਜਗਾਹ 'ਤੇ ਕੁਝ ਲੋਗਾਂ ਨੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਸੀ ਸੋ ਪ੍ਰਭਾਤ ਜੀ ਨੇ ਉਹਨਾਂ ਨੂੰ ਪ੍ਰੇਰ ਕੇ ਮਾਇਆ ਆਦਿਕ ਦੇ ਕੇ ਜਗ੍ਹਾ ਛੁਡਵਾਈ ਤੇ ਫਿਰ ਆਪਣੀ ਕਿਰਤ ਕਮਾਈ ਵਿਚੋਂ ਦਸਵੰਧ ਹੀ ਨਹੀਂ ਸਗੋਂ ਸਾਰੇ ਦੇ ਸਾਰੇ ਪੈਸੇ ਦੇ ਕੇ ਅਤੇ ਆਪਣਾ ਬੇਸ਼ਕੀਮਤੀ ਸਮਾਂ ਦੇ ਕੇ ਉਸ ਅਸਥਾਨ ਨੂੰ ਸੁਰਜੀਤ ਕੀਤਾ। 2008 ਵਿਚ ਉਸ ਅਸਥਾਨ 'ਤੇ ਸੁੰਦਰ ਗੁਰਦੁਆਰਾ ਬਣਾ ਕੇ ਗੁਰੂ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿਤਾ ਅਤੇ ਸ੍ਰੀ ਅਖੰਡ ਪਾਠ ਸਾਹਿਬ ਕਰਵਾ ਕੇ ਇਕ ਵੱਡਾ ਸਮਾਗਮ ਕਰਵਾਇਆ ਤੇ ਨਾਲ ਹੀ ਆਸ-ਪਾਸ ਦੇ ਤੇਰਾਂ ਨੌਜਵਾਨਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਵੀ ਸਜਾਇਆ। ਸੋ ਇਸ ਤੋਂ ਇਲਾਵਾ ਜਿਥੇ-ਕਿਤੇ ਵੀ ਭਾਈ ਸਾਹਿਬ ਨੂੰ ਪਤਾ ਚੱਲਿਆ, ਆਪ ਅਗਾਂਹ ਹੋ ਕੇ ਸੇਵਾ 'ਚ ਹਿੱਸਾ ਪਾਉਂਦੇ ਨੇ। ਜੇਕਰ ਭਾਈ ਸਾਹਿਬ ਦੇ ਕੀਰਤਨ ਬਾਰੇ ਗੱਲ ਕਰੀਏ ਤਾਂ ਸਪੱਸ਼ਟ ਪਤਾ ਚਲਦਾ ਹੈ ਕਿ ਆਪ ਦਾ ਸਮੁੱਚਾ ਕੀਰਤਨ ਕਰਨ ਦਾ ਢੰਗ ਪੰਥ ਦੇ ਸਿਰਮੌਰ ਕੀਰਤਨੀਏਂ ਸਵਰਗੀ ਭਾਈ ਬਖਸ਼ੀਸ ਸਿੰਘ ਜੇਹਾ ਹੈ, ਕਿਉਂਕਿ ਆਪ ਜਦੋਂ ਭਾਈ ਬਖਸ਼ੀਸ ਦੇ ਸੰਪਰਕ 'ਚ ਆਏ ਤਾਂ ਉਹਨਾਂ ਦੇ ਕੀਰਤਨ ਕਰਨ ਦੇ ਢੰਗ ਤੋਂ ਬਹੁਤ ਹੀ ਪ੍ਰਭਾਵਿਤ ਹੋਏ। ਸੋ ਆਪ ਨੇ ਉਹਨਾਂ ਨੂੰ ਆਪਣਾ ਆਦਰਸ਼ ਮੰਨਦਿਆਂ ਹੋਇਆਂ ਉਸੇ ਕੀਰਤਨ ਸ਼ੈਲੀ ਨੂੰ ਸਦਾ ਲਈ ਹੀ ਅਪਣਾ ਲਿਆ। ਅੱਜ ਵੀ ਭਾਈ ਕੁਲਵੰਤ ਸਿੰਘ ਪ੍ਰਭਾਤ ਨੂੰ ਭਾਈ ਬਖਸ਼ੀਸ ਸਿੰਘ ਦੀ ਸ਼ੈਲੀ ਦਾ ਕੀਰਤਨੀਆਂ ਹੋਣ ਵਜੋਂ ਪ੍ਰਸਿੱਧੀ ਪ੍ਰਾਪਤ ਹੈ। ਆਪ ਨੇ ਭਾਈ ਬਖਸ਼ੀਸ ਸਿੰਘ ਤੋਂ ਇਲਾਵਾ ਭਾਈ ਸਮੁੰਦ ਸਿੰਘ, ਭਾਈ ਬਲਬੀਰ ਸਿੰਘ, ਭਾਈ ਗੁਰਮੇਲ ਸਿੰਘ ਆਦਿਕ ਕੀਰਤਨੀਆਂ ਨੂੰ ਰੀਝ ਨਾਲ ਸੁਣਿਆ ਹੈ। ਮੌਜੂਦਾ ਸਮੇਂ ਵਿਚ ਭਾਈ ਸਾਹਿਬ ਭਾਈ ਨਰਿੰਦਰ ਸਿੰਘ ਬਨਾਰਸ ਵਾਲੇ, ਪਦਮ ਸ੍ਰੀ ਭਾਈ ਨਿਰਮਲ ਸਿੰਘ ਖਾਲਸਾ ਅਤੇ ਭਾਈ ਰਣਧੀਰ ਸਿੰਘ ਆਦਿਕ ਨੂੰ ਬੜੇ ਹੀ ਆਦਰ ਨਾਲ ਸਰਵਣ ਕਰਦੇ ਨੇ ਅਤੇ ਮਾਣ ਇੱਜ਼ਤ ਵੀ ਦੇਂਦੇ ਨੇ। ਪਰ ਨਾਲ ਹੀ ਇਸ ਗੱਲ ਤੋਂ ਬਦਜ਼ਨ ਵੀ ਨੇ ਕਿ ਮੌਜੂਦਾ ਸਮੇਂ ਗੁਰਮਤਿ ਸੰਗੀਤ ਸ਼ੈਲੀ ਨੂੰ ਜੋ ਢਾਹ ਲੱਗੀ ਹੈ ਉਹ ਪਤਾ ਨਹੀਂ ਸਾਨੂੰ ਕਿਧਰ ਨੂੰ ਲੈ ਜਾਵੇਗੀ ਅਤੇ ਆਪ ਹਮੇਸ਼ਾਂ ਟਕਸਾਲੀ ਕੀਰਤਨ ਨੂੰ ਬਰਕਰਾਰ ਰੱਖਣ ਲਈ ਉਤਾਵਲੇ ਤੇ ਚਿੰਤਤ ਵੀ ਰਹਿੰਦੇ ਨੇ। ਇਸੇ ਲਈ ਆਪ ਕੀਰਤਨ ਕਰਦੇ ਸਮੇਂ ਵਜ਼ਨਦਾਰ ਬੰਦਸ਼ਾਂ ਅਤੇ ਪੁਰਾਤਨ ਰੀਤਾਂ ਦੀ ਵੱਧ ਤੋਂ ਵੱਧ ਵਰਤੋਂ ਕਰਦੇ ਦਿਖਾਈ ਦੇਂਦੇ ਨੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਬਹੁਤ ਸਾਰੇ ਰਾਗਾਂ ਨੂੰ ਨਿਰਧਾਰਤ ਢੰਗ ਨਾਲ ਅਤੇ ਵੱਡੇ-ਵੱਡੇ ਤਾਲਾਂ ਵਿਚ ਵੀ ਗਾਇਣ ਕਰਨ ਦੀ ਆਪ ਨੂੰ ਭਲੀ ਸੋਝੀ ਹੈ ਅਤੇ ਸਦਾ ਹੀ ਸ਼ਰਧਾ ਸਤਿਕਾਰ 'ਚ ਲਬਰੇਜ਼ ਹੋ ਕੇ ਤਾਣ ਨਾਲ ਕੀਰਤਨ ਕਰਦੇ ਹੋਏ ਸਰੋਤੇ ਦੇ ਅੰਦਰ

ਤੱਕ ਲਹਿ ਜਾਂਦੇ ਨੇ ਅਤੇ ਕੀਰਤਨ ਦੇ ਨਾਲ-ਨਾਲ ਆਪ ਦੀ ਬੋਲ ਬਾਣੀ ਅਤੇ ਸੁਭਾਅ ਵੀ ਡਾਹਢਾ ਸ਼ੀਰੀ ਹੈ। ਤਮਾਮ ਹੀ ਸਿੱਖ ਸੰਗਤਾਂ ਨਾਲ ਆਪ ਦਾ ਤਾਲਮੇਲ ਅਤਿ ਸਲੀਕੇ ਭਰਿਆ ਹੈ। ਇੰਜ ਹੀ ਆਪ ਖਰੀ ਅਤੇ ਸੱਚੀ ਗੱਲ ਕਹਿਣ ਤੋਂ ਕਦੀ ਵੀ ਨਹੀਂ ਝਿਜਕਦੇ। ਆਪ ਅੰਤਾਂ ਦੇ ਨਿਤਨੇਮੀ, ਰਹਿਤੀਏ ਤੇ ਕਹਿਣੀ-ਕਰਨੀ ਦੇ ਸੂਰੇ ਵੀ ਨੇ ਅਤੇ ਸਮੁੱਚੇ ਹੀ ਪਰਿਵਾਰ ਨੂੰ ਵੀ ਪਰਪੱਕਤਾ ਦੀ ਮਾਲਾ 'ਚ ਪਰੋ ਕੇ ਰੱਖਿਆ ਹੈ। ਆਪ ਦੀ ਸੁਘੜ ਸੁਜਾਨ ਧਰਮ ਪਤਨੀ ਬੀਬੀ ਨਰਿੰਦਰ ਕੌਰ ਨੂੰ ਵੀ ਕੀਰਤਨ ਦੀ ਭਲੀ ਸੋਝੀ ਹੈ ਜੋ ਕਿ ਪਰਿਵਾਰਕ ਸੇਵਾ ਨੂੰ ਤਨਦੇਹੀ ਨਾਲ ਨਿਭਾ ਰਹੀ ਹੈ ਤੇ ਸਾਰੇ ਹੀ ਪਰਿਵਾਰ ਵਿਚ ਕੀਰਤਨ ਪ੍ਰਤੀ ਜਾਗਰੂਕਤਾ ਵੀ ਹੈ ਅਤੇ ਸਮੁੱਚਾ ਹੀ ਗੁਰਮੁਖ ਪਰਿਵਾਰ (ਕੁਟੰਭ) ਪੰਥ ਨੂੰ ਸਮਰਪਿਤ ਹੈ। ਭਾਈ ਕੁਲਵੰਤ ਸਿੰਘ ਪ੍ਰਭਾਤ ਦੇ ਰਸਿਕ ਕੀਰਤਨ ਵਿਚੋਂ ਜਿਥੇ ਲੱਖਾ ਹੀ ਪ੍ਰਾਣੀ ਅਕਹਿ ਰਸ ਮਾਣ ਰਹੇ ਨੇ ਉਥੇ ਅੱਜ ਦੀ ਪੀੜ੍ਹੀ ਦੇ ਨੌਜਵਾਨ ਕੀਰਤਨੀ ਜੱਥਿਆਂ ਨੂੰ ਬਹੁਤ ਕੁਝ ਸਿਖਣ ਨੂੰ ਮਿਲਦਾ ਹੈ, ਪਰ ਆਪ ਦਾ ਕਹਿਣਾ ਹੈ ਕਿ ਮੌਜੂਦਾ ਸਮੇਂ ਸਿੱਖ ਕੌਮ ਪਾਸ ਅਜਿਹੇ ਕੀਰਤਨੀਆਂ ਦੀ ਬਹੁਤ ਹੀ ਕਮੀ ਹੈ, ਜੇਹੜੇ ਕਿ ਗੁਰਮਤਿ ਅਨੁਸਾਰ ਹੀ ਕੀਰਤਨ ਕਰਦੇ ਹੋਣ। ਸੋ ਸਰੋਤਿਆਂ, ਸੰਗਤਾਂ ਅਤੇ ਸੂਝਵਾਨ ਪ੍ਰਬੰਧਕ ਜਨਾਂ ਨੂੰ ਅਜੇਹੇ ਕਦਾਵਾਰ ਤੇ ਗੁਣੀ-ਜਨ ਕੀਰਤਨੀਆਂ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ, ਕਿਉਂਕਿ ਗੁਰਮਤਿ ਸੰਗੀਤ ਸਾਡੀ ਉਹ ਅਮੀਰ ਸ਼ੈਲੀ ਹੈ ਜੇਹੜੀ ਕੇਵਲ ਗੁਰੂਆਂ ਨੇ ਹੀ ਉਚਾਰਣ ਗਾਇਣ ਤੇ ਸ਼ੁਰੂ ਕੀਤੀ ਹੈ। ਪਰ ਗੁਰਮਤਿ ਸ਼ੈਲੀ ਤੋਂ ਮੂੰਹ ਮੋੜਨਾ ਜਾਂ ਬੇਖ਼ਬਰ ਹੋਣਾ ਸਾਡੇ ਲਈ ਇੰਜ ਹੀ ਹੈ ਕਿ ਜਿਵੇਂ ਗੁਰੂ ਨੂੰ ਬੇਦਾਵਾ ਲਿਖ ਕੇ ਦੇ ਦੇਣਾ। ਪਰ ਅਸ਼ਕੇ ਜਾਈਏ ਅਜਿਹੇ ਕੀਰਤਨੀਆਂ ਦੇ, ਜਿਹਨਾਂ ਨੇ ਗੁਰੂ ਦੀ ਵਿਰਾਸਤ ਨੂੰ ਸਾਂਭ ਕੇ ਰੱਖਿਆ ਹੈ ਅਤੇ ਸਿੱਖ ਸੰਗਤਾਂ ਤੱਕ ਪਹੁੰਚ ਕਰਕੇ ਇਸ ਰੂਹਾਨੀ ਵਿਦਿਆ ਦਾ ਚਾਨਣ ਫੈਲਾ ਰਹੇ ਨੇ। ਆਖਿਰ 'ਚ ਇਹੀ ਕਹਾਂਗਾ ਕਿ ਜੇ ਭਲੋ ਭਲੋ ਰੇ ਕੀਰਤਨੀਆਂ ਅਖਵਾਉਣਾ ਹੈ ਤਾਂ ਸਾਨੂੰ ਗੁਰਮਤਿ ਸੰਗੀਤ ਸ਼ੈਲੀ ਦੇ ਮਾਰਗ 'ਤੇ ਤੁਰਨਾ ਹੀ ਪੈਣਾ ਹੈ। ਤੱਦ ਹੀ ਜਾ ਕੇ ਗੁਰ-ਸ਼ਬਦ ਦੀ ਵਿਆਖਿਆ ਪੂਰੀ ਹੋ ਸਕਦੀ ਹੈ।

# ਡਾ. ਗੁਰਨਾਮ ਸਿੰਘ

ਮੌਜੂਦਾ ਸਮੇਂ ਡਾਕਟਰ ਗੁਰਨਾਮ ਸਿੰਘ ਜੀ ਗੁਰਮਤਿ ਸੰਗੀਤ ਲਈ ਇਕ ਸੰਸਥਾ ਬਣਕੇ ਸਾਹਵੇਂ ਆਏ ਨੇ। ਗੁਰਮਤਿ ਸੰਗੀਤ ਦੀ ਸ਼ੈਲੀ ਨੂੰ ਮੁੜ ਪੈਰਾਂ 'ਤੇ ਖੜ੍ਹਿਆਂ ਕਰਨ ਲਈ ਜਿਤਨਾ ਯਤਨ ਤੇ ਕੰਮ ਡਾ. ਗੁਰਨਾਮ ਸਿੰਘ ਜੀ ਨੇ ਕੀਤਾ ਹੈ, ਸ਼ਾਇਦ ਹੀ ਹੋਰ ਕਿਸੇ ਦੇ ਹਿੱਸੇ ਆਇਆ ਹੋਵੇ। ਆਪ ਜੀ ਸਿਰਫ਼ ਯੂਨੀਵਰਸਿਟੀਆਂ ਤੋਂ ਡਿਗਰੀਆਂ ਪ੍ਰਾਪਤ ਕਰਨ ਵਾਲੇ ਪ੍ਰੋਫੈਸਰ ਜਾਂ ਸੰਗੀਤ ਅਧਿਆਪਕ ਹੀ ਨਹੀਂ ਹਨ, ਸਗੋਂ ਮੁੱਢਲੇ ਤੌਰ 'ਤੇ ਗੁਰਮਤਿ ਸੰਗੀਤ ਦੀਆਂ ਪੇਚੀਦਾ ਪੇਸ਼ਕਾਰੀਆਂ ਨੂੰ ਅਤਿ ਸੁਰ-ਤਾਲ ਵਿਚ ਗਾਇਣ ਕਰਨ ਦੀ ਵੀ ਭਲੀ ਸੋਝੀ ਹੈ। ਕੰਠ ਵਿਚ ਰਸ, ਦਰਦ, ਬੈਰਾਗ ਤੇ ਮਧੁਰਤਾ ਹੈ ਜੋ ਕਿ ਡਾਹਡੇ ਰਿਆਜ਼ ਅਤੇ ਅਣਥੱਕ ਸਾਧਨਾ ਉਪਰੰਤ ਹੀ ਉਪਜਦੀ ਹੈ। ਗੁਰ ਸ਼ਬਦ ਦੀ ਪ੍ਰਧਾਨਤਾ ਨੂੰ ਕਿੰਝ ਕਾਇਮ ਰੱਖਣਾ ਹੈ, ਇਹ ਵੀ ਆਪ ਜੀ ਭਲੀ-ਭਾਂਤ ਜਾਣਦੇ ਨੇ। ਭਾਵੇਂ ਆਪ ਜੀ ਅਣਗਿਣਤ ਰਾਗਾਂ ਨੂੰ ਗਾਇਣ ਕਰਨ ਦੀ ਮੁਹਾਰਤ ਰੱਖਦੇ ਨੇ ਪਰ ਆਪ ਜੀ ਨੇ ਕਦੀ ਵੀ ਰਾਗ ਨੂੰ ਸ਼ਬਦ ਉਪਰ ਸਵਾਰ ਨਹੀਂ ਜੇ ਹੋਣ ਦਿਤਾ। ਸਹਿਜਤਾ, ਸਪੱਸ਼ਟਤਾ, ਨਿਰੋਲਤਾ ਤੇ ਸੁਰੀਲੇਪਨ ਨੂੰ ਕਾਇਮ ਰੱਖਣਾ ਕੋਈ ਆਪ ਜੀ ਪਾਸੋਂ ਸਿੱਖੇ। ਇੰਜ ਆਖ ਲਈਏ ਕਿ ਮੇਰੇ ਖ਼ੁਦ ਦੇ ਵੀ ਇਹ ਮਨਪਸੰਦ ਗਵੱਈਏ, ਕੀਰਤਨੀਏਂ ਤੇ ਰਾਗੀ ਨੇ। ਆਪ ਜੀ ਨੂੰ ਇਹ ਰੱਬੀ ਦਾਤ ਮਾਲਕ ਦੀ ਰਹਿਮਤ ਨਾਲ ਅਤੇ ਪਿਤਾ-ਪੁਰਖੀ ਪੀੜ੍ਹੀ-ਦਰ-ਪੀੜ੍ਹੀ ਹੀ ਪ੍ਰਾਪਤ ਹੋਈ ਹੈ। ਆਪ ਜੀ ਦਾ ਜਨਮ ਮਾਤਾ ਚਰਨ ਕੌਰ ਅਤੇ ਪਿਤਾ ਭਾਈ ਉੱਤਮ ਸਿੰਘ ਜੀ ਪਤੰਗ ਦੇ ਗ੍ਰਿਹ ਵਿਖੇ 17-04-1959 ਬਿਲਾਸਪੁਰ (ਯੂ.ਪੀ.) ਵਿਖੇ ਹੋਇਆ। ਆਪ ਜੀ ਦੇ ਪਿਤਾ ਭਾਈ ਉਤਮ ਸਿੰਘ ਜੀ ਆਪਣੇ ਵਕਤਾਂ ਦੇ ਸ਼੍ਰੋਮਣੀ ਰਾਗੀ ਸਨ, ਜਿਸ ਕਰਕੇ ਆਪ ਜੀ ਦੇ ਤਿੰਨੇ ਹੀ ਫਰਜ਼ੰਦ ਡਾ. ਜਾਗੀਰ ਸਿੰਘ, ਡਾ. ਗੁਰਨਾਮ ਸਿੰਘ ਅਤੇ ਡਾ. ਬਚਿੱਤਰ ਸਿੰਘ ਜੀ ਵੀ ਇਸ ਪਰੰਪਰਾ ਨੂੰ ਕਾਇਮ ਰੱਖਣ ਲਈ ਤਨਦੇਹੀ ਨਾਲ ਇਸ ਖੇਤਰ ਵਿਚ ਆ ਗਏ। ਡਾ. ਗੁਰਨਾਮ ਸਿੰਘ ਹੁਰਾਂ ਆਪਣੇ ਸਤਿਕਾਰਤ ਪਿਤਾ ਜੀ ਤੋਂ ਇਲਾਵਾ ਗੁਰਮਤਿ ਸੰਗੀਤਾਚਾਰੀਆ ਪ੍ਰੋਫੈਸਰ ਤਾਰਾ ਸਿੰਘ ਜੀ, ਪਦਮ ਸ੍ਰੀ ਉਸਤਾਦ ਸੋਹਣ ਸਿੰਘ ਜੀ ਆਗਰਾ ਘਰਾਣਾ ਅਤੇ ਉਸਤਾਦ ਬਾਕਰ ਹੁਸੈਨ ਪਟਿਆਲਾ ਘਰਾਣਾ ਕੋਲੋਂ ਵੀ ਸੰਗੀਤ ਦੀ ਤਾਲੀਮ ਹਾਸਿਲ ਕੀਤੀ ਅਤੇ ਇਕ ਪਰਪੱਕ ਗਵੱਈਆ ਤੇ ਕੀਰਤਨੀਆ ਬਣਨ ਲਈ ਜ਼ਿੰਦਗੀ ਦਾ ਬਹੁਤ ਸਾਰਾ ਪੈਂਡਾ ਤਹਿ ਕੀਤਾ ਅਤੇ ਫਲਸਰੂਪ ਉਹ ਪ੍ਰਾਪਤੀਆਂ ਕੀਤੀਆਂ ਤੇ ਮੰਜ਼ਿਲਾਂ ਨੂੰ ਵੀ ਛੂਹਿਆ ਜੋ ਕਿ ਜਣੇ-ਖਣੇ ਦੇ ਵੱਸੋਂ ਬਾਹਰ ਹੈ। ਅਕਸਰ ਤੱਕਣ 'ਚ ਆਉਂਦਾ ਹੈ ਕਿ ਵਧੇਰੇ ਸੰਗੀਤਕ ਡਿਗਰੀਆਂ ਤੇ ਉਚੇਰੇ ਅਹੁਦਿਆਂ 'ਤੇ ਬਿਰਾਜ਼ਮਾਨ ਸਖਸ਼ੀਅਤਾਂ ਇਕ ਚੰਗੇ ਉਸਤਾਦ ਤੇ ਟੀਚਰ ਤਾਂ ਹੋ ਸਕਦੇ ਨੇ ਪਰ ਨਾਲੋ-ਨਾਲ ਉੱਚ-ਕੋਟੀ ਦੇ ਰਾਗੀ ਕੀਰਤਨੀਏਂ

ਵੀ ਹੋਣ, ਬੱਸ ਇਹੋ ਹੀ ਬਹੁ-ਪੱਖੀ ਗੁਣ ਆਪ ਜੀਆਂ ਨੂੰ ਬਾਕੀਆਂ ਨਾਲੋਂ ਵਖਰਿਆਂ ਕਰਦੈ। ਜਿਥੇ ਆਪ ਜੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਸੰਗੀਤ ਵਿਭਾਗ ਅਤੇ ਗੁਰਮਤਿ ਸੰਗੀਤ ਚੇਅਰ ਦੇ ਬਾਨੀ ਪ੍ਰੋਫੈਸਰ ਅਤੇ ਮੁਖੀ ਨੇ ਉਥੇ ਆਪ ਜੀ ਨੇ ਸੰਗਤਾਂ ਦੇ ਸਹਿਯੋਗ ਦੁਆਰਾ ਪਟਿਆਲਾ ਯੂਨੀਵਰਸਿਟੀ ਅੰਦਰ ਗੁਰਮਤਿ ਸੰਗੀਤ ਭਵਨ ਦਾ ਵੀ ਨਿਰਮਾਣ ਕਰਵਾਇਆ ਜੋ ਕਿ ਸਿਰਫ਼ ਗੁਰਮਤਿ ਸੰਗੀਤ ਨੂੰ ਸਮਰਪਿਤ ਹੈ। ਗੁਰਮਤਿ ਸੰਗੀਤ ਰਾਗ ਪੱਧਤੀ ਦੇ ਗਿਆਤਾ ਡਾ. ਗੁਰਨਾਮ ਸਿੰਘ ਜੀ ਨੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ 31 ਰਾਗਾਂ ਅਤੇ ਰਾਗਾਂ ਦੇ ਪ੍ਰਕਾਰਾਂ ਨੂੰ ਵਿਧੀ ਅਨੁਸਾਰ ਗਾਇਨ ਕਰਕੇ ਵੱਡਾ ਉਪਰਾਲਾ ਕਰਦਿਆਂ ਹੋਇਆਂ ਐਚ.ਐਮ.ਵੀ. ਕੰਪਨੀ 'ਚ ਰਿਕਾਰਡ ਕਰਵਾ ਕੇ ਸਾਰੀ ਦੁਨੀਆਂ ਸਾਹਵੇਂ ਗੁਰੂ-ਘਰਾਂ ਵਿਚ ਰਾਗਾਂ ਦਾ ਪ੍ਰਚਾਰ ਕੀਤਾ ਤੇ ਇਹਨਾਂ ਸਮੂੰਹ ਹੀ ਰਾਗਾਂ ਦੀ ਸੁਰਲਿਪੀ ਨੂੰ ਕਈ ਕੁ ਭਾਸ਼ਾਵਾਂ ਜਿਵੇਂ ਅੰਗਰੇਜ਼ੀ, ਹਿੰਦੀ, ਪੰਜਾਬੀ ਵਿਚ ਛਪਵਾ ਕੇ ਪੁਸਤਕਾਂ ਦਾ ਰੂਪ ਵੀ ਦਿਤਾ ਜੋ ਕਿ ਅਤਿ ਦਾ ਬਿਖ਼ਮ ਕਾਰਜ ਹੈ। ਆਪ ਜੀ ਦੀ ਖੋਜ ਹੁਣ ਦੇਸ਼-ਵਿਦੇਸ਼ਾਂ ਦੀਆਂ ਪ੍ਰਮੁੱਖ ਯੂਨੀਵਰਸਿਟੀਆਂ ਵਿਚ ਗੁਰਮਤਿ ਸੰਗੀਤ ਅਦਾਰਿਆਂ ਲਈ ਪੱਗਡੰਡੀ ਸਾਬਤ ਹੋਈ ਹੈ। ਇੰਜ ਹੀ ਆਪ ਜੀ ਨੂੰ ਦੇਸ਼ ਦੀਆਂ ਯੂਨੀਵਰਸਿਟੀਆਂ ਤੋਂ ਇਲਾਵਾ ਅਮਰੀਕਾ ਤੇ ਹੋਰ ਅਦਾਰਿਆਂ ਵਿਚ ਵੀ ਪੜ੍ਹਾਉਣ ਦਾ ਮਾਣ ਪ੍ਰਾਪਤ ਹੈ। ਡਾ. ਗੁਰਨਾਮ ਸਿੰਘ ਜੀ ਦੀ ਪਰਪੱਕ ਗਾਇਕੀ ਦੇ ਬਹੁਤ ਸਾਰੇ ਪਹਿਲੂ ਸਾਡੇ ਸਾਹਵੇਂ ਨੇ ਜੋ ਕਿ ਆਪ ਜੀ ਵੱਲੋਂ ਸ਼ਬਦ ਗਾਇਣ ਸਾਹਵੇਂ ਪ੍ਰਤੱਖ ਰੂਪ 'ਚ ਦੇਖੇ ਸੁਣੇ ਜਾ ਸਕਦੇ ਨੇ। ਵੱਡੇ ਖ਼ਿਆਲ ਤੋਂ ਲੈ ਕੇ ਪੜਤਾਲ ਗਾਇਕੀ, ਧਰੁਪਦ ਗਾਇਕੀ, ਤੇ ਇੰਜ ਹੀ ਪੁਰਾਤਨ ਤੇ ਟਕਸਾਲੀ ਬੰਦਸ਼ਾਂ ਤੋਂ ਇਲਾਵਾ ਅਨੇਕ ਹੀ ਸ਼ਬਦ ਰੀਤਾਂ ਆਪ ਜੀ ਦੀ ਸ਼ਬਦ ਗਾਇਕੀ ਸਮੇਂ ਪੁਰਾਤਨਤਾ ਤੇ ਨਵੀਨਤਾ ਦੀ ਝਲਕ ਵੀ ਸਾਡੇ ਲਈ ਪ੍ਰੇਰਨਾ ਸਰੋਤ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਧੁਰ ਅੰਦਰੋਂ ਜੋ ਸਦੀਆਂ ਪੁਰਾਣੀ ਪਰੰਪਰਾ ਤੰਤੀ ਸਾਜਾਂ ਨਾਲ ਕੀਰਤਨ ਕਰਨ ਦੀ ਸੀ ਜੋ ਕਿ ਅਲੋਪ ਜਿਹੀ ਹੋ ਗਈ ਸੀ ਉਸ ਨੂੰ ਦੋਬਾਰਾ ਸੁਰਜੀਤ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਦੀ ਅਗਵਾਈ ਵਿਚ ਡਾ. ਗੁਰਨਾਮ ਸਿੰਘ ਨੇ ਹੱਲਾਸ਼ੇਰੀ ਨਾਲ ਸ਼ੁਰੂ ਕਰਵਾਈ ਜੋ ਕਿ ਹੌਲੀ-ਹੌਲੀ ਆਪਣੀ ਮੰਜ਼ਿਲ ਵੱਲ ਨੂੰ ਵੱਧ ਰਹੀ ਏ, ਜਿਸਨੂੰ ਕਿ ਸਾਂਭਣ ਦੀ ਜ਼ਰੂਰਤ ਹੈ। ਆਪ ਜੀ ਖ਼ੁਦ ਵੀ ਤੰਤੀ ਸਾਜਾਂ ਦੁਆਰਾ ਬਹੁਤ ਆਹਲਾ ਕੀਰਤਨ ਗਾਇਣ ਕਰਦੇ ਨੇ। ਸ੍ਰੀ ਦਰਬਾਰ ਸਾਹਿਬ ਜੀ ਤੋਂ ਇਲਾਵਾ ਆਪ ਜੀ ਨੇ ਦੇਸ਼ ਵਿਦੇਸ਼ਾਂ ਵਿਚ ਜਾ ਕੇ ਵੀ ਇਸ ਪਰੰਪਰਕ ਸ਼ੈਲੀ ਤੋਂ ਸਿੱਖ ਸੰਗਤਾਂ ਨੂੰ ਭਲੀ-ਭਾਂਤ ਜਾਣੂੰ ਕਰਵਾਉਣ ਦਾ ਹੀਲਾ ਕੀਤਾ ਹੈ। ਇਸੇ ਲਈ ਗੁਰਮਤਿ ਸੰਗੀਤ ਦੇ ਪਾਰਖੂ ਆਪ ਜੀ ਨੂੰ ਪ੍ਰਮੁੱਖ ਸਟੇਜਾਂ 'ਤੇ ਬੁਲਾ ਕੇ ਮਾਨ-ਸਨਮਾਨ ਕਰਦੇ ਹੋਏ ਮਾਣ ਮਹਿਸੂਸ ਕਰਦੇ ਨੇ। ਜਿਥੇ ਆਪ ਜੀ ਨੇ ਖ਼ੁਦ ਉੱਚ ਵਿਦਿਆ ਹਾਸਿਲ ਕੀਤੀ ਹੈ, ਉਥੇ ਬਹੁਤ ਸਾਰੇ ਮਾਣਮੱਤੇ ਸ਼ਗਿਰਦ ਵੀ ਅਨੇਕ ਹੀ ਪੈਦਾ ਕੀਤੇ ਨੇ। ਆਪ ਜੀ ਨੇ ਬਹੁਤ ਸਾਰੇ ਵਿਦਿਆਰਥੀਆਂ ਨੂੰ ਐਮ.ਏ, ਐਮ.ਫਿਲ ਅਤੇ ਪੀ.ਐਚ.ਡੀ. ਵੀ ਕਰਵਾਈ, ਜਿਨ੍ਹਾਂ 'ਚੋਂ ਬਹੁਤ ਸਾਰੇ ਵਿਦਿਆਰਥੀ ਪੰਜਾਬ ਦੀਆਂ ਯੂਨੀਵਰਸਿਟੀਆਂ, ਕਾਲਜਾਂ ਅਤੇ ਸੰਗੀਤ ਵਿਭਾਗਾਂ ਵਿਚ ਉੱਚ ਅਹੁਦਿਆਂ ਤੇ ਸੁਸ਼ੋਭਿਤ ਨੇ, ਜਿਨ੍ਹਾਂ ਵਿਚੋਂ ਡਾ.

ਰਾਜਿੰਦਰ ਸਿੰਘ ਗਿੱਲ, ਪ੍ਰੋਫੈਸਰ ਤੇ ਮੁਖੀ ਸੰਗੀਤ ਵਿਭਾਗ ਪੰਜਾਬੀ ਯੂਨੀਵਰਸਿਟੀ, ਡਾਕਟਰ ਜਸਬੀਰ ਕੌਰ, ਡਾਕਟਰ ਕੰਵਲਜੀਤ ਸਿੰਘ, ਡਾਕਟਰ ਵਰਿੰਦਰ ਕੌਰ, ਡਾਕਟਰ ਹਰਜੱਸ ਕੌਰ, ਡਾਕਟਰ ਰੀਨਾ, ਸ੍ਰੀ ਸ਼ਮਸ਼ਾਦ ਅਲੀ, ਅਲੰਕਾਰ ਸਿੰਘ, ਸ. ਅਮਨਦੀਪ ਸਿੰਘ, ਸ. ਜਬਰਜੰਗ ਸਿੰਘ ਅਤੇ ਸ. ਸ਼ਮਿੰਦਰਪਾਲ ਸਿੰਘ ਆਦਿਕ। ਆਪ ਜੀ ਨੂੰ ਇਕ ਚਾਅ ਹੈ ਕਿ ਗੁਰਮਤਿ ਸੰਗੀਤ ਦੀਆਂ ਅਲੋਪ ਹੋ ਚੁੱਕੀਆਂ ਬੰਦਸ਼ਾਂ, ਸ਼ਬਦ ਰੀਤਾਂ, ਧਰੁਪਦ ਤੇ ਪੜਤਾਲ ਗਾਇਕੀ ਨੂੰ ਇਕੱਠਿਆਂ ਕੀਤਾ ਜਾਵੇ। ਸੋ ਇਸੇ ਹੀ ਤਹਿਤ ਆਪ ਜੀ ਨੇ ਸਿੱਖ ਪੰਥ 'ਚੋਂ ਚੁਨਿੰਦਾ ਰਾਗੀ ਸਿੰਘਾਂ ਨੂੰ ਬੁਲਾ ਕੇ ਪੁਰਾਤਨ ਰੀਤਾਂ ਦਾ ਭੰਡਾਰ ਇਕੱਤਰ ਕਰਨ ਲਈ ਆਡੀਓ-ਵੀਡੀਓ ਰਿਕਾਰਡਿੰਗ ਕਰਵਾ ਕੇ ਉਸ ਨੂੰ ਸਾਂਭਣਾ ਕੀਤਾ ਅਤੇ ਸਰੋਤਿਆਂ ਲਈ ਉਸਨੂੰ ਰੀਲੀਜ਼ ਵੀ ਕੀਤਾ ਜੋ ਕਿ ਇਕ ਮੀਲ ਪੱਥਰ ਹੈ ਅਤੇ ਆਉਣ ਵਾਲੀ ਪੀੜ੍ਹੀ ਲਈ ਪ੍ਰੇਰਨਾ ਸਰੋਤ ਹੈ। ਖ਼ੈਰ! ਮੈਂ ਆਪ ਜੀ ਦੀਆਂ ਕਿਤਨੀਆਂ ਕੁ ਖੂਬੀਆਂ ਤੇ ਪ੍ਰਾਪਤੀਆਂ ਦਾ ਜ਼ਿਕਰ ਕਰਾਂ, ਕਿਉਂਕਿ ਆਪ ਜੀ ਇਕ ਬਹੁ-ਗੁਣੀ ਤੇ ਬਹੁ-ਪੱਖੀ ਸਖਸ਼ੀਅਤ ਦੇ ਮਾਲਕ ਨੇ। ਸੁਰੀਲੇ, ਟਕਸਾਲੀ, ਪ੍ਰਮਾਣਿਕ ਵਿਦਵਾਨ, ਗਾਇਕ ਤੇ ਉੱਚ ਕੋਟੀ ਦੇ ਕੀਰਤਨੀਏਂ ਵੀ, ਪ੍ਰੰਤੂ ਮੈਂ ਜਿਸ ਨਜ਼ਰ ਨਾਲ ਆਪ ਜੀ ਨੂੰ ਤੱਕਿਆ ਹੈ, ਉਸ ਮੁਤਾਬਿਕ ਆਪ ਜੀ ਮੰਝੇ ਹੋਏ ਗਵੱਈਏ ਤੇ ਅੰਤਾਂ ਦੇ ਸੁਰੀਲੇ ਕੀਰਤਨੀਏਂ ਨੇ ਜੋ ਕਿ ਸੂਝਵਾਨ ਸਰੋਤਿਆਂ ਦੇ ਧੁਰ ਅੰਦਰ ਤੀਕਰ ਉੱਤਰ ਜਾਣ ਦੀ ਕਾਬਲੀਅਤ ਰੱਖਦੇ ਨੇ। ਆਪ ਜੀ ਵੱਲੋਂ ਜਿਤਨੀਆਂ ਵੀ ਹੁਣ ਤੱਕ ਕੈਸਟਾਂ ਆਈਆਂ ਨੇ ਉਹ ਸਾਰੀਆਂ ਹੀ ਬੇਸ਼ਕੀਮਤੀ ਤੇ ਤਵਾਰੀਖ਼ੀ ਨੇ। ਇੰਜ ਹੀ ਡਾਕਟਰ ਗੁਰਨਾਮ ਸਿੰਘ ਹੁਰਾਂ ਵੱਲੋਂ ਗੁਰਮਤਿ ਸੰਗੀਤ ਅਤੇ ਹਿੰਦੁਸਤਾਨੀ ਸੰਗੀਤ ਦੇ ਖੇਤਰ ਵਿਚ ਬਹੁਤ ਸਾਰੀਆਂ ਪੁਸਤਕਾਂ ਵੀ ਛੱਪ ਚੁੱਕੀਆਂ ਨੇ ਤੇ ਇਸੇ ਤਰ੍ਹਾਂ ਆਪ ਜੀ ਵੱਖ-ਵੱਖ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਕਾਨਫਰੰਸਾਂ ਤੇ ਸੈਮੀਨਾਰਾਂ 'ਚ ਖੋਜ-ਪੱਤਰ ਵੀ ਪੜ੍ਹਦੇ ਹੀ ਰਹਿੰਦੇ ਨੇ ਪਰ ਆਪ ਜੀ ਵਿਚ ਇਕ ਖੂਬੀ ਵੀ ਹੈ ਜੋ ਕਿ ਇਤਨੇ ਗੁਣੀ-ਜਨ ਹੋਣ ਦੇ ਬਾਵਜੂਦ ਅੰਤਾਂ ਦੇ ਮਿਲਾਪੜੇ, ਮਿਠਬੋਲੜੇ, ਸਹਿਯੋਗੀ ਤੇ ਨਿਮਰ ਹਨ, ਪਰ ਮੂੰਹ 'ਤੇ ਸੱਚ ਕਹਿਣਾ ਵੀ ਆਪ ਜੀ ਦੀ ਜੁਰਅੱਤ 'ਚ ਸ਼ਾਮਿਲ ਏ। ਆਪ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਣਾਈ ਹੋਈ ਕੀਰਤਨ ਸਬ-ਕਮੇਟੀ ਦੇ ਮਾਣਮੱਤੇ ਮੈਂਬਰ ਵੀ ਨੇ ਜੋ ਕਿ ਗੁਰਮਤਿ ਸੰਗੀਤ 'ਚ ਸੁਧਾਰ ਲਿਆਉਣ ਲਈ ਆਪਣੇ ਕੀਮਤੀ ਵਿਚਾਰ ਵੀ ਪੇਸ਼ ਕਰਦੇ ਰਹਿੰਦੇ ਨੇ। ਇਹਨਾਂ ਤਮਾਮ ਹੀ ਸੇਵਾਵਾਂ ਤੇ ਪ੍ਰਾਪਤੀਆਂ ਬਦਲੇ ਆਪ ਜੀ ਨੂੰ ਇਕ ਨਹੀਂ ਬਲਕਿ ਅਨੇਕ ਹੀ ਮਾਣ-ਸਨਮਾਨ ਪ੍ਰਾਪਤ ਹੋ ਚੁੱਕੇ ਨੇ, ਜਿਸ ਦੇ ਕਿ ਆਪ ਜੀ ਹੱਕਦਾਰ ਵੀ ਨੇ। ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 2008 ਵਿਚ ਵਿਸ਼ੇਸ਼ ਤੌਰ 'ਤੇ ਸਨਮਾਨਿਆ ਗਿਆ। 2007 'ਚ ਐਜੁਕੇਸ਼ਨਲ ਸੁਸਾਇਟੀ ਚੰਡੀਗੜ੍ਹ ਵੱਲੋਂ ਸਿਰਮੌਰ ਕੀਰਤਨੀਏਂ ਅਤੇ ਨਗਦੀ ਨਾਲ ਸਨਮਾਨ ਦਿਤਾ ਗਿਆ। 2008 'ਚ ਸੰਤ ਸੁਜਾਨ ਸਿੰਘ ਯਾਦਗਾਰੀ ਐਵਾਰਡ ਵੀ ਪ੍ਰਦਾਨ ਕੀਤਾ ਗਿਆ। 2001 'ਚ ਭਾਸ਼ਾ ਵਿਭਾਗ ਪੰਜਾਬ ਸਰਕਾਰ ਵੱਲੋਂ ਸ਼੍ਰੋਮਣੀ ਰਾਗੀ ਐਵਾਰਡ ਇਕ ਲੱਖ ਰੁਪਏ ਦੀ ਥੈਲੀ ਤੇ ਸਨਮਾਨ ਚਿੰਨ ਭੇਂਟ ਕੀਤਾ ਗਿਆ। 2002 ਵਿਚ ਬਾਬਾ ਹਰਬੱਲਭ ਸੰਗੀਤ ਮਹਾਂ ਸਭਾ (ਰਜਿ:) ਜਲੰਧਰ ਤਰਫ਼ੋਂ ਹਰਬੱਲਭ ਸੰਗੀਤ ਸੰਮੇਲਨ ਸਮੇਂ ਵਿਸ਼ੇਸ਼ ਸਨਮਾਨ ਕੀਤਾ

ਗਿਆ। ਵਿਸਮਾਦ ਨਾਦ ਵੱਲੋਂ 1992 'ਚ ਗੁਰਮਤਿ ਸੰਗੀਤ ਐਵਾਰਡ ਦੇ ਨਾਲ-2 ਨਗਦ ਰਾਸ਼ੀ ਦੇ ਕੇ ਸਨਮਾਨ ਦਿਤਾ ਗਿਆ। ਇਸੇ ਤਰ੍ਹਾਂ ਕੈਨੇਡਾ ਵਿਖੇ ਟਰਾਂਟੋ ਸਥਿਤ ਉਨਟਾਰੀਓ ਖਾਲਸਾ ਦਰਾਬਰ ਵੱਲੋਂ ਵਿਸ਼ੇਸ਼ ਸਨਮਾਨ। ਵੈਨਕੂਵਰ ਵਿਖੇ ਕੈਨੇਡੀਅਨ ਸਿੰਘ ਸਭਾ ਗੁਰਦੁਆਰਾ ਵੱਲੋਂ ਵੀ ਵਿਸ਼ੇਸ਼ ਸਨਮਾਨ ਅਤੇ ਅਨੇਕ ਹੀ ਜਥੇਬੰਦੀਆਂ ਵੱਲੋਂ ਹੋਰ ਬਹੁਤ ਸਾਰੇ ਮਾਨ-ਸਨਮਾਨ ਝੋਲੀ ਵਿਚ ਪਾਏ ਗਏ। ਆਪ ਜੀ ਵੱਲੋਂ ਕੈਨੇਡਾ ਅਤੇ ਅਮਰੀਕਾ ਵਿਚ ਗੁਰਮਤਿ ਸੰਗੀਤ ਨਾਲ ਸਬੰਧਤ ਸ਼ਾਸ਼ਤਰੀ ਸੰਗੀਤ ਦੀਆਂ ਵਰਕਸ਼ਾਪਾਂ ਵੀ ਲਗਾਈਆਂ, ਜਿਸ ਨਾਲ ਅਨੇਕ ਹੀ ਵਿਦਿਆਰਥੀ ਜਨ ਗੁਰਮਤਿ ਸੰਗੀਤ ਦੀਆਂ ਬਾਰੀਕੀਆਂ ਤੋਂ ਜਾਣੂ ਹੋਏ। ਵਰਤਮਾਨ ਸਮੇਂ ਆਪ ਜੀ ਜਿਥੇ ਗੁਰਮਤਿ ਸੰਗੀਤ ਵਿਭਾਗ ਦੇ ਮੁੱਖੀ ਨੇ, ਉਥੇ ਪੰਜਾਬੀ ਯੂਨੀਵਰਸਿਟੀ ਦੀ ਫੈਕਲਟੀ ਆਫ਼ ਆਰਟ ਐਂਡ ਕਲਚਰ ਦੇ ਡੀਨ ਵੀ ਹਨ। ਇਹਨਾਂ ਅਹੁਦਿਆਂ 'ਤੇ ਬਿਰਾਜਮਾਨ ਹੋਣ ਤੋਂ ਪਹਿਲਾਂ ਆਪ ਜੀ ਨੇ ਕਈ ਕੁ ਵਰ੍ਹੇ ਪੰਜਾਬੀ ਯੂਨੀਵਰਸਿਟੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸੰਗੀਤ ਵਿਭਾਗਾਂ ਦੇ ਮੁਖੀ ਵਜੋਂ ਸੇਵਾ ਨਿਭਾਉਂਦਿਆਂ ਹੋਇਆਂ ਸ਼ਾਸ਼ਤਰੀ ਸੰਗੀਤ, ਗੁਰਮਤਿ ਸੰਗੀਤ ਅਤੇ ਲੋਕ ਸੰਗੀਤ ਦੇ ਖੇਤਰ 'ਚ ਸਿਧਾਂਤਕ ਤੇ ਵਿਵਹਾਰਕ ਕਾਰਜ ਕੀਤੇ, ਯਾਨੀ ਕਿ ਉਹ ਕਿਹੜੀ ਗਲੀ ਜਿਥੇ ਭਾਗੋ ਨਹੀਂ ਖਲੀ, ਵਾਲੀ ਮੁਹਾਰਤ ਡਾਕਟਰ ਸਾਹਿਬ ਉੱਤੇ ਪੂਰੀ ਢੁੱਕਦੀ ਦਿਸਦੀ ਹੈ। ਅਸ਼ਕੇ ਜਾਈਏ ਐਸੇ ਵਿਦਵਾਨ ਪੁਰਸ਼ ਦੇ ਜਿਸਨੇ ਛੋਟੀ ਜਿਹੀ ਉਮਰ 'ਚ ਹੀ ਸੰਗੀਤਕ ਪਿੜ 'ਚ ਇਤਨੀਆਂ ਮੱਲਾਂ ਮਾਰਦਿਆਂ ਹੋਇਆਂ ਅਣਗਿਣਤ ਪ੍ਰਾਪਤੀਆਂ ਕੀਤੀਆਂ ਨੇ ਅਤੇ ਕੀਰਤਨ ਦੀ ਦੁਨੀਆਂ ਵਿਚ ਵੀ ਇਕ ਨਿਵੇਕਲੀ ਪਹਿਚਾਣ ਬਣਾ ਲਈ ਹੈ। ਇਹ ਇਕ ਫ਼ਖਰ ਵਾਲੀ ਗੱਲ ਹੈ ਕਿ ਆਪ ਜੀ ਨੂੰ ਅਨੇਕ ਹੀ ਵਕਾਰੀ ਐਵਾਰਡਾਂ ਨਾਲ ਨਵਾਜ਼ਿਆ ਗਿਆ ਹੈ, ਪਰ ਮੇਰੀ ਨਜ਼ਰੇ ਜਿਹੜਾ ਸਭ ਤੋਂ ਸਿਰਮੌਰ ਤੇ ਮੁਕੱਦਸ ਐਵਾਰਡ ਇਹਨਾਂ ਦੀ ਝੋਲੀ ਪਿਆ ਹੈ ਉਹ ਹੈ ਇਹਨਾਂ ਦੀ ਸੁਰੀਲੀ ਰਿਆਜ਼ੀ ਤੇ ਟਿਕੀ ਹੋਈ ਆਵਾਜ਼ ਜਿਸਦੀ ਬਦੌਲਤ ਆਪ ਜੀ ਅਣਗਿਣਤ ਹੀ ਸਰੋਤਿਆਂ ਦੇ ਪਾਕ ਦਿਲਾਂ 'ਤੇ ਰਾਜ ਕਰ ਰਹੇ ਨੇ, ਔਰ ਇਕ ਖਾਸ ਗੱਲ ਇਹ ਵੇ ਕਿ ਡਾਕਟਰ ਗੁਰਨਾਮ ਸਿੰਘ ਨੂੰ ਇਕੱਲੀਆਂ ਸੰਗਤਾਂ ਹੀ ਨਹੀਂ ਸਰਵਣ ਕਰਦੀਆਂ ਸਗੋਂ ਰਾਗੀ ਸਿੰਘ/ਕੀਰਤਨੀਏਂ ਤੇ ਗਵੱਈਏ ਵੀ ਸੁਨਣਾ ਪਸੰਦ ਕਰਦੇ ਨੇ, ਜਿਹਨਾਂ ਵਿਚੋਂ ਮੈਂ ਵੀ ਸ਼ਾਮਿਲ ਹਾਂ। ਸ਼ਾਲਾ! ਪਰਵਦਗਾਰ ਡਾ. ਸਾਹਿਬ ਨੂੰ ਦੇਹ ਅਰੋਗਤਾ ਪ੍ਰਦਾਨ ਕਰੇ ਤਾਂ ਕਿ ਆਪ ਜੀ ਗੁਰਮਤਿ ਸੰਗੀਤ ਜਿਹੀ ਰੂਹਾਨੀ ਵਿਦਿਆ ਨੂੰ ਹਰ ਪਿਆਸੀ ਰੂਹ ਤੱਕ ਪੁੱਜਦੀ ਕਰ ਸਕਣ।

# ਭਾਈ ਬਲਜੀਤ ਸਿੰਘ ਭਾਈ ਗੁਰਮੀਤ ਸਿੰਘ

ਮਹਾਨ ਗੁਰੂਆਂ ਦੀ ਦਿਤੀ ਹੋਈ ਮਹਾਨ ਗੁਰਮਤਿ ਸੰਗੀਤ ਸ਼ੈਲੀ ਦੀ ਜਦੋਂ ਵੀ ਗੱਲ ਤੁਰਦੀ ਹੈ ਤਾਂ ਅਜੋਕੇ ਸਮੇਂ 'ਚ ਇਸ ਬੇਸ਼ਕੀਮਤੀ ਸੰਗੀਤਕ ਸਰਮਾਏ ਨੂੰ ਜਿਸ ਢੰਗ, ਤਰੀਕੇ, ਸਲੀਕੇ, ਅਦਬ, ਜ਼ਿੰਮੇਵਾਰੀ, ਤਨਦੇਹੀ, ਨੇਕਨੀਅਤੀ, ਇਮਾਨਦਾਰੀ ਅਤੇ ਗੁਰੂ ਹੁਕਮਾਂ ਦੀ ਤਾਮੀਲ ਕਰਦਿਆਂ ਹੋਇਆਂ ਸਿੱਖ ਪੰਥ ਦੇ ਜੁਝਾਰੂ ਅੰਗ ਨਾਮਧਾਰੀ ਸੰਪਰਦਾ ਨੇ ਸਾਂਭਿਆ ਤੇ ਸਮੋਇਆ ਹੋਇਆ ਹੈ, ਉਹ ਵਾਕਿਆ ਹੀ ਸ਼ਲਾਘਾਯੋਗ ਤੇ ਕਾਬਿਲੇ-ਤਾਰੀਫ਼ ਉੱਦਮ ਹੈ। ਬੇਸ਼ੱਕ ਅੱਜ ਦੇ ਦੌਰ 'ਚ ਕੁਝ ਕੁ ਨਾਦਾਨ ਤੇ ਆਪ ਮੁਹਾਰੇ ਕੀਰਤਨਕਾਰਾਂ ਨੇ ਇਸ ਅਦਭੁੱਤ ਤੇ ਰੂਹਾਨੀਅਤ 'ਚ ਲਬਰੇਜ਼ ਖ਼ੁਦਾਈ-ਨੂਰ 'ਚ ਰੰਗੀ ਹੋਈ ਗੁਰਮਤਿ ਸ਼ੈਲੀ ਨੂੰ ਖ਼ੋਰਾ ਜ਼ਰੂਰ ਲਾਇਆ ਹੋਇਆ ਹੈ ਤੇ ਜਿਸ ਤੋਂ ਬਹੁਤੇ ਪ੍ਰਬੰਧਕ ਸਾਹਿਬਾਨ ਵੀ ਡਾਹਢੇ ਅਵੇਸਲੇ ਨੇ। ਪਰ ਕਹਿੰਦੇ ਨੇ ਸੂਰਜ ਕਦੀ ਅਸਤ ਨਹੀਂ ਹੁੰਦਾ ਕਿਧਰੇ ਨਾ ਕਿਧਰੇ ਤੇ ਉਦੈ (ਚੜ੍ਹਿਆ) ਹੀ ਰਹਿੰਦਾ ਹੈ, ਸੋ ਜਿਸ ਸੂਰਜੀ ਕਿਰਣ ਦੀ ਮੈਂ ਆਪਣੇ ਜ਼ਹੀਨ, ਸਮਝਦਾਰ, ਸੂਝਵਾਨ ਤੇ ਗੁਰਮਤਿ ਸੰਗੀਤ ਦੀ ਮੱਸ ਰੱਖਣ ਵਾਲਿਆਂ ਪਾਠਕਾਂ ਨਾਲ ਸਾਂਝ ਕਰਨ ਜਾ ਰਿਹਾ ਹਾਂ, ਉਹਨਾਂ ਦਾ ਕੋਈ ਜਵਾਬ ਜਾਂ ਤੋੜ ਬਦਲ ਨਹੀਂ, ਮੇਰੀ ਮੁਰਾਦ ਨਾਮਧਾਰੀ ਸੰਪਰਦਾ ਨਾਲ ਜੁੜੇ ਹੋਏ ਹੀਰਿਆਂ, ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਜੀ ਤੋਂ ਹੈ। ਬਾਲ ਭਾਈ ਬਲਜੀਤ ਸਿੰਘ ਜੀ ਦਾ ਜਨਮ ਸੰਨ 12-11-1962 ਅਤੇ ਉਹਨਾਂ ਦੇ ਛੋਟੇ ਭਰਾ ਗੁਰਮੀਤ ਸਿੰਘ ਦਾ ਜਨਮ 19-09-1974 ਵਿਚ ਪਿਤਾ ਸ. ਗੁਰਬਚਨ ਸਿੰਘ ਦੇ ਘਰ ਅਤੇ ਮਾਤਾ ਪ੍ਰੀਤਮ ਕੌਰ ਜੀ ਦੀ ਸੁਲੱਖਣੀ ਕੁੱਖ 'ਚੋਂ ਪਿੰਡ ਖਾਪੜ ਖੇੜੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਸੋ ਨਾਨਕਿਆਂ ਤੇ ਦਾਦਕਿਆਂ ਦੀ ਸ਼ੌਕੀਆ ਗਾਇਕੀ ਨੂੰ ਧਰੂ ਤਾਰੇ ਦੀ ਤਰ੍ਹਾਂ ਚਮਕਾਉਣ ਹਿੱਤ ਪਿਤਾ ਜੀ ਨੇ ਨਾਮਧਾਰੀ ਦਰਬਾਰ ਭੈਣੀ ਸਾਹਿਬ (ਲੁਧਿਆਣਾ) ਵਿਖੇ ਬਾਬਾ ਜਗਜੀਤ ਸਿੰਘ ਜੀ ਪਾਸ ਭੇਜ ਦਿਤਾ। ਸੰਗੀਤਕ ਤਾਲੀਮ ਦੇਣ ਤੋਂ ਪਹਿਲਾਂ ਬਾਬਾ ਜਗਜੀਤ ਸਿੰਘ ਹੁਰਾਂ ਫਕੀਰੀ ਬਚਨ ਕਰਦਿਆਂ ਮਾਤਾ ਪਿਤਾ ਨੂੰ ਕਿਹਾ ਕਿ ਇਹਨਾਂ ਬਾਲਾਂ ਨੂੰ ਸਕੂਲੀ ਪੜ੍ਹਾਈ ਤਾਂ ਕਦੀ ਵੀ ਆ ਸਕਦੀ ਹੈ ਪਰ ਸੰਗੀਤ ਦੀ ਤਾਲੀਮ ਫੇਰ ਨਹੀਂ ਜੇ ਹੱਥ ਆਉਣੀ। ਸੋ ਇਸ ਇਲਾਹੀ ਬਚਨ ਨੂੰ ਮੰਨਦਿਆਂ ਹੋਇਆਂ ਮਾਤਾ ਪਿਤਾ ਨੇ ਆਪਣੇ ਦੋਹਾਂ ਫਰਜ਼ੰਦਾਂ ਨੂੰ ਸੰਗੀਤ ਵਿਦਿਆ ਨੂੰ ਹੀ ਸੌਂਪ ਦਿਤਾ। ਜ਼ਿਕਰਯੋਗ ਹੈ ਕਿ ਨਾਮਧਾਰੀ ਸੰਸਥਾ ਦੇ ਮੁੱਖੀ ਬਾਬਾ ਜਗਜੀਤ ਸਿੰਘ ਜੀ ਖ਼ੁਦ ਉਸਤਾਦਾਂ ਦੇ ਉਸਤਾਦ ਤੇ ਸੰਗੀਤ ਦੇ ਬੇਤਾਜ ਬਾਦਸ਼ਾਹ ਨੇ ਅਤੇ ਵੱਡੇ ਕਦਰਦਾਨਾਂ ਤੇ ਪਾਰਖੂਆਂ 'ਚੋਂ ਇਕ ਵੀ ਨੇ। ਸੋ ਮਹਾਂਪੁਰਸ਼ ਖ਼ੁਦ ਇਹਨਾਂ ਬੱਚਿਆਂ ਨੂੰ ਦਿਨ 'ਚ ਚਾਰ-ਪੰਜ ਵਾਰ ਰਾਗ ਵਿਦਿਆ ਦੀ ਤਾਲੀਮ ਦੇਂਦੇ ਅਤੇ ਇਹ ਸਿਖਲਾਈ ਕੋਈ ਨਿਰੰਤਰ ਛੇ ਸਾਲ ਤੱਕ ਚੱਲਦੀ ਰਹੀ।

ਰਾਗਾਂ ਦੀ ਸ਼ੁੱਧਤਾ ਨੂੰ ਕਿੰਜ ਕਾਇਮ ਰੱਖਣਾ ਰਾਗ ਦੀ ਕਦਰ ਕਰਨ ਅਤੇ ਕਰਵਾਉਣ ਨੂੰ ਕਲਾਕਾਰ ਦਾ ਧਰਮ ਮੰਨਣ ਵਾਲੇ ਭਾਈ ਬਲਜੀਤ ਸਿੰਘ ਤੇ ਭਾਈ ਗੁਰਮੀਤ ਸਿੰਘ ਜੀ ਰੋਮ-ਰੋਮ ਤੋਂ ਸਮਰਪਿਤ ਨੇ। ਮੁੱਢਲੀ ਪੜ੍ਹਾਈ ਦੀ ਯੋਗਤਾ ਬਾਰੇ ਭਾਈ ਗੁਰਮੀਤ ਸਿੰਘ ਮੁਸਕਰਾਉਂਦਿਆਂ ਆਖਦੇ ਹਨ ਕਿ ਐਮ.ਏ. ਪਾਸ ਹੀ ਸਮਝੋ, ਕਿਉਂਕਿ ਸਾਡੀਆਂ ਦੋਹਾਂ ਭਰਾਵਾਂ ਦੀਆਂ ਰਲਾ ਕੇ ਸੋਲਾਂ ਜਮਾਤਾਂ ਹੀ ਤੇ ਬਣਦੀਆਂ ਨੇ। ਸੰਗੀਤ ਦੀ ਸ਼ਾਸਤਰੀ ਵਿਦਿਆ 'ਚ ਉਹ ਆਪਣੇ ਪਹਿਲੇ ਉਸਤਾਦ ਨਾਮਧਾਰੀ ਸੰਪਰਦਾ ਦੇ ਮੁੱਖੀ ਬਾਬਾ ਜਗਜੀਤ ਸਿੰਘ ਜੀ ਹੁਰਾਂ ਨੂੰ ਮੰਨਦੇ ਨੇ ਤੇ ਬਾਬਾ ਜੀ ਦੀ ਪ੍ਰੇਰਨਾ ਸਦਕਾ ਹੀ ਆਪ ਨੇ ਪ੍ਰਸਿੱਧ ਠੁਮਰੀ ਗਾਇਕ ਭਾਈ ਮਹਿੰਦਰ ਸਿੰਘ ਅੰਮ੍ਰਿਤਸਰ ਪਾਸੋਂ ਵੀ ਸਿਖਿਆ ਹਾਸਿਲ ਕੀਤੀ ਅਤੇ ਭਾਈ ਸੁਰਜੀਤ ਸਿੰਘ ਪਾਸੋਂ ਵੀ ਸਿਖਿਆ ਲਈ ਜੋ ਆਪ ਜੀ ਨਾਲ ਇਕ ਵਿਲੱਖਣ ਸਾਜ਼ ਦੀ ਵਰਤੋਂ ਕੀਤੀ ਜਾਂਦੀ ਹੈ, ਉਸ ਦਾ ਨਾਮ ਤਾਰ ਸ਼ਹਿਨਾਈ ਹੈ ਜੋ ਕਿ ਉਸਤਾਦ ਪਿਆਰਾ ਸਿੰਘ ਦਿੱਲੀ ਪਾਸੋਂ ਸਿੱਖੀ ਹੈ ਤੇ ਇੰਜ ਹੀ ਉਹਨਾਂ ਪਾਸੋਂ ਦਿਲਰੁਬਾ ਤੇ ਰਬਾਬ ਵਜਾਉਣ ਦੀ ਵੀ ਤਾਲੀਮ ਹਾਸਿਲ ਕੀਤੀ। ਪੰਡਤ ਗੋਪਾਲ ਕ੍ਰਿਸ਼ਨ ਦਿਲੀ ਪਾਸੋਂ ਆਪ ਨੇ ਵਚਿੱਤਰ ਵੀਣਾ ਦੀ ਸਿਖਲਾਈ ਅਤੇ ਵਿਸ਼ਵ ਪ੍ਰਸਿੱਧ ਉਸਤਾਦ ਵਿਲਾਇਤ ਖਾਂ ਤੇ ਸ਼ਹਿਨਾਈ ਉਸਤਾਦ ਬਿਸਮਿਲਾ ਖਾਂ ਪਾਸੋਂ ਵੀ ਵਿਦਿਆ ਦੀ ਪ੍ਰਾਪਤੀ ਕੀਤੀ, ਔਰ ਹੈਰਾਨਕੁੰਨ ਤੇ ਸਫਲਤਾ ਪੂਰਵਕ ਗੱਲ ਏ ਕਿ ਇਸ ਹਰ ਤਰ੍ਹਾਂ ਦੀ ਸੰਗੀਤਕ ਸਿਖਲਾਈ ਲਈ ਅਠਾਰਾਂ ਸਾਲ ਦਾ ਸਮਾਂ ਲੱਗਿਆ ਜੋ ਕਿ ਇਕ ਰਿਕਾਰਡ ਹੀ ਕਿਹਾ ਜਾ ਸਕਦੈ। ਪਰ ਜ਼ਰਾ ਤੱਕੋ ਉਹਨਾਂ ਵੱਲ ਜਿਹੜੇ ਗੁਰੂ ਸਵਾਰੇ ਸਿਖਿਆ ਬਗੈਰ ਹੀ ਸਟੇਜ਼ਾਂ ਦਾ ਸ਼ਿੰਗਾਰ ਬਣੀ ਬੈਠੇ ਨੇ ਤੇ ਐਸੇ ਅਨੇਕਾਂ ਹੀ ਸੁਰ-ਤਾਲ ਤੋਂ ਸੱਖਣੇ ਤੇ ਬੇਪੀਰੇ ਲੋਕ ਧਰਮ ਦਾ ਮਖੌਟਾ ਪਾ ਕੇ ਪਾਖੰਡ ਦੀ ਗੱਡੀ 'ਤੇ ਚੜ੍ਹਕੇ ਕਿੰਜ ਉੱਚੀਆਂ-ਉੱਚੀਆਂ ਟਾਹਰਾਂ ਮਾਰਦੇ ਹੋਏ ਆਪਣੇ ਆਪ ਨੂੰ ਪੰਥ ਅਤੇ ਸਿੱਖ ਕੌਮ ਦੇ ਸਿਰਮੌਰ ਪ੍ਰਚਾਰਕ ਹੋਣ ਦਾ ਢੰਡੋਰਾ ਪਿੱਟਦੇ ਦਿਖਾਈ ਦੇਂਦੇ ਨੇ। ਪਰ ਗੁਰੂ ਤੋਂ ਫੇਰ ਵੀ ਬੇਮੁੱਖ ਹੀ ਨੇ ਤੇ ਸਿਰਫ ਮਾਇਆ ਦੇ ਸਨਮੁੱਖ? ਕੀ ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਜੀ ਦੀ ਇਹ ਮਹਾਨ ਤਪੱਸਿਆ ਤੇ ਗਜ਼ਬ ਦਾ ਸ਼ੌਂਕ ਐਸੇ ਲੋਕਾਂ ਲਈ ਰਾਹ ਦਸੇਰਾ ਨਹੀਂ, ਕਿਹਾ ਜਾ ਸਕਦਾ ? ਸੋ ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਦੀ ਇਸ ਘਾਲਣਾ ਨੂੰ ਬਈ ਮੇਰਾ ਤੇ ਸਲਾਮ ਏ। ਔਰ ਉਹਨਾਂ ਦੀ ਅਜ਼ੀਮ ਤੇ ਸਿੱਖਰੀ ਪ੍ਰਾਪਤੀ ਪਿੱਛੇ 16-16 ਘੰਟੇ ਦਾ ਨਿਰੰਤਰ ਰਿਆਜ਼ ਅਤੇ ਮਿਹਨਤ ਵੀ ਹੈ। ਆਪ ਜੀਆਂ ਨੇ ਗੁਰਮਤਿ ਅਨੁਸਾਰ ਹੀ ਸਿਖਿਆ ਹੈ ਤੇ ਉਸੇ ਅਨੁਕੂਲ ਹੀ ਆਪਣੇ ਆਪ ਨੂੰ ਢਾਲ ਵੀ ਲਿਆ ਹੈ। ਸਾਨੂੰ ਇਸ ਗੱਲ ਦਾ ਵਧੇਰੇ ਫ਼ਖਰ ਤੇ ਨਾਜ਼-ਮਾਣ ਹੋਣਾ ਚਾਹੀਦਾ ਹੈ ਕਿ ਗੁਰੂ ਬਖਸਿਸ ਅਤੇ ਸੰਗੀਤ ਉਸਤਾਦਾਂ ਦੀ ਅਸੀਸ ਸਦਕਾ ਭਾਈ ਬਲਜੀਤ ਸਿੰਘ ਤੇ ਭਾਈ ਗੁਰਮੀਤ ਸਿੰਘ ਹੁਰੀਂ ਔਖੇ ਤੋਂ ਔਖੇ ਤੇ ਵੱਡਿਆਂ-ਵੱਡੀਆਂ ਤਾਲਾਂ ਵਿਚ ਕੀਰਤਨ ਕਰਨ ਦੀ ਮੁਹਾਰਤ ਰੱਖਦੇ ਨੇ, ਜਿਵੇਂ ਕਿ ਧਰੁਪਦ, ਧਮਾਰ, ਖਿਆਲ, ਪੜਤਾਲ, ਗੁਲਦਸਤਾ, ਸਵਾ-ਗਿਆਰਾਂ, ਸਵਾ-ਚੌਦਾਂ, ਪੰਦਰਾਂ, ਚਤੁਰੰਗ, ਠੁਮਰੀ ਤੇ ਤਰਾਨਾ ਆਦਿਕ ਵੀ ਅਕਸਰ ਆਪ ਸਟੇਜ਼ ਉਪਰ ਸੰਗਤਾਂ ਸਾਹਵੇਂ, ਚਾਰ ਤਾਲ, ਮਤ ਤਾਲ, ਜੈ ਤਾਲ, ਝੱਪ ਤਾਲ, ਆਡਾ ਚਾਰ ਤਾਲ, ਝੂਮਰਾ, ਫਰੋਦਸਤ, ਦੀਪ ਚੰਦੀ, ਇਕ ਤਾਲਾ ਤੀਵਰਾ, ਰੂਪਕ,

ਦਾਦਰਾ, ਤਿੰਨ ਤਾਲ, ਛੋਟਾ ਤਿੰਨ ਤਾਲ ਤੇ ਕਹਿਰਵਾਂ ਆਦਿਕ ਹਰ ਤਰ੍ਹਾਂ ਦੇ ਤਾਲਾਂ ਦਾ ਬਾਖੂਬੀ ਮੁਜ਼ਾਹਰਾ ਕਰਦੇ ਰਹਿੰਦੇ ਨੇ ਤੇ ਸੰਗਤਾਂ ਖ਼ੂਬ ਲੁਤਫ਼ ਉਠਾਉਂਦੀਆਂ ਦਿਖਾਈ ਦੇਂਦੀਆਂ ਨੇ। ਸਾਡੇ ਪਾਸ ਇਹੋ ਇਕ ਰਾਗੀ ਜੱਥਾ ਚੰਦ ਉਹਨਾਂ ਹੀ ਜੱਥਿਆਂ 'ਚ ਸ਼ਾਮਲ ਹੈ ਜੇਹੜਾ ਕਿਸੇ ਮਹਿਫ਼ਲ ਜਾਂ ਰਾਗ ਦਰਬਾਰਾਂ ਵਿਚ ਕਿਸੇ ਗੁਣੀ-ਜਨ ਨੂੰ ਵੰਗਾਰਨ ਦੀ ਸਮਰਥਾ ਤੇ ਹਿੰਮਤ ਰੱਖਦਾ ਹੋਵੇ। ਆਪ ਦੀ ਇਹ ਵੀ ਧਾਰਨਾ ਹੈ ਕਿ ਉਹ ਜਦੋਂ ਵੀ ਕੀਰਤਨ ਗਾਇਣ ਕਰਦੇ ਨੇ, ਉਦੋਂ ਹਮੇਸ਼ਾਂ ਆਪਣੇ ਗੁਰੂ-ਦੇਵ ਨੂੰ ਹੀ ਸੁਣਾ ਰਹੇ ਹੁੰਦੇ ਨੇ। ਨਾ ਕਿ ਕਿਸੇ ਹਜੂਮ ਨੂੰ, ਇਸੇ ਲਈ ਹੀ ਸੱਚੇ ਪਾਤਸ਼ਾਹ ਦੀ ਸਦਾ ਰਹਿਮਤ ਬਣੀ ਰਹਿੰਦੀ ਹੈ। ਹੁਣ ਤੱਕ ਆਪ ਰਾਗੀ ਜੱਥੇ ਸਮੇਤ ਭਾਰਤ ਤੋਂ ਇਲਾਵਾ ਅਮਰੀਕਾ, ਕੈਨੇਡਾ, ਇੰਗਲੈਂਡ, ਥਾਈਲੈਂਡ, ਤਨਜ਼ਾਨੀਆਂ ਤੇ ਕੀਨੀਆਂ ਆਦਿਕ ਦੇਸ਼ਾਂ ਵਿਚ ਜਾ ਕੇ ਸੰਗਤਾਂ ਤੇ ਸਰੋਤਿਆਂ ਪਾਸੋਂ ਭਰਪੂਰ ਪਿਆਰ ਤੇ ਦਾਦ ਲੈ ਕੇ ਵਾਪਸ ਆ ਚੁੱਕੇ ਨੇ। ਇਸ ਗੁਣੀ-ਜਨ ਜੋੜੀ (ਦੋਹਾਂ ਵੀਰਾਂ) ਦੀਆਂ ਅਭੁੱਲ ਤੇ ਫ਼ਖਰਮਈ ਯਾਦਾਂ ਦੇ ਪਲਾਂ ਵਿਚ ਗਵਾਲੀਅਰ ਸ਼ਹਿਰ ਦੇ ਸਾਲਾਨਾ ਤਾਨਸੈਨ ਸਮਾਰੋਹ ਸ਼ਾਮਿਲ ਹੈ। ਭਾਰਤ ਦੇ ਇਸ ਸਭ ਤੋਂ ਸ਼ਰੋਮਣੀ ਤੇ ਅਜ਼ੀਮ ਸੰਗੀਤ ਸਮਾਰੋਹ ਵਿਚ ਗਾਉਣ ਦੀ ਹਸਰਤ ਪੁੱਗਣ ਤੱਕ ਅਕਸਰ ਹੀ ਗਾਇਕਾਂ ਦੀ ਉਮਰ ਢਲ ਜਾਂਦੀ ਹੈ ਪਰ ਸਾਡੀ ਸਿੱਖ ਕੌਮ ਦੀ ਇਸ ਦੁਰਲੱਭ ਜੋੜੀ ਨੂੰ ਸੰਨ 1986 ਵਿਚ ਇਸ ਮਹਾਂ ਸੰਗੀਤ ਸੰਮੇਲਨ 'ਚ ਆਪਣੀ ਕਲਾ ਤੇ ਫਨ ਦਾ ਮੁਜ਼ਾਹਰਾ ਕਰਨ ਦਾ ਮੌਕਾ ਮਿਲਿਆ ਤਾਂ ਦਰਸ਼ਕਾਂ ਵਿਚ ਬੈਠੇ ਆਪ ਜੀਆਂ ਦੇ ਪਿਤਾ ਜੀ ਨੂੰ ਦੂਰਦਰਸ਼ਨ ਨੇ ਉੱਚੇਚੇ ਤੌਰ 'ਤੇ ਫਿਲਮਾਉਂਦਿਆਂ ਹੋਇਆਂ ਉਹਨਾਂ ਦਾ ਨਿੱਜੀ ਅਨੁਭਵ ਵੀ ਰਿਕਾਰਡ ਕਰ ਲਿਆ। ਦੂਰਦਰਸ਼ਨ ਦੀ ਸਹੀ ਰਿਪੋਰਟ ਅਨੁਸਾਰ ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਪਹਿਲੇ ਗਾਇਕ ਹੋਣਗੇ ਜਿਨ੍ਹਾਂ ਨੂੰ ਇਸ ਸਟੇਜ਼ ਤੋਂ ਸੁਣ ਸਕਣ ਦਾ ਸੁਭਾਗ ਉਹਨਾਂ ਦੇ ਪਿਤਾ ਨੂੰ ਵੀ ਮਿਲਿਆ ਹੈ, ਵਰਨਾਂ ਇਤਨੀ ਛੋਟੀ ਉਮਰ ਵਿਚ ਗਵਾਲੀਅਰ ਤੋਂ 47 (ਸੰਤਾਲੀ) ਕੋਹ ਦੂਰੀ ਸਥਿਤ ਮੀਆਂ ਤਾਨਸੈਨ ਦੇ ਪਿੰਡ ਬੇਰਟ ਵਿਚ ਜਾ ਕੇ ਗਾਉਣਾ ਹਰ ਕਿਸੇ ਦਾ ਨਸੀਬ ਨਹੀਂ ਜੇ ਬਣਦਾ। ਪਰ ਡਾਹਢੀ ਪ੍ਰਸੰਨਤਾ ਵਾਲੀ ਗੱਲ ਤਾਂ ਏਹ ਵੇ ਕਿ ਇਹ ਮਾਣ ਇਕੱਲਾ ਇਸ ਜੱਥੇ ਦਾ ਨਹੀਂ ਬਲਕਿ ਤਮਾਮ ਹੀ ਸਿੱਖ ਭਾਈਚਾਰੇ ਦਾ ਹੈ। ਜੇਕਰ ਰਾਗਾਂ ਦੀ ਮੁਹਾਰਤ ਦਾ ਜ਼ਿਕਰ ਕਰੀਏ ਤਾਂ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਤੋਂ ਇਲਾਵਾ ਬਹੁਤ ਸਾਰੇ ਹਿੰਦੁਸਤਾਨੀ ਰਾਗਾਂ ਵਿਚ ਗਾਇਣ ਕਰਨ ਦੀ ਵੀ ਮੁਹਾਰਤ ਹਾਸਿਲ ਹੈ। ਆਪ ਦੇ ਕੀਰਤਨ ਕਰਨ ਦਾ ਟਿਕਾਉ ਤੇ ਸਹਿਜ ਵੀ ਬਾ-ਕਮਾਲ ਹੈ, ਜਿਸ ਵਿਚ ਸ਼ਬਦ ਦੀ ਪ੍ਰਧਾਨਤਾ, ਸਪੱਸ਼ਟਤਾ, ਸ਼ੁੱਧਤਾ, ਸੁਰ, ਲੈਅ, ਤਾਲ ਦਾ ਸੰਗਮ ਆਪ ਦੀ ਪੇਸ਼ਕਾਰੀ ਨੂੰ ਚਾਰ ਚੰਦ ਲਾਉਂਦਾ ਦਿਖਾਈ ਦੇਂਦਾ ਹੈ। ਆਪ ਜੀ ਦੇ ਸੂਝਵਾਨ ਤੇ ਕਦਰਦਾਨ ਸਰੋਤਿਆਂ ਦੀ ਕਤਾਰ ਅਤੇ ਚਾਹੁਣ ਵਾਲਿਆਂ ਦਾ ਘੇਰਾ ਕਾਫ਼ੀ ਵਿਸ਼ਾਲ ਹੈ, ਜਿਹਨਾਂ ਵਿਚ ਸੰਗਤ, ਰਾਗੀ/ਕੀਰਤਨੀਏਂ, ਗਵੱਈਏ ਤੇ ਆਮ ਸੰਗੀਤ ਪ੍ਰੇਮੀ ਵੀ ਸ਼ਾਮਿਲ ਨੇ ਤੇ ਇਹ ਸਭ ਗੁਰਮਤਿ ਸੰਗੀਤ ਸ਼ੈਲੀ ਦੀ ਕਮਾਲਿ-ਕਰਾਮਤ-ਏ ਜੇਹੜੀ ਕਿ ਇਤਿਹਾਸ ਦੇ ਪੰਨਿਆਂ ਉੱਤੇ ਹਯਾਤੀਆਂ ਤੀਕਰ ਉਕਰੀ ਰਹੇਗੀ। ਜੇਕਰ ਗੱਲ ਕਰੀਏ ਦੁਨਿਆਵੀ ਮਾਨ-ਸਨਮਾਨਾਂ ਦੀ, ਤਾਂ ਉਸ ਵਿਚ ਵੀ ਆਪ ਦੇ ਰਾਗੀ ਜੱਥੇ ਦਾ ਪਟਕਾ ਹੈ। ਸੰਨ 1983

ਵਿਚ ਅਕਾਸ਼ਵਾਣੀ ਵੱਲੋਂ ਉਲੀਕੇ ਰਾਸ਼ਟਰੀ ਪੱਧਰ ਦੇ ਮਹਾਂ ਮੁਕਾਬਲੇ ਵਿਚ ਆਪ ਨੂੰ ਅੱਵਲ ਰਹਿਣ ਦਾ ਮਾਣ ਪ੍ਰਾਪਤ ਹੈ, ਇੰਜ ਹੀ ਸੰਨ 2004 ਵਿਚ ਪੰਜਾਬੀ ਭਾਸ਼ਾ ਵਿਭਾਗ ਪਟਿਆਲਾ (ਪੰਜਾਬ) ਤਰਫ਼ੋਂ ਮਾਣਮੱਤਾ ਤੇ ਵਕਾਰੀ ਸ਼੍ਰੋਮਣੀ ਰਾਗੀ ਐਵਾਰਡ ਦੇ ਕੇ ਸਨਮਾਨਿਆ ਗਿਆ। ਸੰਨ 2005 ਵਿਚ ਪੰਜਾਬੀ ਯੂਨੀਵਰਸਿਟੀ ਦਿੱਲੀ ਤਰਫ਼ੋਂ ਸ਼੍ਰੋਮਣੀ ਰਾਗੀ ਐਵਾਰਡ ਦੇਣਾ ਅਤੇ ਬਹੁਤ ਸਾਰੀਆਂ ਸਿੱਖ ਸੰਸਥਾਵਾਂ ਅਤੇ ਸੰਗੀਤ ਸਭਾਵਾਂ ਵੱਲੋਂ ਵੀ ਮਾਨ-ਸਨਮਾਨ ਝੋਲੀ 'ਚ ਪਾਉਣੇ ਆਪ ਦੀ ਕਾਬਲੀਅਤ ਨੂੰ ਦਰਸਾਉਂਦਾ ਤੇ ਵਡਿਆਉਂਦਾ ਹੈ। ਮੈਂ ਜਿਤਨੀ ਵਾਰ ਵੀ ਆਪ ਜੀ ਨੂੰ ਮਿਲਿਆ ਜਾਂ ਗੁਫ਼ਤਗੂ (ਗਲਬਾਤ) ਹੋਈ ਹੈ ਤਾਂ ਆਪ ਵਿਚੋਂ ਅੰਤਾਂ ਦੀ ਨਿਮਰਤਾ, ਪਿਆਰ, ਅਦਬ, ਖ਼ਲੂਸ ਅਤੇ ਨਫ਼ਾਸਤ ਹੀ ਦਿਸੀ ਹੈ, ਇੰਜ ਹੀ ਆਪ ਦਾ ਛੋਟਾ ਵੀਰ ਗੁਰਮੀਤ ਸਿੰਘ ਵੀ ਮਿੱਠ-ਬੋਲੜਾ ਤੇ ਮਿਲਣਸਾਰੀ ਰੂਹ ਏ। ਭਾਈ ਬਲਜੀਤ ਸਿੰਘ ਦੇ ਨਾਲ ਤਬਲੇ ਉੱਤੇ ਸੰਗਤ ਕਰਨ ਵਾਲਾ ਕੋਈ ਹੋਰ ਨਹੀਂ ਸਗੋਂ ਆਪ ਜੀ ਦਾ ਪਲੇਠਾ ਪੁੱਤਰ ਈ ਏ, ਜਿਸ ਦਾ ਨਾਮ ਫਤਹਿ ਸਿੰਘ ਹੈ ਤੇ ਉਸ ਦੇ ਹੱਥਾਂ ਵਿਚ ਵੀ ਫਤਹਿ ਹੈ, ਜੋ ਕਿ ਵੱਡੇ-2 ਉਸਤਾਦ ਵਜੰਤਰੀਆਂ ਦਾ ਚੰਡਿਆ ਹੋਇਆ ਉਸਤਾਦ ਤਬਲਚੀ ਹੈ। ਭਾਈ ਬਲਜੀਤ ਸਿੰਘ ਜੀ ਦਾ ਰਾਗੀ ਜੱਥਾ ਨਾਮਧਾਰੀ ਸੰਪਰਦਾ ਤਰਫ਼ੋਂ ਇਕ ਤਰਾਸ਼ਿਆ ਹੋਇਆ ਉਹ ਹੀਰਾ ਹੈ ਜਿਸ 'ਤੇ ਜਿਤਨਾ ਵੀ ਮਾਣ ਕੀਤਾ ਜਾ ਸਕੇ, ਥੋੜ੍ਹਾ ਹੈ। ਅੱਜ ਵੀ ਭੈਣੀ ਸਾਹਿਬ ਵਿਖੇ ਭਾਰਤੀ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਸ਼ੈਲੀ ਦੀਆਂ ਜੋ ਧਾਰਵਾਂ ਵਹਿੰਦੀਆਂ ਦੀਂਦੀਆਂ ਨੇ, ਉਸ ਦੇ ਪਿੱਛੇ ਬਾਬਾ ਜਗਜੀਤ ਸਿੰਘ ਦਾ ਉਪਰਾਲਾ, ਸ਼ੌਂਕ, ਲਗਨ ਅਤੇ ਵੱਖ-2 ਜਗਾਵਾਂ ਤੋਂ ਪੁੱਜਦੇ ਸੰਗੀਤ ਉਸਤਾਦਾਂ ਦਾ ਸਹਿਯੋਗ ਤੇ ਅਸ਼ੀਰਵਾਦ ਹੈ। ਇਸ ਮਹਾਨ ਸੰਸਥਾ ਦਾ ਜਿਥੇ ਦੇਸ਼ ਦੀ ਜੰਗੇ-ਅਜ਼ਾਦੀ ਵਿਚ ਚੋਖਾ ਹਿੱਸਾ ਹੈ, ਉਥੇ ਸੰਗੀਤ ਦੇ ਖੇਤਰ ਵਿਚ ਵੀ ਸਭ ਤੋਂ ਮੋਹਰੀ ਤੇ ਅਗਾਂਹ ਨੇ, ਜਿਸ ਤੋਂ ਸਾਡੀਆਂ ਬਾਕੀ ਦੀਆਂ ਸੰਸਥਾਵਾਂ ਨੂੰ ਵੀ ਪ੍ਰੇਰਣਾ ਲੈਣ ਦੀ ਉੱਚਿਤ ਜ਼ਰੂਰਤ ਹੈ। ਸੋ ਅੰਤ ਵਿਚ ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਦੇ ਜੱਥੇ ਲਈ ਢੇਰ ਸਾਰੀਆਂ ਦੁਆਵਾਂ ਮੰਗਦਾ ਹੋਇਆ ਹੋਰ ਜ਼ਿਆਦਾ ਤਵੱਕੋ ਰੱਖਦਾ ਹਾਂ ਕਿ ਆਪ ਗੁਰਮਤਿ ਸੰਗੀਤ ਦੇ ਖੇਤਰ 'ਚ ਧਰੂ ਤਾਰੇ ਦੀ ਤਰ੍ਹਾਂ ਚਮਕਦੇ ਹੀ ਰਹਿਣਗੇ।

# ਭਾਈ ਗੁਰਮੀਤ ਸਿੰਘ ਸ਼ਾਂਤ

ਮੌਜੂਦਾ ਸਮੇਂ ਗੁਰਮਤਿ ਸੰਗੀਤ ਦੀ ਪੱਗਡੰਡੀ ਦੇ ਪਾਂਧੀਆਂ 'ਚੋਂ ਜੋ ਅੱਜਕਲ ਉੱਭਰ ਕੇ ਨਾਮ ਸਾਹਮਣੇ ਆਉਂਦਾ ਹੈ ਉਹ ਹੈ ਭਾਈ ਗੁਰਮੀਤ ਸਿੰਘ ਸ਼ਾਂਤ ਦਾ ਰਾਗੀ ਜੱਥਾ, ਜਿਹਨਾਂ ਨੇ ਗੁਰ ਆਸ਼ੇ ਅਨੁਸਾਰ ਹੁਕਮ ਦੀ ਤਾਮੀਲ ਕਰਦਿਆਂ ਹੋਇਆਂ ਗੁਰਮਤਿ ਸੰਗੀਤਕ ਸ਼ੈਲੀ ਦੀ ਧਰੋਹਰ ਨੂੰ ਸਾਂਭਣ ਲਈ ਲੱਕ ਬੰਨਿਆਂ ਹੋਇਆ ਜਾਪਦਾ ਹੈ, ਜੋ ਸ਼ਰਧਾ ਸਤਿਕਾਰ, ਰਿਆਜ਼, ਸਿਰੜ ਤੇ ਮਿਹਨਤ 'ਚ ਲਬਰੇਜ਼ ਹੋ ਕੇ ਬਾਖੂਬੀ ਦੇਸ਼ਾਂ-ਵਿਦੇਸ਼ਾਂ ਵਿਚ ਵਿਚਰਦੇ ਹੋਏ ਗੁਰਮਤਿ ਸੰਗੀਤ ਸ਼ੈਲੀ ਨੂੰ ਸਾਹਵੇਂ ਰੱਖਦਿਆਂ ਗੁਰਬਾਣੀ ਕੀਰਤਨ ਦੁਆਰਾ ਅਨੇਕਾਂ ਹੀ ਪਿਆਸੀਆਂ ਰੂਹਾਂ ਨੂੰ ਸਰਸ਼ਾਰ ਕਰਦੇ ਜਾਪਦੇ ਨੇ। ਥੋੜ੍ਹੇ ਜਿਹੇ ਵਕਫ਼ੇ ਵਿਚ ਹੀ ਆਪ ਗੁਰਮਤਿ ਸੰਗੀਤ ਸ਼ੈਲੀ ਦੇ ਅਣਥੱਕ ਮੁਸਾਫਰਾਂ ਵਿਚੋਂ ਗਿਣੇ ਜਾਣ ਲੱਗੇ ਨੇ। ਭਾਈ ਗੁਰਮੀਤ ਸਿੰਘ ਸ਼ਾਂਤ ਦਾ ਜਨਮ ਪਿੰਡ ਮੁੱਛਲ ਜ਼ਿਲਾ ਅੰਮ੍ਰਿਤਸਰ ਵਿਚ 13 ਅਪ੍ਰੈਲ 1965 ਨੂੰ ਪਿਤਾ ਸ. ਗਿਆਨੀ ਕਿਸ਼ਨ ਸਿੰਘ 'ਸ਼ਾਂਤ' ਅਤੇ ਮਾਤਾ ਦਲਬੀਰ ਕੌਰ ਦੀ ਕੁੱਖੋਂ ਹੋਇਆ। ਕੀਰਤਨ ਦੀ ਦਾਤ ਆਪ ਨੂੰ ਪਿਤਾ ਪੁਰਖੀ ਵਿਰਸੇ 'ਚੋਂ ਹੀ ਪ੍ਰਾਪਤ ਹੋਈ ਹੈ। ਆਪ ਜੀ ਦੇ ਦਾਦਾ ਜੀ ਸੰਤ ਸੁਰੈਣ ਸਿੰਘ ਅਤੇ ਨਾਨਕੇ ਸਾਧੂ ਸੰਪਰਦਾਇ ਨਾਲ ਸਬੰਧਤ ਸਨ ਅਤੇ ਕੀਰਤਨ ਦੀ ਅਰੰਭਤਾ ਗਿਆਨੀ ਕਿਸ਼ਨ ਸਿੰਘ ਸ਼ਾਂਤ ਤੋਂ ਹੋਈ ਹੈ। ਪਿਤਾ ਦੀ ਦਿਲੀ ਇੱਛਾ ਸੀ ਕਿ ਮੇਰਾ ਹੋਣਹਾਰ ਬਾਲਕ ਗੁਰਮੀਤ ਸਿੰਘ ਉੱਚ-ਕੋਟੀ ਦਾ ਰਾਗੀ (ਕੀਰਤਨੀਆਂ) ਬਣੇ, ਜਿਸ ਨੂੰ ਮੱਦੇਨਜ਼ਰ ਰੱਖਦਿਆਂ ਆਪ ਨੇ ਖ਼ੁਦ ਵੀ ਸਿਖਲਾਈ ਦਿਤੀ ਅਤੇ ਬਾਹਰੋਂ ਵੀ ਬਕਾਇਦਾ ਤੌਰ 'ਤੇ ਸਿਖਾਉਣ ਦਾ ਇੰਤਜ਼ਾਮ ਕਰ ਦਿਤਾ। ਭਾਈ ਗੁਰਮੀਤ ਸਿੰਘ ਸ਼ਾਂਤ ਨੇ ਸਭ ਤੋਂ ਪਹਿਲਾਂ ਮਰਹੂਮ ਸਖਸ਼ੀਅਤ ਉਸਤਾਦ ਗਿਆਨੀ ਚਤੁਰ ਸਿੰਘ ਦਿਲਰੁਬਾ ਵਾਲੇ ਜੋ ਕਿ ਆਲ ਇੰਡੀਆ ਰੇਡੀਓ ਜਲੰਧਰ ਵਿਖੇ ਦਿਲਰੁਬਾ ਵਜਾਉਣ ਦੀ ਸੇਵਾ ਕਰਦੇ ਸਨ ਨੂੰ ਬਕਾਇਦਾ ਉਸਤਾਦ ਧਾਰਿਆ, ਉਸ ਤੋਂ ਉਪਰੰਤ ਪ੍ਰਸਿੱਧ ਵਿਦਵਾਨ ਤੇ ਸੰਗੀਤਾਚਾਰੀਆ ਸਵਰਗੀ ਗਿਆਨੀ ਗਿਆਨ ਸਿੰਘ 'ਅਲਮਸਤ' ਦੇ ਘਰਾਣੇ ਤੋਂ ਬਾਬਾ ਪਰਦੀਪ ਸਿੰਘ ਹੁਰਾਂ ਪਾਸੋਂ ਤਨਦੇਹੀ ਨਾਲ ਵਿਦਿਆ ਪ੍ਰਾਪਤ ਕੀਤੀ। ਫਿਰ ਬਾਬਾ ਠਾਕੁਰ ਸਿੰਘ ਜੀ ਪਟਿਆਲੇ ਵਾਲਿਆਂ ਦੇ ਦੀਦਾਰੇ ਕੀਤੇ ਅਤੇ ਅਸੀਸਾਂ ਵੀ ਲਈਆਂ। ਇੰਜ ਹੀ ਆਪ ਨੇ ਬਾਬਾ ਸਾਧੂ ਸਿੰਘ ਜੋ ਕਿ ਧਨੰਤਰ ਕੀਰਤਨੀਏਂ ਕਿੰਨਰ ਭਗਵਾਨ ਦੇ ਚੇਲੇ ਸਨ ਉਹਨਾਂ ਪਾਸੋਂ ਵੀ ਪੁਰਾਤਨ ਬੰਦਸ਼ਾਂ ਸਿੱਖੀਆਂ। ਇੰਜ ਹੀ ਉੱਚ ਸਖਸ਼ੀਅਤ ਅਤੇ ਬੁਲੰਦ ਆਵਾਜ਼ ਦੇ ਮਾਲਕ ਸਵਰਗੀ ਭਾਈ ਬਖਸ਼ੀਸ ਸਿੰਘ ਪਟਿਆਲੇ ਵਾਲਿਆਂ ਦੀਆਂ ਬਹੁਤ ਸਾਰੀਆਂ ਬੰਦਸ਼ਾਂ ਗਾਇਨ ਕਰਨੀਆਂ ਅਰੰਭੀਆਂ ਤੇ ਉਹਨਾਂ ਦੀ ਚਰਨ ਛੋਹ ਵੀ ਲਈ। ਸਿੱਖ ਕੌਮ ਦੇ ਸਮਰਾਟ ਤੇ ਗੰਧਰਬ ਰਾਗੀ ਭਾਈ ਜੱਸਾ-ਪਾਲਾ ਪਟਿਆਲੇ ਘਰਾਣੇ ਵਾਲੇ ਭਾਈ ਗੁਰਮੀਤ

ਸਿੰਘ ਦੇ ਪਿਤਾ ਭਾਈ ਕਿਸ਼ਨ ਸਿੰਘ ਦੇ ਡਾਹਢੇ ਗੂੜੇ ਮਿੱਤਰ ਸਨ ਜੋ ਕਿ ਗਾਹੇ-ਬਗਾਹੇ ਪਿੰਡ ਮੁੱਛਲ (ਅੰਮ੍ਰਿਤਸਰ) ਵਿਖੇ ਆਉਂਦੇ ਹੀ ਰਹਿੰਦੇ ਸਨ ਅਤੇ ਭਾਈ ਗੁਰਮਤਿ ਸਿੰਘ ਸ਼ਾਂਤ ਨੂੰ ਆਪਣੀ ਗੋਦੀ 'ਚ ਬਿਠਾ ਕੇ ਗੁਰਮੀਤ ਸੰਗੀਤ ਦੀ ਗੁੜ੍ਹਤੀ ਦੇਂਦੇ ਸਮੇਂ ਪੰਥ ਦਾ ਵੱਡਾ ਰਾਗੀ ਬਨਣ ਦੀਆਂ ਅਸੀਸਾਂ ਦੇਂਦੇ ਰਹਿੰਦੇ ਸਨ। ਭਾਈ ਗੁਰਮੀਤ ਸਿੰਘ ਦੇ ਪਿਤਾ ਦੀ ਹਮੇਸ਼ਾਂ ਇਕ ਤਾਂਘ ਰਹਿੰਦੀ ਸੀ ਕਿ ਮੇਰੇ ਬੱਚੇ ਵੱਡੇ ਹੋ ਕੇ ਗਵੱਈਏ/ਕੀਰਤਨੀਏਂ ਬਨਣ ਤੇ ਇਸੇ ਤਹਿਤ ਆਪ ਵੱਡੇ ਤੋਂ ਵੱਡੇ ਗੁਣੀ-ਜਨ ਰਾਗੀਆਂ ਨਾਲ ਮੁਲਾਕਾਤ ਕਰਦੇ ਰਹਿੰਦੇ ਸਨ ਤਾਂ ਕਿ ਮਿਆਰੀ ਸੰਗੀਤ ਦੀ ਸਾਂਝ ਬਣੀ ਰਹਵੇ। ਗੁਰਮੀਤ ਸਿੰਘ ਸ਼ਾਂਤ ਨੇ ਮੁੱਢਲੀ ਸਕੂਲੀ ਪੜ੍ਹਾਈ ਪਿੰਡ ਮੁਛਲਾਂ, ਦਿੱਲੀ ਅਤੇ ਖਾਲਸਾ ਸਕੂਲ ਜਲੰਧਰ ਤੋਂ ਹਾਇਰ ਸੈਕੰਡਰੀ ਕੀਤੀ, ਫਿਰ ਰਾਜੇਸ਼ਵਰੀ ਕਲਾ ਸੰਗਮ (ਏ.ਪੀ.ਜੇ.ਕਾਲਜ) ਦੁਆਰਾ ਇਲਾਹਾਬਾਦ ਤੋਂ ਵਿਸ਼ਾਰਦ ਦਾ ਸੰਗੀਤਕ ਡਿਪਲੋਮਾ ਕੀਤਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਸ਼ੁਰੂ ਕੀਤੀ, ਧਾਰਮਿਕ ਪ੍ਰੀਖਿਆ 'ਚੋਂ ਅਵਲ ਦਰਜੇ 'ਚ ਰਹਿ ਕੇ ਮਾਣ-ਤਾਣ ਹਾਸਿਲ ਕੀਤਾ, ਨਾਲ ਲਗਦਿਆਂ ਹੀ ਗਿਆਨੀ ਦਾ ਕੋਰਸ ਵੀ ਪਾਸ ਕਰ ਵਿਖਾਇਆ। ਆਪ ਰੇਡੀਓ, ਟੀ.ਵੀ. ਤੋਂ ਪ੍ਰਮਾਣਿਤ ਕਲਾਕਾਰ ਦੇ ਤੌਰ 'ਤੇ ਬੀ ਹਾਈ ਗਰੇਡ ਪ੍ਰਾਪਤ ਕੀਰਤਨੀਏਂ ਨੇ। ਆਪ ਨੂੰ ਪਹਿਲਾ ਤੇ ਵਕਾਰੀ ਐਵਾਰਡ ਪੰਜਾਬ ਸਰਕਾਰ ਤਰਫ਼ੋਂ ਰਾਗ ਬਸੰਤ ਗਾਇਣ ਕਰਨ ਸਮੇਂ ਝੋਲੀ ਪਾਇਆ ਗਿਆ ਫਿਰ ਅਦੁੱਤੀ ਗੁਰ..ਤਿ ਸੰਗੀਤ ਸੰਮੇਲਨ ਜਵੱਦੀ ਕਲਾਂ ਲੁਧਿਆਣਾ ਤੋਂ ਗੁਰਮਤਿ ਸੰਗੀਤ ਐਵਾਰਡ ਵੀ ਪ੍ਰਾਪਤ ਕਰਨ ਦਾ ਮਾਣ ਹਾਸਿਲ ਹੋਇਆ। ਭਾਈ ਗੁਰਮੀਤ ਸਿੰਘ ਸ਼ਾਂਤ ਦੀ ਮਕਬੂਲੀਅਤ ਦਾ ਅੰਦਾਜ਼ਾ ਇਥੋਂ ਲੱਗਦਾ ਹੈ ਕਿ ਆਪ ਦਾ ਰਾਗੀ ਜਥਾ ਆਪਣੇ ਵਤਨ ਭਾਰਤ ਭਰ ਤੋਂ ਇਲਾਵਾ ਹੁਣ ਤੱਕ ਕਿਤਨੇ ਹੀ ਮੁਲਕਾਂ ਦੀਆਂ ਸਿੱਖ ਸੰਗਤਾਂ ਪਾਸੋਂ ਅਸੀਸਾਂ ਲੈ ਚੁੱਕੈ। ਮਿਸਾਲ ਦੇ ਤੌਰ 'ਤੇ ਆਪ ਅਮਰੀਕਾ, ਕੈਨੇਡਾ, ਇੰਗਲੈਂਡ, ਮਲੇਸ਼ੀਆ, ਸਿੰਘਾਪੁਰ, ਥਾਈਲੈਂਡ ਇਤਿਆਦਿਕ ਮੁਲਕਾਂ ਵਿਚ ਕਈ ਕੁ ਵਾਰ ਕੀਰਤਨ ਪ੍ਰਚਾਰ ਦੀਆਂ ਛਹਿਬਰਾਂ ਲਾ ਆਏ ਨੇ ਅਤੇ ਅਨੇਕਾਂ ਹੀ ਰੂਹਾਂ ਨੂੰ ਗੁਰਮਤਿ ਸੰਗੀਤਕ ਸ਼ੈਲੀ ਦੀ ਚਾਸ਼ਨੀ ਦਾ ਮਜੀਠੜਾ ਰੰਗ ਚਾੜ੍ਹ ਆਏ ਨੇ। ਇੰਜ ਸੰਨ 1990 ਤੋਂ ਲੈ ਕੇ ਅੱਜ ਤੀਕਰ ਅਨੇਕਾਂ ਹੀ ਵਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਹਾਜ਼ਰੀਆਂ ਭਰ ਕੇ ਅਸੀਸਾਂ ਦੀ ਪ੍ਰਾਪਤੀ ਕਰ ਚੁੱਕੇ ਨੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਹਰ ਸਾਲ ਅਕਤੂਬਰ ਮਹੀਨੇ 'ਚ ਕਰਾਏ ਜਾਂਦੇ ਰਾਗ ਦਰਬਾਰ ਸਮੇਂ ਮੰਜੀ ਸਾਹਿਬ ਹਾਲ ਦੀਵਾਨ ਵਿਖੇ ਨਿਰੰਤਰ ਲਗਾਤਾਰ ਹਾਜ਼ਰੀ ਭਰਦੇ ਆ ਰਹੇ ਹਨ ਅਤੇ ਗੁਰਮਤਿ ਸੰਗੀਤਕ ਪ੍ਰੇਮੀ ਹਰ ਵਰ੍ਹੇ ਸ਼ਿੱਦਤ ਨਾਲ ਉਡੀਕਾਂ ਕਰਦੇ ਨੇ। ਭਾਈ ਗੁਰਮੀਤ ਸਿੰਘ ਸ਼ਾਂਤ ਦੇ ਕੀਰਤਨ ਕਰਨ ਦਾ ਢੰਗ-ਤਰੀਕਾ ਤੇ ਪੇਸ਼ਕਾਰੀ ਗੁਰਮਤਿ ਸੰਗੀਤ ਦੇ ਅਨੁਕੂਲ ਤਾਂ ਹੈ ਹੀ, ਪਰ ਆਪ ਦੀ ਸੁਰ ਅਤੇ ਤਾਲ ਉੱਪਰ ਵੀ ਚੋਖੀ ਪਕੜ ਹੈ। ਆਪ ਬਹੁਤ ਹੀ ਕਠਿਨ ਰਾਗਾਂ ਤੇ ਵੱਡਿਆਂ ਤਾਲਾਂ ਵਿਚ ਗਾਇਣ ਕਰਨ ਦੀ ਮੁਹਾਰਤ ਰੱਖਦੇ ਨੇ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਕੱਤੀ ਹੀ ਰਾਗਾਂ ਅਤੇ ਉਪ-ਰਾਗਾਂ ਵਿਚ ਵੀ ਸ਼ਬਦ ਗਾਇਕੀ ਦੀ ਭਲੀ-ਭਾਂਤ ਜਾਣਕਾਰੀ ਹੈ। ਆਪ ਔਖੇ ਤੋਂ ਔਖੇ ਤਾਲਾਂ ਵਿਚ ਪਰਪੱਕ ਤਰੀਕੇ ਨਾਲ ਬੰਦਿਸ਼ਾਂ ਗਾਇਣ ਕਰਦੇ ਵਿਖਾਈ ਦੇਂਦੇ ਨੇ, ਜਿਵੇਂ ਕਿ ਜੈ

ਤਾਲ, ਮੱਤ ਤਾਲ, ਫਰੋਦਸਤ, ਪੰਜ ਤਾਲ ਦੀ ਸਵਾਰੀ, ਆੜਾ ਚਾਰ ਤਾਲ, ਤੀਵਰਾ, ਝੱਪ ਤਾਲ, ਦੀਪ ਚੰਦੀ, ਏਕ ਤਾਲ, ਚਾਰ ਤਾਲ, ਧਮਾਰ ਤੇ ਬੜਾ ਖਿਆਲ ਆਦਿਕ ਜੋ ਕਿ ਇਕ ਡਾਹਢੇ ਪਰਪੱਕ ਅਤੇ ਮੰਝੇ ਹੋਏ ਕੀਰਤਨੀਏਂ ਦੀ ਨਿਸ਼ਾਨੀ ਹੈ। ਹਾਲਾਂਕਿ ਅਜੋਕੇ ਦੌਰ 'ਚ ਕਹਿਰਵਾ ਤਾਲ ਹੀ ਪ੍ਰਧਾਨ ਹੈ ਪਰ ਜੇਹੜੇ ਗੁਰੂ ਕੇ ਲਾਲ ਕੀਰਤਨੀਏਂ ਸਤਿਗੁਰਾਂ ਦੀ ਨਜ਼ਰੇ-ਇਨਾਇਤ ਦੇ ਪਾਤਰ ਬਣਨਾ ਲੋਚਦੇ ਨੇ ਅਤੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆਦਾਰੀ ਕਰਦਿਆਂ ਚੌਂਕੀਦਾਰ (ਪਹਿਰੇਦਾਰ) ਬਣ ਗੁਰਮਤਿ ਸੰਗੀਤ ਸ਼ੈਲੀ ਦਾ ਢੰਡੋਰਾ ਦੇਂਦੇ ਨੇ, ਅਸਲ ਮਾਇਨਿਆਂ ਵਿਚ ਤੇ ਉਹ ਹੀ ਗੁਰੂ ਕੇ ਰਾਗੀ/ਕੀਰਤਨੀਏਂ ਕਹਿਲਾਉਣ ਦੇ ਹੱਕਦਾਰ ਨੇ ਤੇ ਇਸ ਦੇ ਵਿਪਰੀਤ ਜਿਹੜੇ ਕੀਰਤਨੀਏਂ ਬਿਨਾਂ ਸਿੱਖੇ, ਬਿਨਾਂ ਕੰਠ ਦੇ ਅਤੇ ਉਸਤਾਦੀ ਸ਼ਾਗਿਰਦੀ ਤੋਂ ਬਗੈਰ ਹੀ ਇਸ ਰੂਹਾਨੀ ਸਫ਼ਰ ਦੇ ਪਾਂਧੀ ਬਨਣ ਦੀ ਕੋਸ਼ਿਸ਼ ਕਰਦੇ ਨੇ ਯਕੀਨਨ ਉਹ ਅੱਧਵਾਟੇ ਹੀ ਦਮ ਤੋੜ ਜਾਂਦੇ ਨੇ ਅਤੇ ਐਸੇ ਹੀ ਬੇ-ਪੀਰੇ ਵਿਅਕਤੀਆਂ ਨੂੰ ਗੁਰੂ ਪਾਤਸ਼ਾਹ ਵੱਲੋਂ ਸਾਫ਼-ਸਾਫ਼ ਆਖਣਾ ਪਿਆ ਕਿ ਨਿਗੁਰੇ ਕਾ ਹੈ ਨਾਉਂ ਬੁਰਾ॥ ਅਤੇ ਬਿਨ ਕੰਠੈ ਕੈਸੇ ਗਾਵਣਹਾਰੀ ਜਿਹੇ ਬਚਨ ਕਹਿਣੇ ਪਏ। ਪਰ ਕੁਝ ਕੁ ਕੱਚ ਘਰੜ, ਸ਼ਰੱਈ, ਜ਼ਿੱਦੀ, ਆਪ ਹੁਦਰੇ ਅਤੇ ਬੇਰਿਆਜ਼ੇ ਲੋਕਾਂ ਦਾ ਇਹ ਬੇਤੁਕਾ ਤੇ ਤੱਥਹੀਣ ਤਰਕ ਹੈ ਕਿ ਜੀ ਬੱਸ ਰੱਬ ਦੇ ਗੁਣ ਗਾਇਣ ਕਰਨ ਲਈ ਮਨ 'ਚ ਚਾਉ ਤੇ ਪਿਆਰ ਹੋਵੇ ਭਾਵੇਂ ਜਿਹੋ ਜਿਹਾ ਮਰਜ਼ੀ ਗਾ ਕੇ ਕੀਰਤਨ ਕਰੀ ਜਾਵੋ ਇਤਿਆਦਿਕ। ਅਫਸੋਸ ਕਿ ਐਸੇ ਗੁਰ-ਸਵਾਰੇ ਵੱਡੀ ਕੋਤਾਹੀ ਕਰਦੇ ਹੋਏ ਤੇ ਨਾ ਮੁਆਫ਼ ਕਰਨ ਯੋਗ ਭੁੱਲ ਕਰਕੇ ਗੁਰ-ਹੁਕਮਾਂ ਦੀਆਂ ਸ਼ਰੇਆਮ ਧੱਜੀਆਂ ਉਡਾਉਂਦੇ ਹੋਏ ਮਨਮਰਜ਼ੀ ਅਧੀਨ ਆਪੋ-ਧਾਪੀ ਕੀਰਤਨ ਸ਼ੈਲੀ 'ਚ ਗਲਤਾਨ ਹੋ ਕੇ, ਫਸ ਕੇ ਰਹਿ ਜਾਂਦੇ ਨੇ ਅਤੇ ਗੁਰੂ ਨਾਲੋਂ ਵੱਧ ਸਿਆਣੇ ਹੋਣ ਦੀਆਂ ਬਚਕਾਨਾਂ ਹਰਕਤਾਂ ਦੁਆਰਾ ਰਾਗਾਂ 'ਚ ਲਿਖੀ ਹੋਈ ਧੁਰ ਕੀ ਬਾਣੀ ਨੂੰ ਵੰਗਾਰਦੇ ਹੋਏ ਪਤਾ ਨਹੀਂ ਕਿਹੜੀ ਸ਼ਰਧਾ ਦਾ ਪ੍ਰਗਟਾਵਾ ਕਰਦੇ ਦਿਸਦੇ ਨੇ। ਇਹ ਤੇ ਇੰਜ ਹੋਇਆ ਕਿ ਜਿਵੇਂ ਅਸੀਂ ਗੁਰੂ-ਗੁਰੂ ਤੇ ਆਖਦੇ ਹਾਂ ਪਰ ਗੁਰੂ ਦੀ ਮੰਨਣ ਲਈ ਤੇ ਬਿਲਕੁਲ ਹੀ ਤਿਆਰ ਨਹੀਂ ਹਾਂ। ਬਹੁਤ ਸਾਰੇ ਆਪਣੇ ਆਪ ਤੇ ਧਿੰਗੋਜ਼ੋਰੀ ਬਣੇ ਹੋਏ ਕੀਰਤਨਕਾਰਾਂ ਪਾਸੋਂ ਮੈਂ ਆਪਣੇ ਕੰਨੀ ਸੁਣਿਆ ਹੈ ਕਿ ਜ਼ਰੂਰੀ ਨਹੀਂ ਕਿ ਰਾਗਾਂ 'ਚ ਹੀ ਕੀਰਤਨ ਕਰਨਾ ਹੈ, ਬਸ ਜੀਵਨ ਹੋਣਾ ਚਾਹੀਦਾ ਹੈ ਅਤੇ ਅੰਦਰੋਂ ਭਿੱਜ ਕੇ ਕੀਰਤਨ ਕਰਨਾ ਚਾਹੀਦਾ ਹੈ। ਔਰ ਮੈਂ ਉਪਰੋਕਤ ਵੀਚਾਰ ਦਾ ਹਮਾਇਤੀ ਹਾਂ ਪਰ ਸਵਾਲ ਉੱਠਦਾ ਹੈ ਕਿ ਜਦੋਂ ਗੁਰੂ ਸਾਹਿਬਾਨ ਰਾਗਾਂ 'ਚ ਕੀਰਤਨ ਕਰਦੇ ਜਾਂ ਸੁਣਦੇ ਸਨ ਕੀ ਉਹ ਅੰਦਰੋਂ ਨਹੀਂ ਸੀ ਕਰਦੇ? ਜਾਂ ਫਿਰ ਉਹਨਾਂ ਦਾ ਜੀਵਨ ਨਹੀਂ ਸੀ? ਸੋ ਐਸੀ ਹੀ ਬੌਣੀ ਸੋਚ ਰੱਖਣ ਵਾਲਿਆਂ ਲਈ ਸਿਰਫ਼ ਗੁਰਮਤਿ ਸੰਗੀਤ ਸ਼ੈਲੀ ਨੂੰ ਸਮਰਪਿਤ ਗੁਰੂ ਕੇ ਕੀਰਤਨੀਏਂ ਇਕ ਉਹ ਮਿਸਾਲ ਹਨ ਜਿਸਦੀ ਲੋਅ ਕਦੀ ਵੀ ਮੱਧਮ ਨਹੀਂ ਜੇ ਪੈਂਦੀ, ਸੋ ਮੇਰੀ ਮੁਰਾਦ ਅਜਿਹੇ ਹੀ ਇਕ ਕੀਰਤਨੀਏਂ (ਰਾਗੀ) ਭਾਈ ਗੁਰਮੀਤ ਸਿੰਘ ਸ਼ਾਂਤ ਤੋਂ ਹੈ, ਜਿਹਨਾਂ ਨੇ ਕਿ ਆਪਣਾ ਜੀਵਨ ਗੁਰੂ ਦੇ ਲੇਖੇ ਹੀ ਲਗਾ ਦਿਤਾ ਹੈ। ਆਪ ਦੇ ਨਾਲ ਤਬਲੇ ਦੀ ਸੰਗਤ ਉਹਨਾਂ ਦੇ ਛੋਟੇ ਭਰਾਤਾ ਭਾਈ ਮਨਜੀਤ ਸਿੰਘ ਕਰਦੇ ਨੇ ਜੋ ਕਿ ਕਲਾਤਮਿਕ ਗੁਣਾਂ 'ਚ ਪ੍ਰਬੀਨ ਨੇ। ਆਪ ਦੇ ਸਹਾਇਕ ਸਾਥੀ ਭਾਈ ਕੁਲਦੀਪ ਸਿੰਘ ਨੇ ਜੋ ਖੂਬੀ ਤੇ ਤਨਦੇਹੀ ਨਾਲ ਸਾਥ

ਦੇਂਦੇ ਨੇ। ਇਕ ਗੱਲ ਹੋਰ ਜੋ ਭਾਈ ਗੁਰਮੀਤ ਸਿੰਘ ਦੇ ਅੰਦਰਲੀ ਮਨੋਦਸ਼ਾ ਨੂੰ ਜ਼ਾਹਿਰ ਕਰਦੀ ਹੈ, ਆਪ ਕਿਸੇ ਦੀ ਵੀ ਗ਼ੁਲਾਮੀ, ਮਾਤਹਿਤੀ, ਜਾਂ ਬੰਦਸ਼ ਬਰਦਾਸ਼ਤ ਨਹੀਂ ਕਰਦੇ, ਇਸੇ ਕਾਰਨ ਆਪ ਨੇ ਅੱਜ ਤੀਕਰ ਕਿਧਰੇ ਵੀ ਇਤਿਹਾਸਿਕ ਜਾਂ ਕਿਸੇ ਹੋਰ ਧਰਮ ਅਸਥਾਨ 'ਤੇ ਪੱਕੇ ਤੌਰ 'ਤੇ ਸਰਵਿਸ ਕਰਨੀ ਯੋਗ ਨਹੀਂ ਸਮਝੀ। ਬੱਸ ਆਪ ਹਮੇਸ਼ਾਂ ਸੁਤੰਤਰ ਤੌਰ 'ਤੇ ਹੀ ਵਿਚਰਦੇ ਹੋਏ ਪੰਥਕ ਸੇਵਾ 'ਚ ਮਸਰੂਫ ਨੇ। ਆਪ ਜੀ ਸੁਭਾਵਕ ਤੌਰ 'ਤੇ ਕੁਝ ਗੰਭੀਰ ਮੁਦਰਾ ਵਾਲੇ ਅਤੇ ਜ਼ਿਆਦਾ ਮੇਲ ਮਿਲਾਪ ਤੋਂ ਦੂਰੀ ਬਣਾ ਕੇ ਰੱਖਣਾ ਹੀ ਪਸੰਦ ਕਰਦੇ ਨੇ ਜੋ ਕਿ ਆਪ ਦੇ ਮਿਜ਼ਾਜ਼ 'ਚ ਸ਼ਾਮਿਲ ਹੈ, ਪਰ ਆਪਣੇ ਕੰਮ ਪ੍ਰਤੀ ਡਾਹਢੇ ਚੇਤੰਨ ਤੇ ਈਮਾਨਦਾਰ ਨੇ ਅਤੇ ਸਟੇਜ਼ ਦੇ ਸ਼ਿੰਗਾਰ ਅਤੇ ਧਨੀ ਨੇ। ਗੱਲ ਕੀ, ਆਪ ਅੰਦਰ ਇਕ ਸਿਰਮੌਰ ਛਨਕਾਰਾਂ ਵਾਲੀਆਂ ਨਰੋਈਆਂ ਆਦਤਾਂ ਮੌਜੂਦ ਨੇ।ਆਪ ਜੀ ਦੇ ਪਿਤਾ ਸ. ਗਿਆਨੀ ਕਿਸ਼ਨ ਸਿੰਘ ਜੀ ਮੇਰੇ ਸੌਹਰਾ ਸਾਹਿਬ ਤੇ ਸੁਤੰਤਰਤਾ ਸੰਗਰਾਮੀ ਸ. ਦਰਸ਼ਨ ਸਿੰਘ ਦੇ ਪੱਗ ਵੱਟ ਭਰਾ ਸਨ ਜਿਹਨਾਂ ਦਾ ਆਪਸੀ ਪ੍ਰੇਮ-ਪਿਆਰ ਨਿਰਸਵਾਰਥ ਤੇ ਚਰਮ ਸੀਮਾ 'ਤੇ ਸੀ।ਭਾਈ ਗੁਰਮੀਤ ਸਿੰਘ ਸ਼ਾਂਤ ਅਜੇ ਨੌਜਵਾਨ ਕੀਰਤਨੀਏਂ ਨੇ, ਜਿਹਨਾਂ ਤੋਂ ਸਮੁੱਚੇ ਹੀ ਪੰਥ ਅਤੇ ਗੁਰਮਤਿ ਸੰਗੀਤ ਪਰਵਾਨਿਆਂ ਨੂੰ ਢੇਰ ਸਾਰੀਆਂ ਉਮੀਦਾਂ ਨੇ ਔਰ ਐਸੀਆਂ ਹੀ ਸਖਸ਼ੀਅਤਾਂ ਕੌਮਾਂ ਲਈ ਪ੍ਰੇਰਣਾ ਸਰੋਤ ਤੇ ਆਦਰਸ਼ ਹੁੰਦੀਆਂ ਨੇ।

# ਡਾ. ਗੁਰਿੰਦਰ ਸਿੰਘ

ਗੁਰੂਆਂ ਪੀਰਾਂ ਤੋਂ ਵਰੋਸਾਈ ਪੰਜਾਬ ਦੀ ਇਸ ਸ਼ੀਰੀ ਸਰ-ਜ਼ਮੀਂ ਨੇ ਅੱਜ ਤੱਕ ਅਨੇਕ ਹੀ ਗੁਰਮਤਿ ਸੰਗੀਤ ਦੇ ਅਣਗਿਣਤ ਅਨਮੋਲ ਰਤਨ ਪੈਦਾ ਕੀਤੇ ਨੇ ਅਤੇ ਜਿਹਨਾਂ ਪਾਸੋਂ ਸਾਨੂੰ ਸਦਾ ਹੀ ਰੂਹਾਨੀਅਤ 'ਚ ਲਬਰੇਜ਼ ਲਜ਼ੀਜ਼ ਫਲਾਂ ਦੀ ਪ੍ਰਾਪਤੀ ਹੋਈ ਹੈ ਅਤੇ ਹੋ ਵੀ ਰਹੀ ਏ। ਸੋ ਅਜਿਹਾ ਹੀ ਗੁਰਮਤਿ ਸੰਗੀਤ ਦੀ ਪਨੀਰੀ ਦਾ ਇਕ ਹੋਰ ਪੌਦਾ ਗੁਰਮਤਿ ਸੰਗੀਤ ਦੇ ਪਿਤਾਮਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਪ੍ਰਾਪਤ ਨਗਰ ਬਟਾਲੇ ਵਿਖੇ ਸੰਨ 1972 ਵਿਚ ਪਿਤਾ ਸ. ਕਰਤਾਰ ਸਿੰਘ ਜੀ ਦੇ ਘਰ ਅਤੇ ਮਾਤਾ ਹਰਜੀਤ ਕੌਰ ਦੀ ਕੁੱਖੋਂ ਪੈਦਾ ਹੋਇਆ। ਕੋਈ ਕਿਆਸ ਵੀ ਨਹੀਂ ਕਰ ਸਕਦਾ ਸੀ ਕਿ ਭਾਈ ਗੁਰਿੰਦਰ ਸਿੰਘ ਬਾਲ ਉਮਰੇ ਹੀ ਉਹਨਾਂ ਮੰਜ਼ਿਲਾਂ ਦਾ ਪਾਂਧੀ ਬਣ ਜਾਵੇਗਾ ਕਿ ਜਿਸ ਮੰਜ਼ਿਲ ਨੂੰ ਛੂਹਣ ਲਈ ਹਯਾਤੀਆਂ ਲੱਗ ਜਾਂਦੀਆਂ ਨੇ। ਪਰ ਮੇਰੇ ਵੇਂਹਦਿਆਂ-2 ਹੀ ਇਸ ਹੋਣਹਾਰ ਨੌਜਵਾਨ ਕੀਰਤਨੀਏਂ ਨੇ ਗੁਰੂ ਸ਼ਬਦ ਦੇ ਸਰ-ਚਸ਼ਮਿਆਂ ਦੁਆਰਾ ਅਨੇਕਾਂ ਹੀ ਜਗਿਆਸੂਆਂ ਦੀ ਪਿਆਸ ਬੁਝਾ ਕੇ ਸਰਸ਼ਾਰ ਕਰ ਛੱਡਿਆ। ਸੋ ਇਸ ਮਾਣਮੱਤੀ ਪ੍ਰਾਪਤੀ ਪਿੱਛੇ ਇਸ ਸੁਰੀਲੇ ਤੇ ਮਿੱਠ-ਬੋਲੜੇ ਕੀਰਤਨੀਏਂ ਦੀ ਇਕ ਲੰਮੀ ਸਾਧਨਾ, ਲਗਨ ਤੇ ਮਿਹਨਤ ਛੁਪੀ ਹੋਈ ਹੈ, ਜਿਸ ਦੀ ਬਦੌਲਤ ਇਸ 'ਭਲੋ-ਭਲੋ ਰੇ ਕੀਰਤਨੀਆ' ਦਾ ਕੱਦ ਵੱਡੇ-ਵੱਡੇ ਗੁਣੀ-ਜਨ ਕੀਰਤਨੀਆਂ ਵਿਚ ਸ਼ੁਮਾਰ ਹੋ ਗਿਆ। ਬਾਲ ਗੁਰਿੰਦਰ ਸਿੰਘ ਨੇ ਥੋੜੀ ਜਿਹੀ ਹੀ ਹੋਸ਼ ਸੰਭਾਲੀ ਤਾਂ ਆਪਣੇ ਨਾਨਾ ਜੀ ਪਾਸੋਂ ਗੁਰਸਿੱਖੀ ਦੀ ਗੁੜਤੀ ਲੈ ਲਈ ਆਪ ਦੇ ਨਾਨਾ ਜੀ ਦੇ ਭਰਾ ਵੀ ਕੀਰਤਨ ਕਰਦੇ ਸਨ। ਜਿਹਨਾਂ ਵੱਲੋਂ ਗਾਇਣ ਕੀਤੇ ਸ਼ਬਦਾਂ ਦੀ ਸਰੋਦੀ ਗੂੰਜ ਆਪ ਦੇ ਕੰਨੀ ਪੈਂਦੀ ਰਹੀ। ਅਜੇ ਬਾਲਕ ਗੁਰਿੰਦਰ ਸਿੰਘ ਦੂਸਰੀ ਜਮਾਤ ਵਿਚ ਹੀ ਪੜ੍ਹਦਾ ਸੀ ਜਦੋਂ ਤੱਕਿਆ ਕਿ ਘਰ ਦੇ ਨੇੜਲੇ ਹੀ ਗੁਰਦੁਆਰਾ ਸਾਹਿਬ ਜੀ ਵਿਖੇ ਗ੍ਰੰਥੀ ਸਾਹਿਬ ਭਾਈ ਗੁਰਮੀਤ ਸਿੰਘ ਜੀ (ਨੁਸ਼ਿਹਰੇ ਵਾਲੇ) ਜੋ ਕਿ ਨਾਲ-ਨਾਲ ਕੀਰਤਨ ਦੀ ਸੇਵਾ ਵੀ ਨਿਭਾਉਂਦੇ ਸਨ ਨੂੰ ਵੇਖ ਕੇ ਮਨ ਵਿਚ ਕੀਰਤਨ ਸਿੱਖਣ ਦੀ ਤਾਂਘ ਪੈਦਾ ਹੋ ਗਈ। ਬਸ ਫਿਰ ਕੀ ਸੀ ਭਾਈ ਗੁਰਿੰਦਰ ਸਿੰਘ ਜੀ ਉਹਨਾਂ ਤੋਂ ਦੋ ਸਾਲ ਕੀਰਤਨ ਦੀ ਸਿਖਿਆ ਲੈਂਦੇ ਰਹੇ। ਫਿਰ ਪਾਰਖੂ ਤੇ ਦੂਰ-ਅੰਦੇਸ਼ ਪਿਤਾ ਜੀ ਨੇ ਕਿਹਾ ਕਿ ਜੇਕਰ ਅੱਗੋਂ ਸਿੱਖਣਾ ਹੈ ਤਾਂ ਕਲਾਸੀਕਲ ਸਿੱਖ। ਭਾਈ ਗੁਰਿੰਦਰ ਸਿੰਘ ਨੇ ਆਪਣੇ ਪਿਤਾ ਦੇ ਹੁਕਮ ਦੀ ਤਾਮੀਲ ਕਰਦਿਆਂ ਹੋਇਆਂ ਬਟਾਲਾ ਸ਼ਹਿਰ ਦੇ ਪ੍ਰਸਿੱਧ ਅਤੇ ਗੁਣੀ ਪੁਰਸ਼ ਸੰਗੀਤਕਾਰ ਪ੍ਰੋਫੈਸਰ ਕਰਮਿੰਦਰ ਸਿੰਘ (ਲਖਨਊ ਘਰਾਣਾ) ਪਾਸੋਂ ਬਾਕਾਇਦਾ ਤੌਰ 'ਤੇ ਤਾਲੀਮ ਲੈਣੀ ਆਰੰਭ ਕਰ ਦਿਤੀ ਜੋ ਕਿ ਲਗਾਤਾਰ ਦਸ-ਗਿਆਰਾਂ ਸਾਲ ਤੱਕ ਸਿਖਦੇ ਰਹੇ ਅਤੇ ਹਿੰਦੁਸਤਾਨੀ ਸੰਗੀਤ ਪੱਧਤੀ ਦੇ ਬਹੁਤ ਸਾਰੇ ਰਾਗ ਸਿੱਖੇ ਅਤੇ ਤਾਨਪੂਰੇ ਨਾਲ ਰਿਆਜ਼ ਕਰਦਿਆਂ ਹੋਇਆ

ਗਾਇਣ ਕਰਨਾ ਵੀ ਸਿਖਿਆ ਅਤੇ ਪ੍ਰੋ: ਕਰਮਿੰਦਰ ਸਿੰਘ ਵੱਲੋਂ ਚਲਾਈ ਜਾਂਦੀ ਅਕੈਡਮੀ ਸਰਸਵਤੀ ਮਿਊਜ਼ਿਕ ਕਾਲਜ ਤੋਂ ਵਿਸ਼ਾਰਦ ਦੀ ਡਿਗਰੀ ਵੀ ਹਾਸਿਲ ਕੀਤੀ ਅਤੇ ਵੱਖ-ਵੱਖ ਕੀਰਤਨ ਸਮਾਗਮਾਂ ਵਿਚ ਵੀ ਕੀਰਤਨ ਦੀ ਹਾਜ਼ਰੀ ਭਰਨੀ ਸ਼ੁਰੂ ਕਰ ਦਿਤੀ, ਪਰ ਇਤਨਾ ਸਿੱਖਣ ਦੇ ਬਾਵਜੂਦ ਵੀ ਆਪ ਨੇ ਇਸ ਰੂਹਾਨੀ ਕਿੱਤੇ ਨੂੰ ਅਖਤਿਆਰ ਨਾ ਕੀਤਾ ਤੇ ਸ਼ਾਇਦ ਕਿਧਰੇ ਨਾ ਕਿਧਰੇ ਮਨ ਦੇ ਧੁਰ ਅੰਦਰ ਇਹ ਗੱਲ ਵੀ ਰੜਕਦੀ ਸੀ ਕਿ ਇਸ ਕਿੱਤੇ ਵਿਚ ਪੈ ਕੇ ਮਤਾਂ ਮੈਨੂੰ ਉਹ ਰੁਤਬਾ, ਇੱਜ਼ਤ ਜਾਂ ਸ਼ੋਹਰਤ ਨਾ ਮਿਲੇ ਜੇਹੜੀ ਕਿ ਸਮਾਜ ਵਿਚ ਹੋਣੀ ਜ਼ਰੂਰੀ ਹੈ। ਸੋ ਫਿਰ ਆਪ ਜੀ ਬਾਰ੍ਹਵੀਂ ਜਮਾਤ ਕਰਨ ਤੋਂ ਬਾਅਦ ਸੰਨ 1991 ਵਿਚ ਕੀਰਤਨ ਲਾਈਨ ਤੋਂ ਹੱਟ ਕੇ ਡਾਕਟਰੀ ਦੇ ਕਿੱਤੇ ਵਿਚ ਜਾ ਕੁੱਦੇ ਅਤੇ ਸ੍ਰੀ ਅੰਮ੍ਰਿਤਸਰ ਵਿਖੇ ਗੁਰੂ ਰਾਮਦਾਸ ਡੈਂਟਲ ਕਾਲਜ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵਿਖੇ ਡੈਂਟਲ ਸਰਜਨ ਦੀ ਪੜ੍ਹਾਈ ਸ਼ੁਰੂ ਕਰ ਦਿਤੀ। ਸੋ ਇਹਨਾਂ ਪੰਜ-ਛੇਆਂ ਵਰ੍ਹਿਆਂ ਦਰਮਿਆਨ ਬਹੁਤ ਰਿਆਜ਼ ਵੀ ਨਾ ਹੋ ਸਕਿਆ, ਭਾਵੇਂ ਆਪ 1997 ਤੋਂ ਬਾਅਦ ਡੈਂਟਲ ਸਰਜਰੀ ਦੇ ਡਾਕਟਰ ਬਣ ਗਏ ਪਰ ਮਨ ਵਿਚ ਹੋਰ ਸਿੱਖਣ ਦੀ ਲਾਲਸਾ ਨੇ ਕਰਵਟ ਲਈ ਤੇ ਇੰਜ ਕਰਕੇ ਆਪ ਪ੍ਰੋਫੈਸਰ ਕਰਤਾਰ ਸਿੰਘ ਜੀ (ਲੁਧਿਆਣਾ) ਪਾਸ ਪੁੱਜ ਗਏ ਤੇ ਉਹਨਾਂ ਪਾਸੋਂ ਗੁਰਮਤਿ ਸੰਗੀਤ ਦੀ ਸਿਖਿਆ ਲੈਣੀ ਸ਼ੁਰੂ ਕਰ ਦਿਤੀ ਅਤੇ ਜੋ ਅੱਜ ਤੱਕ ਵੀ ਜਾਰੀ ਹੈ। ਪ੍ਰੋਫੈਸਰ ਕਰਤਾਰ ਸਿੰਘ ਹੁਰਾਂ ਹੀ ਆਪ ਨੂੰ ਔਖੇ ਤੇ ਬਿਖੜੇ ਤਾਲਾਂ 'ਚ ਗਾਉਣ ਦੀ ਪ੍ਰੇਰਨਾ ਦਿਤੀ ਅਤੇ ਰਿਆਜ਼ ਕਰਨ ਦਾ ਹੋਰ ਵੀ ਸ਼ੌਂਕ ਪੈਦਾ ਕੀਤਾ। ਸੋ ਭਾਈ ਗੁਰਿੰਦਰ ਸਿੰਘ ਹੁਣ ਬਕਾਇਦਾ ਤੌਰ 'ਤੇ ਡਾਕਟਰ ਗੁਰਿੰਦਰ ਸਿੰਘ ਬਣ ਗਏ ਨੇ ਅਤੇ ਬਟਾਲੇ ਸ਼ਹਿਰ ਵਿਖੇ ਹੀ ਪ੍ਰਾਈਵੇਟ ਤੌਰ 'ਤੇ ਬਤੌਰ ਡੈਂਟਲ ਸਰਜਨ ਦੀਨ-ਦੁਖੀਆਂ ਦੀ ਸੇਵਾ 'ਚ ਜੁੱਟੇ ਹੋਏ ਨੇ। ਪਰ ਸੰਗੀਤਕ ਰਿਆਜ਼ ਤੇ ਕੀਰਤਨ ਨੂੰ ਵੀ ਪੂਰੀ ਤਰ੍ਹਾਂ ਸਮਰਪਿਤ ਨੇ, ਕਿਉਂਕਿ ਆਪ ਹਿੰਦੁਸਤਾਨ ਭਰ ਦੀਆਂ ਸੰਗਤਾਂ ਅਤੇ ਵਿਦੇਸ਼ਾਂ ਵਿਚ ਵੀ ਕੀਰਤਨ ਦੀਆਂ ਛਹਿਬਰਾਂ ਲਾਉਂਦੇ ਹੀ ਰਹਿੰਦੇ ਨੇ ਤੇ ਕਦੀ-ਕਦੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਵਿਖੇ (ਧੁਰ ਅੰਦਰ) ਵੀ ਤੰਤੀ ਸਾਜਾਂ ਨਾਲ ਗੁਰਮਤਿ ਸ਼ੈਲੀ ਨੂੰ ਮੁੱਖ ਰੱਖਦਿਆਂ ਹੋਇਆਂ ਗੁਰ-ਅਸੀਸ ਦੇ ਪਾਤਰ ਬਣਦੇ ਦਿਖਾਈ ਦੇਂਦੇ ਨੇ। ਜਿਥੋਂ ਤੱਕ ਆਪ ਜੀ ਵੱਲੋਂ ਕੀਰਤਨ ਗਾਇਣ ਕਰਨ ਦੀ ਗੱਲ ਹੇ ਉਹ ਤੇ ਬਾ-ਕਮਾਲ ਹੈ ਨਾ। ਇਤਨੀ ਛੋਟੀ ਉਮਰ 'ਚ ਇਤਨਾ ਪਰਪੱਕ ਅਤੇ ਸੁਰ 'ਚ ਗਾਇਣ ਕਰਨਾ ਵਾਕਿਆ ਹੀ ਉਸ ਪਰਮਾਤਮਾਂ ਦੀ ਅਪਾਰ ਰਹਿਮਤ ਹੈ। ਆਪ ਦੇ ਕੀਰਤਨ ਗਾਇਣ ਕਰਨ ਦਾ ਤਰੀਕਾ ਗੁਰਮਤਿ ਸੰਗੀਤ ਸ਼ੈਲੀ ਦੀ ਹੀ ਬਾਤ ਪਾਉਂਦਾ ਹੈ। ਅਤਿ ਦੀ ਲਚਕਦਾਰ ਤੇ ਸੁਰੀਲੀ ਆਵਾਜ਼, ਸੁਰ ਤਾਲ ਦੀ ਪਕੜ, ਠਹਿਰਾਉ, ਸ਼ਬਦ ਦੀ ਪ੍ਰਧਾਨਤਾ, ਸ਼ੁੱਧਤਾ, ਆਲਾਪ, ਤਾਨ ਤੇ ਤਮਾਮ ਹੀ ਸੰਗੀਤਕ ਬਾਰੀਕੀਆਂ ਦੇ ਫਨ 'ਚ ਆਪ ਖਰੇ ਉਤਰਦੇ ਨੇ। ਸਿੱਖ ਸੰਗਤਾਂ ਅਤੇ ਪਾਰਖੂਆਂ ਪਾਸੋਂ ਵਾਹ-ਵਾਹ ਵੀ ਜੀ ਭਰਕੇ ਕਬੂਲਦੇ ਨੇ। ਕੀਰਤਨ ਕਰਦਿਆਂ ਸਮੇਂ ਆਪ ਕੀਰਤਨ ਰੂਪ ਹੀ ਹੋ ਜਾਂਦੇ ਨੇ ਅਤੇ ਤਰਾਸ਼ੀ, ਰਿਆਜ਼ੀ, ਜਾਦੂਈ ਤੇ ਮਖ਼ਮਲੀ ਆਵਾਜ਼ ਨਾਲ ਸਰੋਤਿਆਂ ਦੇ ਧੁਰ ਅੰਦਰ ਤੱਕ ਲਹਿ ਜਾਂਦੇ ਨੇ। ਔਰ ਮੈਂ ਤੇ ਇਸ ਨੌਜਵਾਨ ਕੀਰਤਨੀਏਂ ਦੀ ਕੀਰਤਨ ਸ਼ੈਲੀ ਤੋਂ ਉਂਜ ਈ ਡਾਹਢਾ ਪ੍ਰਭਾਵਿਤ ਹਾਂ। ਉਂਜ ਵੀ ਆਪ ਜੀ ਜੇਹੜਾ ਕੀਰਤਨ ਕਰਦੇ ਨੇ ਉਹ ਇਲਾਹੀ ਸ਼ੌਂਕ ਹੀ ਜਾਪਦਾ ਹੈ

ਕਿਉਂਕਿ ਪੇਟ ਨਾ ਪਈਆਂ ਰੋਟੀਆਂ ਤੇ ਸਭੇ ਗੱਲਾਂ ਖੋਟੀਆਂ ਦੀ ਚਿੰਤਾ ਤੋਂ ਤੇ ਆਪ ਮੁਕਤ ਹੋ ਚੁੱਕੇ ਨੇ ਤੇ ਲਗਦੈ ਆਪ ਸਿਰਫ਼ ਕਰਤੇ ਦੀ ਸਿਫ਼ਤ ਸਲਾਹ ਖ਼ਾਤਿਰ ਹੀ ਗਾਇਣ ਕਰਦੇ ਨੇ। ਜੇਕਰ ਗੱਲ ਕਰੀਏ ਆਪ ਜੀ ਦੀ ਉੱਚ ਸਰੋਤ ਦੀ ਤਾਂ ਆਪ ਸਰੋਤੇ ਵੀ ਉੱਚ ਪਾਏ ਦੇ ਨੇ ਅਤੇ ਉੱਚ ਕੋਟੀ ਦੇ ਮਹਾਨ ਗਵੱਈਆਂ ਨੂੰ ਹੀ ਸੁਣਦੇ ਨੇ ਅਤੇ ਜਿਹਨਾਂ ਰਾਗੀ ਸਾਹਿਬਾਨ ਦਾ ਆਪ ਜੀ ਪੁਰ ਪ੍ਰਭਾਵ ਹੈ ਉਹਨਾਂ ਬਾਰੇ ਆਪ ਖ਼ੁਦ ਹੀ ਜ਼ਿਕਰ ਕਰਦੇ ਨੇ ਕਿ ਮੈਂ ਜਿਹਨਾਂ ਗੁਰੂ ਕੇ ਕੀਰਤਨੀਆਂ ਤੋਂ ਪ੍ਰਭਾਵਿਤ ਹਾਂ ਉਹਨਾਂ 'ਚੋਂ ਭਾਈ ਬਲਬੀਰ ਸਿੰਘ ਜੀ, ਭਾਈ ਨਿਰਮਲ ਸਿੰਘ ਜੀ ਖਾਲਸਾ, ਪਦਮ ਸ੍ਰੀ ਪ੍ਰੋਫੈਸਰ ਕਰਤਾਰ ਸਿੰਘ ਜੀ ਆਦਿਕ ਤੇ ਇੰਜ ਹੀ ਸ਼ਾਸਤਰੀ ਗਾਇਨ 'ਚ ਰਾਸ਼ਿਦ ਖਾਨ, ਪੰਡਤ ਭੀਮ ਸੈਨ ਜੋਸ਼ੀ ਅਤੇ ਪਾਕਿਸਤਾਨ ਤੋਂ ਗੁਲਾਮ ਅਲੀ ਖਾਂ ਸਾਹਿਬ ਜੀ ਇਤਿਆਦਿਕ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਹੁਣ ਤੱਕ ਜਿਤਨੀਆਂ ਵੀ ਸ਼ਤਾਬਦੀਆਂ ਮਨਾਈਆਂ ਗਈਆਂ ਹਨ, ਉਹਨਾਂ ਵਿਚ ਕਰਾਏ ਜਾਂਦੇ ਤਮਾਮ ਹੀ ਰਾਗ ਦਰਬਾਰਾਂ ਵਿਚ ਵੀ ਆਪ ਨੂੰ ਸ਼ਾਮਲ ਹੋਣ ਲਈ ਸੱਦਾ ਪੱਤਰ ਮਿਲਦਾ ਰਿਹਾ ਹੈ। ਇਸੇ ਤਰ੍ਹਾਂ ਮੰਜੀ ਸਾਹਿਬ ਹਾਲ ਦੀਵਾਨ ਅੰਮ੍ਰਿਤਸਰ ਵਿਖੇ ਵੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਉਤਸਵ ਸਮੇਂ ਕਰਾਏ ਜਾਂਦੇ ਰਾਗ ਦਰਬਾਰ ਵਿਚ ਵੀ ਗਾਹੇ-ਬਗਾਹੇ ਮੌਕਾ ਮਿਲਣਾ ਸੁਭਾਗ ਵਾਲੀ ਗੱਲ ਹੈ। ਗੱਲ ਕੀ ਇਸ ਵਕਤ ਸਿੱਖ ਕੌਮ ਪਾਸ ਨੌਜਵਾਨ ਰਾਗੀ ਜੱਥਿਆਂ ਵਿਚੋਂ ਡਾਕਟਰ ਗੁਰਿੰਦਰ ਸਿੰਘ ਜੀ ਗੁਰਮਤਿ ਸੰਗੀਤ ਨੂੰ ਸਮਰਪਿਤ ਸਿਰਕੱਢ ਜਥਿਆਂ ਵਿਚੋਂ ਇਕ ਹੈ, ਜਿਸ ਪਾਸੋਂ ਸਾਨੂੰ ਸਭਨਾਂ ਨੂੰ ਵੱਡੀਆਂ ਤੇ ਉਚੇਰੀਆਂ ਆਸਾਂ ਨੇ। ਡਾਕਟਰ ਗੁਰਿੰਦਰ ਸਿੰਘ ਦੇ ਨਾਲ ਬਤੌਰ ਸਹਾਇਕ ਰਾਗੀ ਹਰਮੋਨੀਅਮ ਤੇ ਭਾਈ ਜਤਿੰਦਰ ਸਿੰਘ ਅਤੇ ਤਬਲਾ-ਵਾਦਕ ਭਾਈ ਸਤਬੀਰ ਸਿੰਘ ਜੀ ਬਾਖੂਬੀ ਸੇਵਾ ਨਿਭਾਅ ਰਹੇ ਨੇ। ਡਾਕਟਰ ਗੁਰਿੰਦਰ ਸਿੰਘ ਵੱਲੋਂ ਹੁਣ ਤੱਕ ਚਾਰ-ਪੰਜ ਕੈਸਟਾਂ ਸਿੱਖ ਸੰਗਤਾਂ ਪਾਸ ਪੁੱਜ ਚੁੱਕੀਆਂ ਨੇ ਜੋ ਕਿ ਸਭ ਦੀਆਂ ਸਭ ਗੁਰਮਤਿ ਸੰਗੀਤ ਨੂੰ ਹੀ ਸਮਰਪਿਤ ਨੇ ਜੋ ਕਿ ਇਕ ਚੰਗੀ ਪਿਰਤ ਹੈ। ਡਾਕਟਰ ਗੁਰਿੰਦਰ ਸਿੰਘ ਜੀ ਗੁਰਮਤਿ ਸੰਗੀਤ ਦੀ ਸੇਵਾ ਕਰਨ ਲਈ ਇਤਨੇ ਤਤਪਰ ਤੇ ਉਤਾਵਲੇ ਨੇ ਕਿ ਆਪ ਹਮੇਸ਼ਾਂ ਉਸ ਮਾਲਕ ਅਤੇ ਗੁਰੂ ਨਾਨਕ ਦੇਵ ਪਾਸੋਂ ਅੰਦਰੋਂ ਭਿੱਜ ਕੇ ਕੀਰਤਨ ਕਰਨ ਦੀ ਦਾਤ ਮੰਗਦੇ ਰਹਿੰਦੇ ਨੇ ਜੋ ਕਿ ਇਕ ਰਸਿਕ ਕੀਰਤਨੀਏਂ ਦੀ ਨਿਸ਼ਾਨੀ ਹੈ। ਭਾਵੇਂ ਆਪ ਕਿੱਤੇ ਵਜੋਂ ਇਕ ਡਾਕਟਰ ਨੇ ਪਰ ਕੀਰਤਨ ਆਪ ਦੇ ਅੰਤਸ਼ਕਰਣ ਦੀ ਗਿਜ਼ਾ ਏ, ਜਿਸ ਨੂੰ ਕਿ ਆਪ ਨੇ ਪਹਿਲ ਦੇ ਆਧਾਰ 'ਤੇ ਅਪਨਾਇਆ ਹੋਇਆ ਜਾਪਦੈ। ਮੌਜੂਦਾ ਸਮੇਂ ਕੀਰਤਨ ਸ਼ੈਲੀ 'ਚ ਬਹੁਤ ਹੀ ਨਿਘਾਰ ਆ ਗਿਆ ਹੈ। ਐਸੇ ਸਮਿਆਂ 'ਚ ਡਾਕਟਰ ਗੁਰਿੰਦਰ ਸਿੰਘ ਜਿਹੇ ਪਰਪੱਕ ਕੀਰਤਨੀਏਂ ਸਾਡੇ ਲਈ ਚਾਨਣ ਮੁਨਾਰਾ ਨੇ। ਔਰ ਸਿੱਖ ਸੰਗਤਾਂ ਨੂੰ ਅਜਿਹੇ ਕੀਰਤਨੀਆਂ ਦੀ ਰੱਜ ਕੇ ਹੌਂਸਲਾ ਅਫਜ਼ਾਈ ਕਰਨੀ ਚਾਹੀਦੀ ਹੈ ਅਤੇ ਗੁਰੂ ਆਸ਼ੇ ਅਨੁਸਾਰ ਗੁਰੂ ਅਸੀਸਾਂ ਦੇ ਪਾਤਰ ਬਣਨ ਲਈ ਕੀਰਤਨ ਦੀ ਨਰੋਈ ਸ਼ੈਲੀ ਨੂੰ ਵਧਣ-ਫੂਲਣ ਦਾ ਮੌਕਾ ਦੇਣਾ ਚਾਹੀਦੈ।

# ਪ੍ਰਿੰਸੀਪਲ ਸੁਖਵੰਤ ਸਿੰਘ

ਆਲਮੀ ਸੰਗੀਤ ਦੇ ਖੇਤਰ 'ਚ ਸੁਰ ਅਭਿਆਸ, ਲਗਨ, ਮਿਹਨਤ, ਸਿਰੜ ਅਤੇ ਰਿਆਜ਼ ਕਿਸੇ ਰੂਹਾਨੀ ਮੰਜ਼ਿਲ ਵੱਲ ਨੂੰ ਤੁਰੇ ਹੋਏ ਮੁਸਾਫਿਰ ਲਈ ਮੀਲ ਪੱਥਰ ਸਾਬਿਤ ਹੁੰਦਾ ਹੈ ਅਤੇ ਇਕ ਦਿਨ ਅਜਿਹੀਆਂ ਹੀ ਮੰਜ਼ਿਲਾਂ ਦੇ ਅਣਥੱਕ ਪਾਂਧੀ, ਕਾਫਿਲੇ ਦਾ ਰੂਪ ਧਾਰਨ ਕਰ ਲੈਂਦੀਆਂ ਨੇ ਤੇ ਮੇਰੇ ਵੇਂਹਦਿਆਂ-ਵੇਂਹਦਿਆਂ ਹੀ ਅਜਿਹੀਆਂ ਪੁਲਾਂਘਾਂ ਮਾਰੀਆਂ ਨੇ ਪ੍ਰਿੰਸੀਪਲ ਸੁਖਵੰਤ ਸਿੰਘ ਹੁਰਾਂ। ਅੱਜ ਗੁਰਮਤਿ ਸੰਗੀਤ ਦੇ ਪਿੜ 'ਚ ਸੁਖਵੰਤ ਸਿੰਘ ਕੋਈ ਅਣਗੌਲਿਆ ਹੋਇਆ ਨਾਮ ਨਹੀਂ ਹੈ ਜੋ ਕਿ ਮੰਜ਼ਿਲ-ਦਰ-ਮੰਜ਼ਿਲ ਅਗਾਂਹ ਵੱਧਦਾ ਹੋਇਆ ਨਰੋਈਆਂ ਪੈੜਾਂ ਪਾਉਂਦਾ ਹੋਇਆ ਨਵੀਂ ਪੀੜ੍ਹੀ ਲਈ ਧਰੂ ਤਾਰਾ ਬਣਦਾ ਦਿਖਾਈ ਦੇ ਰਿਹਾ ਹੈ। ਪ੍ਰਿੰਸੀਪਲ ਸੁਖਵੰਤ ਸਿੰਘ ਦਾ ਜਨਮ ਪਿਤਾ ਜਗੀਰ ਸਿੰਘ ਦੇ ਗ੍ਰਹਿ ਵਿਖੇ ਮਾਤਾ ਮਨਜੀਤ ਕੌਰ ਦੇ ਉਦਰ ਤੋਂ 1 ਅਪ੍ਰੈਲ 1972 'ਚ ਗੁਹਾਟੀ (ਆਸਾਮ) ਵਿਖੇ ਹੋਇਆ, ਹਾਲਾਂ ਕਿ ਆਪ ਮੁਢਲੇ ਤੌਰ 'ਤੇ ਜ਼ਿਲ੍ਹਾ ਅੰਮ੍ਰਿਤਸਰ ਦੇ ਪ੍ਰਸਿੱਧ ਸ਼ਹਿਰ ਤਰਨਤਾਰਨ ਨਾਲ ਸਬੰਧ ਰੱਖਦੇ ਨੇ, ਭਾਵੇਂ ਕਿ ਆਪ ਦੇ ਵੱਡੇ-ਵਡੇਰੇ ਟਰਾਂਸਪੋਰਟ ਦੇ ਕਾਰੋਬਾਰ ਨਾਲ ਜੁੜੇ ਹੋਏ ਸਨ ਪਰ ਭਾਈ ਸੁਖਵੰਤ ਸਿੰਘ ਨੇ ਮਸਤ ਮੌਲਾ ਤੇ ਫ਼ਕੀਰੀ ਤਬੀਅਤ ਹੋਣ ਕਾਰਨ ਰੂਹਾਨੀਅਤ ਦੇ ਰਾਹ 'ਤੇ ਚੱਲਣ ਦਾ ਮਨ ਬਣਾ ਲਿਆ, ਜੋ ਉਸ ਮਾਲਕ (ਪਰਵਦਗਾਰ) ਦੀ ਬਾਰਗ਼ਾਹ ਤੱਕ ਸਹਿਜੇ ਹੀ ਪਹੁੰਚਣ ਲਈ ਗੁਰਮਤਿ ਸੰਗੀਤ ਦੀ ਪਉੜੀ ਨਾਲੋਂ ਵਧੀਕ ਕੋਈ ਹੋਰ ਕਾਰਗਾਰ ਜ਼ਰੀਆ ਨਾ ਹੋਣ ਕਾਰਨ ਇਸ ਹੋਣਹਾਰ ਬਾਲਕ ਸੁਖਵੰਤ ਸਿੰਘ ਨੇ ਗੁਰੂ ਅਰਜਨ ਦੇਵ ਜੀ ਦੀ ਪਾਕ ਨਗਰੀ ਸ੍ਰੀ ਤਰਨਤਾਰਨ ਸਾਹਿਬ ਸਥਿਤ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਦੇ ਰਾਗੀ ਭਾਈ ਸਰਵਣ ਸਿੰਘ ਹੁਰਾਂ ਪਾਸੋਂ ਕੀਰਤਨ ਗਾਇਣ ਕਰਨ ਦੀ ਤਾਲੀਮ ਲੈਣੀ ਆਰੰਭ ਕਰ ਦਿਤੀ ਅਤੇ ਰਾਗ ਵਿਦਿਆ ਦੇ ਨਾਲ-ਨਾਲ ਗਿਆਨੀ ਪਾਸ ਕਰਨ ਦਾ ਵੀ ਕੋਰਸ ਕਰ ਲਿਆ। ਪਰ ਆਪ ਦਾ ਮੰਨੂਆਂ ਅਜੇ ਸੰਤੁਸ਼ਟ ਨਹੀਂ ਸੀ ਫਿਰ ਇਸ ਹੋਣਹਾਰ ਨੌਜਵਾਨ ਨੇ ਸੰਨ 1927 ਤੋਂ ਚਲਾਏ ਜਾ ਰਹੇ ਪ੍ਰਸਿੱਧ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ (ਸ਼੍ਰੋਮਣੀ ਗੁ.ਪ੍ਰ.ਕਮੇਟੀ) ਵਿਖੇ ਸੰਨ 1991-92 'ਚ ਪ੍ਰਚਾਰਕ ਕਲਾਸ ਦਾ ਕੋਰਸ ਵੀ ਕੀਤਾ ਅਤੇ ਨਾਲ ਨਾਲ ਗੁਰਮਤਿ ਸੰਗੀਤ ਦੀ ਕਲਾਸ ਸਵਰਗੀ ਪ੍ਰੋਫੈਸਰ ਅਵਤਾਰ ਸਿੰਘ ਨਾਜ਼ ਜੀ ਪਾਸ ਲਾਉਂਦੇ ਰਹੇ ਅਤੇ ਪ੍ਰਿੰਸੀਪਲ ਲਾਭ ਸਿੰਘ ਨੇ ਵੀ ਆਪਣੇ ਸ਼ਗਿਰਦ ਦੀ ਹੌਂਸਲਾ ਅਫਜ਼ਾਈ ਕੀਤੀ। ਪਰ ਸੁਖਵੰਤ ਸਿੰਘ ਦੇ ਧੁਰ ਅੰਦਰ ਤੇ ਰੂਹਾਨੀ ਸੰਗੀਤ ਸਿਖਣ ਦੀ ਹੀ ਲਲਕ ਸੀ, ਸੋ ਅਥਹ ਲਗਨ ਤੇ ਸ਼ੌਂਕ ਦੇ ਕਾਰਨ ਆਪ ਆਪਣੇ ਸਾਥੀ ਜਸਪਾਲ ਸਿੰਘ ਨਾਲ ਸੰਗੀਤ ਦੇ ਘਰ ਕਲਕੱਤੇ ਪੁੱਜ ਗਏ ਜਿਥੇ ਕੁਝ ਕੁ ਵਰ੍ਹੇ ਧਰਮ ਅਸਥਾਨਾਂ ਤੇ ਕੀਰਤਨ ਦੀਆਂ ਝੜੀਆਂ ਲਗਾਉਂਦੇ ਰਹੇ ਅਤੇ

ਨਾਲ ਖੂਬ ਰਿਆਜ਼ ਵੀ ਜਾਰੀ ਰੱਖਿਆ। ਫਿਰ ਸੰਨ 1995 ਨੂੰ ਸੰਤ ਬਾਬਾ ਸੁੱਚਾ ਸਿੰਘ ਦੇ ਨੇੜਲੇ ਸੇਵਕ ਭਾਈ ਮਹਿੰਦਰ ਸਿੰਘ ਦੀ ਪ੍ਰੇਰਨਾ ਨਾਲ ਜਵੱਦੀ ਟਕਸਾਲ ਲੁਧਿਆਣਾ ਵਿਖੇ ਪੁੱਜ ਗਏ ਤੇ ਇਸੇ ਹੀ ਅਸਥਾਨ 'ਤੇ ਰਹਿ ਕੇ ਸ਼ਾਸਤਰੀ ਸੰਗੀਤ ਦੇ ਪ੍ਰਸਿੱਧ ਉਸਤਾਦ ਮਰਹੂਮ ਜਸਵੰਤ ਸਿੰਘ ਭੰਵਰਾ ਜੀ ਪਾਸੋਂ ਲਗਭਗ ਪੰਜ ਸਾਲ ਤੱਕ ਸ਼ਾਸਤਰੀ ਸੰਗੀਤ ਦੀ ਸਿਖਲਾਈ ਲੈਂਦੇ ਰਹੇ ਅਤੇ ਨਾਲੋ-ਨਾਲ ਪ੍ਰਾਚੀਨ ਕਲਾ ਕੇਂਦਰ ਚੰਡੀਗੜ੍ਹ ਤੋਂ ਸੰਗੀਤ ਅਤੇ ਤਬਲੇ ਦੀ ਵਿਸ਼ਾਰਦ ਵੀ ਕੀਤੀ, ਇਥੇ ਹੀ ਬਸ ਨਹੀਂ ਆਪ ਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ (ਪੰਜਾਬ) ਤੋਂ ਡਿਪਲੋਮਾ ਇਨ ਗੁਰਮਤਿ ਸੰਗੀਤ 'ਚੋਂ ਪਹਿਲਾ ਅਸਥਾਨ ਵੀ ਪ੍ਰਾਪਤ ਕੀਤਾ। ਹੁਣ ਪਿਛਲੇ ਕਈ ਕੁ ਵਰ੍ਹਿਆਂ ਤੋਂ ਅੰਬਾਲਾ (ਹਰਿਆਣਾ) ਵਿਖੇ ਸੰਗੀਤ ਦੇ ਪ੍ਰਸਿੱਧ ਉਸਤਾਦ ਪੰਡਤ ਗਣੇਸ਼ ਪ੍ਰਸ਼ਾਦ ਜੀ ਪਾਸੋਂ ਸ਼ਾਸਤਰੀ ਸੰਗੀਤ ਦੀ ਉੱਚ-ਪੱਧਰੀ ਤਾਲੀਮ ਹਾਸਿਲ ਕਰਨ 'ਚ ਲੱਗੇ ਹੋਏ ਨੇ। ਪਰ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਪ੍ਰੇਰਨਾ ਸਦਕਾ ਸੰਨ 1997 'ਚ ਜਵੱਦੀ ਕਲਾਂ ਵਿਖੇ ਹੀ ਕੀਰਤਨ ਦੀ ਸਿਖਲਾਈ ਦਾ ਵੀ ਕਾਰਜ ਆਰੰਭ ਕਰ ਦਿਤਾ ਅਤੇ ਆਪ ਨੂੰ ਜਵੱਦੀ ਟਕਸਾਲ ਦੇ ਵਿਦਿਆਲੇ ਵਿਖੇ ਬਤੌਰ ਪ੍ਰਿੰਸੀਪਲ (ਸੰਗੀਤ) ਨਿਯੁਕਤ ਕਰ ਦਿਤਾ ਗਿਆ। ਇਸੇ ਤਹਿਤ ਸੰਤ ਬਾਬਾ ਸੁੱਚਾ ਸਿੰਘ ਨੇ 1999 'ਚ ਆਪ ਨੂੰ ਟਰਾਂਟੋ (ਕੈਨੇਡਾ) ਵਿਖੇ ਭੇਜ ਦਿੱਤਾ, ਇਥੇ ਆਪ ਨੇ ਇਕ ਸਾਲ ਰਹਿ ਕੇ ਸੈਂਕੜੇ ਹੀ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਸ਼ੈਲੀ ਨਾਲ ਜੋੜਨ ਦਾ ਮਹਾਨ ਕਾਰਜ ਕੀਤਾ। ਇਥੇ ਹੀ ਬੱਸ ਨਹੀਂ ਭਾਈ ਸੁਖਵੰਤ ਸਿੰਘ ਜਵੱਦੀ ਟਕਸਾਲ ਲੁਧਿਆਣਾ ਵਿਖੇ ਗੁਰਮਤਿ ਸੰਗੀਤ ਦੀ ਵਿਦਿਆ ਦੇ ਨਾਲ-ਨਾਲ ਚਾਰ ਸੌ ਦੇ ਕਰੀਬ ਵਿਦਿਆਰਥੀਆਂ ਨੂੰ ਡਿਪਲੋਮਾ ਇਨ ਗੁਰਮਤਿ ਸੰਗੀਤ ਵੀ ਕਰਵਾ ਚੁੱਕੇ ਹਨ। ਇੰਜ ਹੀ ਗੁਰਮਤਿ ਸੰਗੀਤ ਸ਼ੈਲੀ ਨੂੰ ਸਿੱਖਰਾਂ 'ਤੇ ਲਿਜਾਣ ਲਈ ਆਪ ਨੇ ਸੰਤ ਬਾਬਾ ਅਮੀਰ ਸਿੰਘ ਜੀ (ਮੌਜੂਦਾ ਮੁੱਖੀ ਜਵੱਦੀ ਟਕਸਾਲ) ਦੀ ਰਹਿਨੁਮਾਈ ਹੇਠ ਉਚੇਚੇ ਯਤਨਾਂ ਸਦਕਾ ਗੁਰਦੁਆਰਾ ਗਿਆਨ ਪ੍ਰਕਾਸ਼ ਜਵੱਦੀ ਟਕਸਾਲ (ਲੁਧਿਆਣਾ) ਵਿਖੇ ਸੰਗੀਤ ਅਕੈਡਮੀ ਦੀ ਖੂਬਸੂਰਤ ਇਮਾਰਤ ਅੰਦਰ ਹਰ ਤਰ੍ਹਾਂ ਦੇ ਤੰਤੀ ਸਾਜ ਜਿਹਨਾਂ ਵਿਚ ਰਬਾਬ, ਸਾਰੰਗੀ, ਦਿਲਰੁਬਾ, ਤਾਊਸ, ਤਾਨਪੁਰਾ, ਆਦਿਕ ਸ਼ਾਮਲ ਨੇ ਤਮਾਮ ਹੀ ਵਿਦਿਆਰਥੀਆਂ ਲਈ ਉਪਲੱਬਧ ਹਨ ਇਥੇ ਪੰਜਾਬ ਦੇ ਹੀ ਨਹੀਂ ਬਲਕਿ ਭਾਰਤ ਭਰ ਦੇ ਸੰਗੀਤ ਉਸਤਾਦ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਦੀ ਦਾਤ ਵੰਡਦੇ ਵੇਖੀਦੇ ਨੇ। ਇਸੇ ਤਰ੍ਹਾਂ ਹੀ ਗੁਰਮਤਿ ਸੰਗੀਤ ਦੇ ਅਭਿਲਾਖੀਆਂ ਲਈ ਸ੍ਰੀ ਹਰਿਗੋਬਿੰਦ ਸਾਹਿਬ ਲਾਇਬਰੇਰੀ ਜਿਸ ਵਿਚ ਸੰਗੀਤ, ਧਰਮ ਅਤੇ ਇਤਿਹਾਸ ਦੀਆਂ ਪੁਸਤਕਾਂ ਦਾ ਖਜ਼ਾਨਾ ਹੈ ਰਾਹੀਂ ਚੋਖਾ ਗਿਆਨ ਵੰਡੀਦਾ ਦੀਹਦਾ ਹੈ। ਔਰ ਇਹਨਾਂ ਸਭ ਪ੍ਰਾਪਤੀਆਂ ਤੇ ਰੂਹਾਨੀ ਸੋਚ ਪਿਛੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੇ ਨਿਰਮਾਤਾ ਮਰਹੂਮ ਸਖਸ਼ੀਅਤ ਸੰਤ ਬਾਬਾ ਸੁੱਚਾ ਸਿੰਘ ਦਾ ਹੱਥ ਹੈ।

ਖ਼ੈਰ! ਭਾਈ ਸੁਖਵੰਤ ਸਿੰਘ ਇਕੱਲੇ ਕੀਰਤਨੀਏਂ/ਰਾਗੀ ਜਾਂ ਉਸਤਾਦ ਹੀ ਨਹੀਂ ਹਨ ਬਲਕਿ ਲਿਖਾਰੀ ਤੇ ਬੁੱਧੀਜੀਵੀ ਵੀ ਨੇ, ਕਿਉਂਕਿ ਆਪ ਨੇ ਗੁਰਮਤਿ ਸੰਗੀਤ ਪ੍ਰਵਾਨਿਆਂ ਅਤੇ ਸਕਾਲਰਾਂ ਖਾਤਿਰ ਗੁਰੂ ਨਾਨਕ ਸੰਗੀਤ ਪੱਧਤੀ ਨਾਮਕ ਗ੍ਰੰਥ ਪਹਿਲਾ ਅਤੇ ਦੂਜਾ ਤੋਂ ਇਲਾਵਾ ਸੰਗੀਤ ਨਾਲ ਸਬੰਧਤ ਬਹੁਤ ਸਾਰੀਆਂ ਪੁਸਤਕਾਂ ਸੰਪਾਦਿਤ ਕੀਤੀਆਂ ਹਨ।

ਕਮਾਲ ਦੀ ਗੱਲ ਤਾਂ ਇਹ ਵੇ ਕਿ ਜਿਥੇ ਆਪ ਤਰਫ਼ੋਂ ਗੁਰਮਤਿ ਸੰਗੀਤ ਸ਼ੈਲੀ ਦੁਆਰਾ ਕੀਰਤਨ ਕਰਨ ਦਾ ਨਿਵੇਕਲਾ ਅੰਦਾਜ਼ ਹੈ, ਜੋ ਕਿ ਬਿਲਕੁਲ ਸਹਿਜ ਅਵਸਥਾ ਵੱਲ ਨੂੰ ਟੋਰਦਾ ਦਿਖਾਈ ਦੇਂਦਾ ਹੈ। ਉਥੇ ਨਾਲ-ਨਾਲ ਆਪ ਮੰਝੇ ਹੋਏ ਸੂਝਵਾਨ ਤੇ ਬਹੁ-ਗੁਣੀ, ਸੰਗੀਤਕ ਉਸਤਾਦ ਵੀ ਨੇ। ਮਿਸਾਲ ਦੇ ਤੌਰ 'ਤੇ ਇਹ ਇਕੋ-ਇਕ ਸਖਸ਼ ਨੇ ਜੇਹੜੇ ਇਕੋ ਸਮੇਂ ਦੇਸ਼ਾਂ-ਵਿਦੇਸ਼ਾਂ ਵਿਚ ਚਲਾਈਆਂ ਜਾਂਦੀਆਂ ਅੱਠਾਂ ਸੰਗੀਤ ਅਕੈਡਮੀਆਂ ਦੇ ਡਾਇਰੈਕਟਰ ਵੀ ਨੇ, ਜਿਵੇਂ ਕਿ ਬਾਬਾ ਸੁੱਚਾ ਸਿੰਘ ਗੁਰਮਤਿ ਸੰਗੀਤ ਅਕੈਡਮੀ ਤਰਨਤਾਰਨ, ਬਾਬਾ ਸੁੱਚਾ ਸਿੰਘ ਗੁਰਮਤਿ ਸੰਗੀਤ ਅਕੈਡਮੀ ਮੋਗਾ, ਭਾਈ ਮਰਦਾਨਾ ਜੀ ਸੰਗੀਤ ਅਕੈਡਮੀ ਅੰਬਾਲਾ, ਬਾਬਾ ਹਰਨਾਮ ਸਿੰਘ ਸੰਗੀਤ ਅਕੈਡਮੀ ਜ਼ੀਰਾ, ਗੁਰਮਤਿ ਸੰਗੀਤ ਅਕੈਡਮੀ ਟਰਾਂਟੋ (ਕੈਨੇਡਾ) ਗੁਰਮਤਿ ਸੰਗੀਤ ਅਕੈਡਮੀ ਸਿੰਘਾਂਪੁਰ, ਗੁਰਮਤਿ ਸੰਗੀਤ ਅਕੈਡਮੀ ਮਲੇਸ਼ੀਆ ਅਤੇ ਗੁਰਮਤਿ ਸੰਗੀਤ ਅਕੈਡਮੀ (ਮਹਾਂਰਾਸ਼ਟਰ) ਆਦਿਕ। ਔਰ ਇਹਨਾਂ ਸਾਰੀਆਂ ਸੰਸਥਾਵਾਂ ਦੀ ਜ਼ਿੰਮੇਵਾਰੀ ਤਨਦੇਹੀ ਨਾਲ ਨਿਭਾਉਣੀ ਹਰੇਕ ਦੇ ਵੱਸੋਂ ਬਾਹਰ ਹੈ। ਆਪ ਦਾ ਸ਼ੌਂਕ, ਇਸ਼ਕ, ਲਗਨ ਤੇ ਮੰਜ਼ਿਲ ਸਿਰਫ਼ ਗੁਰਮਤਿ ਸੰਗੀਤ ਹੈ ਅਤੇ ਆਪ ਦੇ ਇਸ ਨੇਕ ਉਪਰਾਲੇ ਕਾਰਨ ਅਨੇਕਾਂ ਹੀ ਸਰੋਤਿਆਂ ਨੂੰ ਹਲਕੀਆਂ-ਫੁਲਕੀਆਂ ਤਰਜ਼ਾਂ, ਫਿਲਮੀ ਸੰਗੀਤ 'ਚ ਪਰੋਸੀਆਂ ਸ਼ਬਦੀ ਧੁਨਾਂ, ਚਿਮਟਿਆਂ 'ਚ ਲਪੇਟੀ ਹੋਈ ਕੱਚੀ ਬਾਣੀ ਅਤੇ ਪ੍ਰਭਾਤ ਫੇਰੀ ਨੁੰਮਾਂ ਕੀਰਤਨ ਤੋਂ ਨਿਜਾਤ ਪ੍ਰਾਪਤ ਹੋਈ ਹੈ ਕਿਉਂਕਿ ਆਪ ਭਲੀ ਭਾਂਤ ਜਾਣਦੇ ਹਨ ਕਿ ਅੱਜ ਗੁਰਮਤਿ ਸੰਗੀਤ ਸ਼ੈਲੀ ਨੂੰ ਜੇ ਕੋਈ ਖਤਰਾ ਹੈ ਤਾਂ ਉਹ ਬਾਹਰੋਂ ਨਹੀਂ ਬਲਕਿ ਆਪਣਿਆਂ ਤੋਂ ਹੀ ਹੈ ਜੇਹੜੇ ਕਿ ਗੁਰੂ ਵੱਲੋਂ ਗਾਇਨ ਕੀਤੀ ਰਚਿੱਤ ਧੁਰ ਕੀ ਬਾਣੀ ਨੂੰ ਸਸਤੀ ਸ਼ੋਹਰਤ ਤੇ ਚੌਂਹ ਦਮੜਿਆਂ ਕਾਰਨ ਬੇਸੁਰਾ, ਬੇਤਾਲਾ ਤੇ ਆਲ ਬਤਾਲ ਗਾਕੇ ਗੁਰੂ ਦੀ ਕਰੋਪੀ ਸਹੇੜਦੇ ਹੋਏ ਕੀਰਤਨ ਨੂੰ ਸੇਲ ਤੇ ਲਾਈ ਬੈਠੇ ਨੇ। ਇਸੇ ਕਰਕੇ ਹੀ ਆਪ ਥਾਂ ਪੁਰ ਥਾਂ ਗੁਰਮਤਿ ਸੰਗੀਤ ਅਕੈਡਮੀਆਂ ਖੋਲਕੇ ਗੁਰੂ-ਆਸ਼ੇ ਦੀ ਤਾਮੀਲ ਕਰਦਿਆਂ ਹੋਇਆਂ ਸੇਵਾ 'ਚ ਤੱਤਪਰ ਜਾਪਦੇ ਨੇ। ਸੋ ਅਜਿਹੇ ਨਾਯਾਬ ਕਿਸਮ ਦੇ ਕੋਹਿਨੂਰ ਹੀਰਿਆਂ ਦੀ ਜਿਤਨੀ ਵੀ ਸੰਭਾਲ ਕੀਤੀ ਜਾਵੇ ਥੋੜ੍ਹੀ ਹੈ ਬਹੁਤ ਸਾਰੀਆਂ ਪਾਰਖੂ ਕਦਰਦਾਨ ਸਭਾ ਸੁਸਾਇਟੀਆਂ ਅਤੇ ਸੰਸਥਾਵਾਂ ਵੱਲੋਂ ਆਪ ਜੀ ਦੀਆਂ ਪੰਥਕ ਤੇ ਗੁਰਮਤਿ ਖੇਤਰ 'ਚ ਕੀਤੀਆਂ ਸੇਵਾਵਾਂ ਬਦਲੇ ਮਾਨ ਸਨਮਾਨ ਵੀ ਪ੍ਰਾਪਤ ਹੋ ਚੁੱਕੇ ਨੇ ਜਿਵੇਂ ਕਿ ਸ਼ੁਭ ਕਰਮਨ ਤੇ ਕਬਹੂ ਨਾ ਟਰੋਂ, ਸੁਸਾਇਟੀ ਜ਼ੀਰਾ ਵੱਲੋਂ 2008 ਵਿਚ ਗੁਰਮਤਿ ਸੰਗੀਤ ਐਵਾਰਡ, 2007 ਵਿਚ ਸ਼ਹੀਦ ਮੈਮੋਰੀਅਲ ਸੇਵਾ ਸੁਸਾਇਟੀ ਲੁਧਿਆਣਾ ਤਰਫੋਂ ਪੰਜਾਬੀ ਮਾਂ ਬੋਲੀ ਐਵਾਰਡ, ਇੰਝ ਹੀ 2010 ਵਿਚ ਦੇਸ਼ ਸੇਵਕ ਰਤਨ ਐਵਾਰਡ ਅਤੇ 2010 ਵਿਚ ਹੀ ਸੰਤ ਸੁਜਾਨ ਸਿੰਘ ਐਵਾਰਡ ਇਤਿਆਦਿਕ ਦੀ ਪ੍ਰਾਪਤੀ ਹੋ ਚੁੱਕੀ ਹੈ। ਪਰ ਆਪ ਜਿਤਨਾ ਵੀ ਗੁਰਮਤਿ ਸੰਗੀਤ ਲਈ ਕੰਮ ਕਰ ਰਹੇ ਨੇ ਉਹ ਕਿਸੇ ਐਵਾਰਡਾਂ ਦੀ ਇੱਛਾ ਤਹਿਤ ਨਹੀਂ ਬਲਕਿ ਗੁਰੂ ਦਾ ਹੁਕਮ ਅਤੇ ਸੇਵਾ ਜਾਣਕੇ ਕਰਨ ਦੀ ਇੱਛਾ ਰੱਖਦੇ ਨੇ ਜੋ ਕਿ ਕੌਮ ਲਈ ਡਾਹਢੀ ਮਾਣਮੱਤੀ ਗੱਲ ਏ। ਦੂਰਦਰਸ਼ਨ ਚੈਨਲ ਜਲੰਧਰ ਤੋਂ ਅੱਜਕਲ ਆਪ ਵੱਲੋਂ ਗੁਰਮਤਿ ਸੰਗੀਤ ਜਿਹੀ ਅਨਮੁੱਲੀ ਦਾਤ ਬਾਰੇ ਜਾਣਕਾਰੀ ਦੇਣੀ ਬਹੁਤ ਹੀ ਸ਼ਲਾਘਾਯੋਗ ਤੇ ਉੱਤਮ ਕੰਮ ਹੈ।

ਭਾਈ ਸੁਖਵੰਤ ਸਿੰਘ ਜੀ ਦੇ ਅਨੁਸਾਰ ਸੰਗੀਤ ਦੇ ਖੇਤਰ ਵਿਚ ਚੰਗੇ ਅਤੇ ਹੰਢੇ ਹੋਏ ਉਸਤਾਦ ਦੀ ਬਹੁਤ ਲੋੜ ਹੈ। ਕਿਸੇ ਉਸਤਾਦ ਦੇ ਹੱਥੋਂ ਨਿਕਲਿਆ ਹੋਇਆ ਵਿਦਿਆਰਥੀ ਝੱਟ ਪਛਾਣਿਆ ਜਾਂਦਾ ਹੈ ਜੇਕਰ ਆਪ ਵੱਲੋਂ ਗੁਰਮਤਿ ਸੰਗੀਤ ਦੇ ਢੰਗ ਤਰੀਕੇ ਦਾ ਜ਼ਿਕਰ ਕਰੀਏ ਤਾਂ ਆਪ ਸਿਖਾਉਂਦੇ ਤੇ ਸਿਰਫ ਨਿਰੋਲ ਰਾਗਾਂ ਦੇ ਆਧਾਰ 'ਤੇ ਹੀ ਹਨ ਪਰ ਸੰਗੀਤ ਦੀਆਂ ਬਾਰੀਕੀਆਂ ਤੇ ਪੇਚੀਦਗੀਆਂ ਦੱਸਣੀਆਂ ਅਤੇ ਆਪਣੇ ਤਮਾਮ ਹੀ ਸ਼ਾਗਿਰਦਾਂ ਨੂੰ ਚੰਗੀ ਤਰ੍ਹਾਂ ਰੰਬੇ ਵਾਂਗਰ ਚੰਡਣਾਂ ਨਹੀਂ ਜੇ ਭੁੱਲਦੇ। ਉਂਜ ਆਪ ਅਤਿ ਦੇ ਹੱਸਮੁੱਖ, ਮਿੱਠਬੋਲੜੇ, ਮਿਲਾਪੜੇ, ਦੂਰ-ਅੰਦੇਸ਼ ਸਹਿਯੋਗੀ, ਹਮਦਰਦ ਬਹੁ-ਗੁਣੀ, ਬਹੁ-ਪੱਖੀ ਅਤੇ ਬਾ-ਮੁਸ਼ੱਕਤੀ ਇਕ ਨਾਫੀਸ ਇਨਸਾਨ ਨੇ, ਜਿਸ ਦੀ ਬਦੋਲਤ ਆਉਣ ਵਾਲੇ ਵਕਤ ਦੌਰਾਨ ਆਪ ਤੋਂ ਵਧੇਰੀਆਂ ਉਮੀਦਾਂ ਦੀ ਆਸ ਹੈ। ਔਰ ਗੁਰਮਤਿ ਸੰਗੀਤਕ ਸ਼ੈਲੀ ਨਾਲ ਜੋੜਣ ਦਾ ਜੋ ਆਪ ਦਾ ਢੰਗ ਤਰੀਕਾ ਤੇ ਸਲੀਕਾ ਹੈ ਉਹ ਕਾਬਿਲੇ-ਤਾਰੀਫ ਹੈ। ਕਿਉਂਕਿ ਅਨਾੜੀ ਵਿਦਿਆਰਥੀਆਂ ਨੂੰ ਵੀ ਆਪ ਸਹਿਜ ਭਾਵ ਨਾਲ ਹੀ ਉਂਗਲੀ ਫੜਾਕੇ ਸਹਿਜੇ ਹੀ ਤੋਰਨਾ ਜਾਣਦੇ ਨੇ ਅਤੇ ਮੈਂ ਹੀ ਨਹੀਂ ਸਗੋਂ ਬਹੁਤ ਸਾਰੇ ਸਰੋਤੇ, ਵਿਦਿਆਰਥੀ ਤੇ ਕਦਰਦਾਨ ਆਪ ਦੇ ਕਾਇਲ ਨੇ। ਸ਼ਾਲਾ! ਭਾਈ ਸੁਖਵੰਤ ਸਿੰਘ ਜੀ ਗੁਰਮਤਿ ਸੰਗੀਤ ਦੇ ਖੇਤਰ 'ਚ ਇਕ ਨਵੀਆਂ ਪੈੜਾਂ ਪਾ ਕੇ ਗੁਰਮਤਿ ਸੰਗੀਤ ਸ਼ੈਲੀ ਨੂੰ ਉਹਨਾਂ ਸਿੱਖਰਾਂ ਤੇ ਲੈ ਜਾਣ ਜਿਹਨਾਂ ਦੀ ਗੁਰੂ ਨੂੰ ਅਤੇ ਸੰਗੀਤ ਪ੍ਰੇਮੀਆਂ ਨੂੰ ਮੁੱਦਤਾਂ ਤੋਂ ਉਡੀਕ ਏ।

# ਭਾਈ ਸਰਬਜੀਤ ਸਿੰਘ

ਸੰਨ 1972 ਵਿਚ ਪਿਤਾ ਸ. ਬਖਸ਼ੀਸ ਸਿੰਘ ਜੀ ਦੇ ਗ੍ਰਹਿ ਵਿਖੇ ਤੇ ਮਾਤਾ ਕੁਲਦੀਪ ਕੌਰ ਜੀ ਦੀ ਸੁਲੱਖਣੀ ਕੁੱਖ 'ਚੋਂ ਗੁਰੂ-ਨਗਰੀ ਸ੍ਰੀ ਅੰਮ੍ਰਿਤਸਰ ਵਿਚ ਪੈਦਾ ਹੋਏ ਪਲੇਠੇ ਬਾਲਕ ਸਰਬਜੀਤ ਸਿੰਘ ਬਾਰੇ ਕਿਸੇ ਨੂੰ ਕੀ ਪਤਾ ਸੀ ਕਿ ਇਹ ਹੋਣਹਾਰ ਬੱਚਾ ਇਕ ਰੋਜ਼ ਗੁਰਮਤਿ ਸੰਗੀਤ ਦੇ ਰੂਹਾਨੀ ਸਫ਼ਰ ਦਾ ਕੋਈ ਅਣਥੱਕ ਪਾਂਧੀ ਬਣਕੇ ਉਭਰੇਗਾ ਅਤੇ ਜਿਸ ਨੂੰ ਗੁਰਮਤਿ ਸੰਗੀਤਕ ਪ੍ਰੇਮੀ ਤੇ ਬਖਸ਼ੰਦ ਸਿੱਖ ਸੰਗਤਾਂ ਆਪਣੀਆਂ ਪਲਕਾਂ ਉੱਤੇ ਬਿਠਾਉਣਗੀਆਂ। ਮੈਂ ਉਸ ਸੁਰੀਲੇ ਤੇ ਭਰਵੀਂ ਆਵਾਜ਼ ਵਾਲੇ ਤਰਾਸ਼ੇ ਹੋਏ ਕੀਰਤਨੀਏਂ ਦਾ ਜ਼ਿਕਰ ਕਰ ਰਿਹਾ ਹਾਂ ਜੇਹੜਾ ਇਸ ਸਮੇਂ ਰੂਹਾਨੀਅਤ ਦੇ ਅਮੁੱਕ ਸੋਮੇ ਸੱਚਖੰਡ ਸ੍ਰੀ ਹਰਿਮੰਦਰ ਦੇ ਧੁਰ ਅੰਦਰ ਗੁਰਮਤਿ ਸੰਗੀਤ 'ਚ ਪਰੋਤੇ ਗੁਰ-ਸ਼ਬਦਾਂ ਰਾਹੀਂ ਪ੍ਰਵਾਜ਼ੀ ਉਡਾਰੀਆਂ ਦਾ ਖ਼ੁਦ ਲੁਤਫ਼ ਲੈਂਦਾ ਹੋਇਆ ਤੇ ਤਮਾਮ ਹੀ ਲੋਕਾਈ ਨੂੰ ਵੀ ਰੂਹਾਨੀ ਸਰੋਵਰ 'ਚ ਗੋਤੇ ਲਗਵਾ ਰਿਹਾ ਹੈ। ਭਾਈ ਸਰਬਜੀਤ ਸਿੰਘ (ਲਾਡੀ) ਥੋੜ੍ਹੇ ਜਿਹੇ ਸਮੇਂ 'ਚ ਟੀਸੀ 'ਤੇ ਜਾ ਪਹੁੰਚਾ ਹੈ, ਇਸ ਦੇ ਪਿਛੇ ਉਸ ਦੀ ਲਗਨ, ਪ੍ਰੇਮ, ਰਿਆਜ਼ ਤੇ ਅਣਥੱਕ ਮਿਹਨਤ ਦਾ ਹੋਣਾ ਹੈ। ਆਪ ਜੀ ਬਚਪਨ ਵਿਚ ਹੀ ਪਿਤਾ ਸ੍ਰੀ ਭਾਈ ਬਖਸ਼ੀਸ਼ ਸਿੰਘ ਦੇ ਕੀਰਤਨ ਦੀ ਗੁੜ੍ਹਤੀ ਲੈਣ ਲੱਗ ਪਏ ਸਨ। ਬੱਸ ਫਿਰ ਅਜੇਹਾ ਸ਼ੌਕ ਦਾ ਅੰਕੁਰ ਫੁੱਟਿਆ ਕਿ ਹਰ ਵਕਤ ਸੰਗੀਤ ਦੀ ਦੀਵਾਨਗੀ 'ਚ ਹੀ ਗੁਜ਼ਰਨ ਲੱਗਾ। ਇਸ ਲਗਨ ਤੇ ਜਨੂੰਨ ਸਦਕਾ ਆਪ ਜੀ ਅੰਮ੍ਰਿਤਸਰ ਦੇ ਪ੍ਰਸਿੱਧ ਤਬਲਾ ਵਾਦਕ ਤੇ ਸੰਗੀਤਕ ਉਸਤਾਦ ਸ੍ਰੀ ਭਜਨ ਲਾਲ ਜੀ ਪਾਸ ਚਲੇ ਗਏ, ਜਿਹਨਾਂ ਪਾਸੋਂ ਆਪ ਜੀ ਨੇ ਕਈ ਵਰ੍ਹੇ ਤਬਲਾ ਵਜਾਉਣ ਦੀ ਤਾਲੀਮ ਹਾਸਿਲ ਕੀਤੀ। ਸਿਖਿਅਕ ਹੋਣ ਉਪਰੰਤ ਆਪ ਜੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਬਤੌਰ ਤਬਲਾ ਵਾਦਕ ਭਰਤੀ ਹੋ ਗਏ, ਜਿਥੇ ਹਰ ਕਦਰਦਾਨ ਰਾਗੀ ਨੇ ਆਪ ਜੀ ਨੂੰ ਖੁਸ਼ਆਮਦੀਦ ਕਿਹਾ। ਸੋ ਆਪ ਜੀ ਆਹਲਾ ਕਿਸਮ ਦੇ ਤਬਲਚੀ ਹਨ। ਇਹ ਸੋਚ ਕੇ ਮੈਂ ਆਪਣੇ ਖ਼ੁਦ ਦੇ ਰਾਗੀ ਜਥੇ 'ਚ ਹੀ ਸ਼ਾਮਲ ਕਰ ਲਿਆ ਤੇ ਇੰਜ ਕਰਕੇ ਦੋ ਕੁ ਸਾਲ ਤੱਕ ਆਪ ਮੇਰੇ ਨਾਲ ਤਬਲੇ 'ਤੇ ਸੰਗਤ ਕਰਦੇ ਰਹੇ, ਪਰ ਮਾਪਿਆਂ ਦਾ ਇਹ ਇਕਲੌਤਾ ਤੇ ਲਾਡਲਾ ਪੁੱਤਰ ਹੋਣ ਕਰਕੇ ਬਚਕਾਨਾ ਸੁਭਾਅ ਤੋਂ ਉੱਪਰ ਨਹੀਂ ਉੱਠ ਰਿਹਾ ਸੀ, ਸੋ ਫਿਰ ਮੇਰੇ ਨਾਲੋਂ ਹੱਟਕੇ ਕੁਝ ਸਮਾਂ ਭਾਈ ਗੁਰਮੇਜ ਸਿੰਘ ਜੀ ਨਾਲ ਵੀ ਸੰਗਤ ਕੀਤੀ। ਭਾਈ ਸਰਬਜੀਤ ਸਿੰਘ ਵਿਚ ਇਕ ਗੱਲ ਗਜ਼ਬ ਦੀ ਇਹ ਸੀ ਕਿ ਇਸ ਨੂੰ ਗਾਉਣ ਦਾ ਬਹੁਤ ਸ਼ੌਂਕ ਸੀ ਅਤੇ ਝੱਟਪੱਟ ਹੀ ਕੁਝ ਵੀ ਗਾ ਸਕਣ ਦੀ ਕਾਬਲੀਅਤ ਰੱਖਦਾ ਸੀ ਅਤੇ ਅੰਦਰੋਂ-ਅੰਦਰ ਇਕ ਪਰਪੱਕ ਕੀਰਤਨੀਆਂ ਤੇ ਗਵੱਈਆ ਬਣਨ ਦੀ ਵੀ ਇੱਛਾ ਬੜੀ ਪ੍ਰਬਲ ਸੀ ਤੇ ਮੈਂ ਵੀ ਇਸ ਨੂੰ ਭਲੀ-ਭਾਂਤ ਜਾਣਦਾ ਸਾਂ ਤੇ ਆਪ ਜੀ ਨੂੰ ਪ੍ਰੇਰਨਾ ਵੀ ਦਿੰਦਾ

ਰਿਹਾ ਸਾਂ। ਸੋ ਭਾਈ ਸਰਬਜੀਤ ਸਿੰਘ ਦੇ ਦੱਸਣ ਮੁਤਾਬਿਕ ਕਿ ਅਗਰ ਮੈਂ ਤਬਲਾ ਤਿਆਗ ਕੇ ਗਾਇਕੀ ਤੇ ਕੀਰਤਨ ਦੀ ਲਾਈਨ ਵਿਚ ਆਇਆ ਹਾਂ ਤਾਂ ਇਹ ਸਿਰਫ਼ ਤੇ ਸਿਰਫ਼ ਭਾਈ ਨਿਰਮਲ ਸਿੰਘ ਖਾਲਸਾ ਜੀ ਤੋਂ ਪ੍ਰਭਾਵਿਤ ਹੋ ਕੇ ਹੀ ਪ੍ਰੇਰਤ ਹੋਇਆ ਹਾਂ। ਫਿਰ ਆਪ ਜੀ ਨੇ ਆਪਣਾ ਸੁਪਨਾ ਸਾਕਾਰ ਕਰਨ ਲਈ ਗੁਰਮਤਿ ਸੰਗੀਤ ਸਿੱਖਣ ਲਈ ਤਨੋਂ-ਮਨੋਂ ਠਾਣ ਲਈ ਤੇ ਜਾ ਦਰ ਖੜਕਾਇਆ ਪੰਥ ਪ੍ਰਸਿੱਧ ਗੁਣੀਜਨ ਤੇ ਮਹਾਨ ਵਿਦਵਾਨ ਰਾਗੀ ਬਲਬੀਰ ਸਿੰਘ ਜੀ ਦਾ, ਜਿਹਨਾਂ ਪਾਸੋਂ ਆਪ ਜੀ ਨੇ ਤਨ-ਮਨ ਕਰਕੇ ਸੰਨ 1990 'ਚ ਵਿਦਿਆ ਲੈਣੀ ਸ਼ੁਰੂ ਕਰ ਦਿੱਤੀ। ਉਪਰੰਤ ਸੰਨ 1999 'ਚ ਅੰਮ੍ਰਿਤਸਰ ਨਿਵਾਸੀ ਹੀ ਉਸਤਾਦ ਰੋਹੀਤਾਸ਼ਿਵ ਬਾਲੀ ਪਾਸੋਂ ਸਾਸ਼ਤਰੀ ਸੰਗੀਤ (ਕਲਾਸੀਕਲ) ਦੀ ਵੀ ਵਿਦਿਆ ਹਾਸਿਲ ਸ਼ੁਰੂ ਕਰ ਦਿੱਤੀ ਤੇ ਇੰਜ ਕਰਕੇ ਇਕ ਪਰਪੱਕ ਤੇ ਧਨੰਤਰ ਕੀਰਤਨੀਆਂ ਬਣਨ ਦੀ ਤਿਆਰੀ 'ਚ ਜੁੱਟ ਗਿਆ। ਭਾਵੇਂ ਕਿ ਆਪ ਜੀ ਨੇ ਬਤੌਰ ਸਹਾਇਕ ਰਾਗੀ ਮਰਹੂਮ ਭਾਈ ਹਰਚਰਨ ਸਿੰਘ ਦਰਵੇਸ਼ ਨਾਲ ਵੀ ਕੁਝ ਸਮਾਂ ਡਿਊਟੀ ਨਿਭਾਈ, ਪਰ ਸੰਨ 1994 ਦੀ ਅਖੀਰ 'ਚ ਆਪ ਜੀ ਨੇ ਆਪਣਾ ਹੀ ਰਾਗੀ ਜਥਾ ਕਾਇਮ ਕਰਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਸੇਵਾ ਅਰੰਭ ਦਿਤੀ ਜੋ ਕਿ ਅੱਜ ਤਕ ਨਿਰੰਤਰ ਜਾਰੀ ਹੈ, ਪਰ ਆਪ ਜੀ ਨੇ ਰਿਆਜ਼ ਤੇ ਸਖ਼ਤ ਮਿਹਨਤ ਨੂੰ ਕਦੀ ਵੀ ਤਿਲਾਂਜਲੀ ਨਾ ਦਿਤੀ ਜੋ ਕਿ ਹੁਣ ਤੱਕ ਵੀ ਜਾਰੀ ਹੀ ਹੈ। ਔਰ ਹੈਰਾਨਗੀ ਵਾਲੀ ਗੱਲ ਹੈ ਕਿ ਭਾਈ ਸਰਬਜੀਤ ਸਿੰਘ ਜੀ ਨੇ ਛੋਟੀ ਜਿਹੀ ਉਮਰੇ ਉਹ ਕਰ ਦਿਖਾਇਆ ਜੋ ਕਿ ਆਸ ਤੋਂ ਵੀ ਪਰ੍ਹੇ ਹੈ, ਯਾਨੀ ਕਿ ਆਪ ਜੀ ਘੱਟ ਤੋਂ ਘੱਟ ਚਾਲੀ ਰਾਗਾਂ ਵਿਚੋਂ ਧਰੁਪਦ, ਧਮਾਰ, ਪੜਤਾਲਾਂ ਤੇ ਵੱਡੇ-ਵੱਡੇ ਹੋਰ ਤਾਲਾਂ ਵਿਚ ਵੀ ਭਾਵ ਪੂਰਤ ਢੰਗ ਨਾਲ ਗਾਇਣ ਦੀ ਮੁਹਾਰਤ ਰੱਖਦੇ ਨੇ ਅਤੇ ਬਿਖਮ ਗਾਇਣ ਕਲਾ ਦੇ ਨਾਲ-ਨਾਲ ਘੱਟ ਤੋਂ ਘੱਟ ਦਸਾਂ ਤਾਲਾਂ ਵਿਚ ਸੋਹਲੋ ਵੀ ਪੇਸ਼ ਕਰ ਸਕਦੇ ਨੇ ਜੋ ਕਿ ਇਕ ਵਿਲੱਖਣ ਬਾਤ ਹੈ। ਅੱਜ ਕਲ ਆਪ ਜੀ ਨਾਲ ਬਤੌਰ ਸਹਾਇਕ ਰਾਗੀ ਭਾਈ ਬਹਾਦਰ ਸਿੰਘ ਜੀ ਸਪੁੱਤਰ ਭਾਈ ਬਲਬੀਰ ਸਿੰਘ ਜੀ ਬਾਖ਼ੂਬੀ ਸੇਵਾ ਨਿਭਾਅ ਰਹੇ ਨੇ ਅਤੇ ਜੋੜੀ (ਤਬਲੇ) ਦੀ ਸੰਗਤ ਭਾਈ ਇੰਦਰਜੀਤ ਸਿੰਘ ਜੀ ਕਰ ਰਹੇ ਨੇ। ਭਾਈ ਸਰਬਜੀਤ ਸਿੰਘ ਜੀ ਦਾ ਹਰਮੋਨੀਅਮ ਉੱਪਰ ਵੀ ਹੱਥ ਬਹੁਤ ਤਿਆਰ ਚਲਦਾ ਹੈ ਜੋ ਕਿ ਵੱਖਰਾ ਹੀ ਰੰਗ ਬੰਨ ਦੇਂਦਾ ਹੈ। ਆਪ ਜੀ ਦੀਆਂ ਸ਼ਬਦੀ ਬੰਦਸ਼ਾਂ ਕਾਫ਼ੀ ਔਖੀਆਂ-ਨਿਵੇਕਲੀਆਂ ਤੇ ਗੁਣਾਂ ਭਰਪੂਰ ਹੁੰਦੀਆਂ ਨੇ। ਇੰਜ ਆਪ ਜੀ ਦੀ ਅਲਾਪ-ਬਾਜ਼ੀ, ਮੁੱਢਲੀ ਡੰਡਾਉਤ, ਅਲੰਕਾਰ, ਗ਼ਮਕਾਂ, ਤਾਨਾਂ, ਮੀਡਾਂ, ਬੋਲਤਾਨਾਂ ਤੇ ਸਰਗਮਾਂ ਬਹੁਤ ਹੀ ਦਿਲ ਨੂੰ ਧੂਹ ਪਾਉਣ ਵਾਲੀਆਂ ਕਹੀਆਂ ਜਾ ਸਕਦੀਆਂ ਨੇ। ਉਂਜ ਭਾਈ ਸਰਬਜੀਤ ਸਿੰਘ ਜੀ ਦੱਸਦੇ ਹਨ ਕਿ ਮੈਨੂੰ ਗਾਉਣ ਦਾ ਸ਼ੌਕ ਪਾਕਿਸਤਾਨ ਦੇ ਪ੍ਰਸਿੱਧ ਗਜ਼ਲ ਉਸਤਾਦ ਗੁਲਾਮ ਅਲੀ ਖਾਂ ਜੀ ਪਾਸੋਂ ਹੀ ਪਿਆ ਹੈ ਤੇ ਉਹਨਾਂ ਨੂੰ ਮੈਂ ਆਪਣਾ ਆਦਰਸ਼ ਮੰਨਦਾ ਹਾਂ, ਸੋ ਆਪ ਠੀਕ ਹੀ ਆਖਦੇ ਨੇ ਕਿਉਂਕਿ ਆਪ ਜੀ ਦੀ ਗਾਇਕੀ ਵਿਚੋਂ ਗੁਲਾਮ ਅਲੀ ਖਾਂ ਸਾਹਿਬ ਦੇ ਗਾਣੇ ਦੀ ਮਹਿਕ ਜੋ ਆਉਂਦੀ ਹੈ ਔਰ ਕਮਾਲ ਦੀ ਗੱਲ ਹੈ ਕਿ ਆਪ ਜੀ ਗਜ਼ਲ ਵੀ ਬਾਖ਼ੂਬੀ ਨਾਲ ਗਾ ਸਕਦੇ ਨੇ। ਅੱਜ-ਤੱਕ ਵੀ ਆਪ ਜੀ ਦੁਨੀਆਂ ਦੇ ਮੰਨੇ-ਪ੍ਰਮੰਨੇ ਤੇ ਚੋਟੀ ਦੇ ਗਵੱਈਆਂ, ਰਾਗੀਆਂ ਤੇ ਕਲਾਕਾਰਾਂ ਨੂੰ ਸੁਣਦੇ ਨੇ। ਮਿਸਾਲ ਦੇ ਤੌਰ 'ਤੇ ਆਪ ਜੀ

ਦੇ ਚਹੇਤੇ ਰਾਗੀਆਂ ਵਿਚੋਂ ਭਾਈ ਬਲਬੀਰ ਸਿੰਘ ਜੀ ਅੰਮ੍ਰਿਤਸਰ ਅਤੇ ਪਦਮ ਸ੍ਰੀ ਭਾਈ ਨਿਰਮਲ ਸਿੰਘ ਜੀ ਖਾਲਸਾ, ਭਾਈ ਬਖਸ਼ੀਸ਼ ਸਿੰਘ, ਭਾਈ ਸਮੁੰਦ ਸਿੰਘ ਜੀ ਆਦਿਕ ਹਨ। ਇਸੇ ਤਰ੍ਹਾਂ ਕਲਾਸੀਕਲ ਦਬੰਗ ਗਵੱਈਆਂ 'ਚੋਂ ਉਸਤਾਦ ਸਲਾਮਤ ਅਲੀ, ਨਜ਼ਾਕਤ ਅਲੀ ਖਾਂ, ਬੜੇ ਗੁਲਾਮ ਅਲੀ ਖਾਂ, ਬਰਕਤ ਅਲੀ ਖਾਂ, ਅਮੀਰ ਖਾਂ, ਭੀਮ ਸੈਨ ਜੋਸ਼ੀ, ਰਾਸ਼ਿਦ ਖਾਨ, ਰੋਸ਼ਨ ਆਰਾ ਬੇਗਮ, ਕਿਸ਼ੋਰੀ ਆਮੋਨਕਰ, ਪਰਵੀਨ ਸੁਲਤਾਨਾ ਆਦਿਕ। ਉਪਰੰਤ ਗੁਲਾਮ ਅਲੀ ਸਾਹਿਬ, ਗਜ਼ਲਕਾਰ ਜਨਾਬ ਮਹਿੰਦੀ ਹਸਨ ਜੀ, ਲਤਾ ਮੰਗੇਸ਼ਕਰ, ਆਸ਼ਾ ਭੌਂਸਲੇ, ਹਰੀਹਰਨ, ਹੁਸੈਨ ਬਖਸ਼ ਆਦਿਕ। ਔਰ ਇਹ ਆਪ ਜੀ ਦੀ ਸਿਖਰਲੀ ਸਰੋਤ ਦੀ ਇਕ ਝਲਕ ਹੈ, ਇਕ ਹੋਰ ਹੈਰਾਨਕੁੰਨ ਤੇ ਤਸੱਲੀ ਵਾਲੀ ਗੱਲ ਹੈ ਕਿ ਆਪ ਜੀ ਨੂੰ ਸ੍ਰੀ ਆਸਾ ਜੀ ਦੀ ਵਾਰ ਤੋਂ ਇਲਾਵਾ ਇਕ ਹਜ਼ਾਰ ਦੇ ਕਰੀਬ ਸ਼ਬਦ ਜ਼ੁਬਾਨੀ ਕੰਠ ਹਨ ਜੋ ਕਿ ਇਕ ਕੀਰਤਨੀਏਂ ਤੇ ਸਾਡੇ ਸਭਨਾਂ ਲਈ ਫ਼ਖਰ ਵਾਲੀ ਗੱਲ ਹੈ। ਪਰਿਵਾਰ ਵਿਚੋਂ ਆਪ ਜੀ ਦੀ ਛੋਟੀ ਭੈਣ ਨਵਜੋਤ ਕੌਰ ਵੀ ਬਹੁਤ ਵਧੀਆ ਕੀਰਤਨਕਾਰ ਹੈ, ਇੰਜ ਹੀ ਆਪ ਜੀ ਦੀ ਸੁੱਘੜ ਪਤਨੀ ਨਰੇਸ਼ ਕੌਰ ਭਾਵੇਂ ਕੀਰਤਨ ਗਾਇਣ ਤਾਂ ਨਹੀਂ ਕਰ ਸਕਦੀ ਪਰ ਆਪ ਜੀ ਨੂੰ ਸੁਰ ਸੰਗੀਤ ਦੀ ਸਮਝ ਜ਼ਰੂਰ ਹੈ, ਆਪ ਜੀ ਦੀ ਇਕ ਛੋਟੀ ਜਿਹੀ ਬੱਚੀ ਹਰਪ੍ਰੀਤ ਕੌਰ ਹੈ। ਆਪ ਜੀ ਨੇ ਬਹੁਤ ਹੀ ਚਿੰਤਤ ਹੁੰਦਿਆਂ ਕਿਹਾ ਕਿ ਮੌਜੂਦਾ ਕੀਰਤਨ ਪ੍ਰੰਪਰਾ ਤੋਂ ਮੈਂ ਬਹੁਤ ਹੀ ਫ਼ਿਕਰਮੰਦ ਹਾਂ ਤੇ ਖਾਸ ਕਰਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਮ੍ਰਿਤਸਰ ਅੰਦਰੋਂ ਅਲੋਪ ਹੁੰਦੀ ਜਾ ਰਹੀ ਪਰੰਪਰਕ ਗੁਰਮਤਿ ਸ਼ੈਲੀ ਤੋਂ ਆਪ ਜੀ ਬਹੁਤ ਖਫ਼ਾ ਨੇ ਤੇ ਕਹਿੰਦੇ ਨੇ ਕਿ ਭਾਵੇਂ ਨਾਮਧਾਰੀ ਸੰਪਰਦਾ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਿਤ ਨਹੀਂ ਹੈ ਪਰ ਉਹਨਾਂ ਨੇ ਰਾਗਾਤਮਿਕ ਕੀਰਤਨ ਸ਼ੈਲੀ ਨੂੰ ਸੰਭਾਲਕੇ ਤੇ ਰੱਖਿਆ ਹੋਇਆ ਹੈ, ਸੋ ਸਾਨੂੰ ਘੱਟੋ-ਘੱਟ ਉਹਨਾਂ ਤੋਂ ਪ੍ਰੇਰਨਾ ਲੈ ਕੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੇ ਅੰਦਰ ਗੁਰਮਤਿ ਸੰਗੀਤ ਦੇ ਧਨੀ ਤੇ ਪ੍ਰਬੀਨ ਕੀਰਤਨੀਏਂ ਹੀ ਰੱਖਣੇ ਚਾਹੀਦੇ ਨੇ। ਆਪ ਜੀ ਸ਼ਬਦ ਗਾਇਕੀ ਨੂੰ ਫਿਲਮੀ ਤਰਜਾਂ ਜਾਂ ਹਲਕੀਆਂ-ਫੁਲਕੀਆਂ ਧੁੰਨਾਂ ਦੁਆਰਾ ਗਾਉਣ ਦੇ ਕਤੱਈ ਵੀ ਹੱਕ 'ਚ ਨਹੀਂ ਹਨ। ਆਪ ਜੀ ਜ਼ਿਕਰ ਕਰਦੇ ਹਨ ਕਿ ਪਹਿਲਾਂ-ਪਹਿਲਾਂ ਮੈਂ ਵੀ ਕੁਝ ਕੁ ਐਸੀਆਂ ਹੀ ਧੁਨਾਂ ਉਪਰ ਗਾਇਆ ਹੈ ਪਰ ਜਦੋਂ ਮੈਨੂੰ ਇਹ ਸੋਝੀ ਪਈ ਕਿ ਤੂੰ ਗੁਰੂ ਦੇ ਹੁਕਮ ਦੀ ਅਦੂਲੀ ਕਰਕੇ ਗੁਰੂ ਲਈ ਨਹੀਂ ਗਾ ਰਿਹਾ ਸਗੋਂ ਦੁਨਿਆਵੀ ਲੋਗਾਂ ਨੂੰ ਖੁਸ਼ ਕਰਨ ਲਈ ਤੇ ਚਾਰ ਕੌਡੀਆਂ ਲਈ ਹੀ ਗਾ ਰਿਹਾ ਹੈਂ ਤਾਂ ਮੈਂ ਉਸ ਤੋਂ ਕਿਨਾਰਾ ਹੀ ਕਰ ਲਿਆ ਤੇ ਹੁਣ ਮੇਰੀ ਕੋਸ਼ਿਸ਼ ਹੈ ਕਿ ਵੱਧ ਤੋਂ ਵੱਧ ਨਿਰਧਾਰਤ ਰਾਗਾਂ 'ਚ ਗਾਇਣ ਕਰਕੇ ਸਤਿਗੁਰੂ ਜੀ ਦੀ ਅਸੀਸ ਹੀ ਲਵਾਂ। ਆਪ ਜੀ ਇਸ ਗਲੋਂ ਵੀ ਬਹੁਤ ਫਿਕਰਮੰਦ ਨੇ ਕਿਇਸ ਵਕਤ ਦੂਸਰੇ ਘਰਾਣਿਆਂ ਦੇ ਲੋਗ ਸਾਡੇ ਹੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਨੂੰ ਗਾਇਨ ਕਰ ਕਰਕੇ ਵਾਹਵਾ ਖੱਟ ਰਹੇ ਹਨ, ਪਰ ਸ਼ਰਮਿੰਦਗੀ ਤੇ ਅਫ਼ਸੋਸਨਾਕ ਗੱਲ ਹੈ ਕਿ ਸਾਡੇ ਹੀ ਕੀਰਤਨੀਏਂ ਕਿਉਂ ਕੁਰਾਹੇ ਪੈ ਗਏ ਨੇ? ਸੋ ਗੁਰੂ ਕੀਆਂ ਸੰਗਤਾਂ ਦਾ ਫਰਜ਼ ਹੈ ਕਿ ਉਹ ਗੁਰੂ ਦੇ ਹੁਕਮਾਂ ਦੀ ਅਵੱਗਿਆ ਕਰਨ ਵਾਲੇ ਕੀਰਤਨੀਆਂ ਨੂੰ ਅਜਿਹਾ ਕਰਨ ਤੋਂ ਮਨਾਂ ਕਰਨ ਤਾਂ ਕਿ ਜੋ ਸਾਡੀ ਗੁਰਮਤਿ ਕੀਰਤਨ ਦੀ ਸ਼ੈਲੀ ਨੂੰ ਖੋਰਾ ਲੱਗਿਆ ਹੈ, ਅਸੀਂ ਉਸ ਤੋਂ ਬੱਚ ਸਕੀਏ ਕਿਉਂਕਿ ਕੋਈ ਵੀ ਔਲਾਦ ਜਦੋਂ ਆਪਣੇ ਬਾਪ ਦੇ ਹੁਕਮਾਂ

ਦੀਆਂ ਹੀ ਧੱਜੀਆਂ ਉਡਾ ਦੇਣ ਤਾਂ ਉਹਨਾਂ ਨੂੰ ਲਾਇਕ ਔਲਾਦ ਨਹੀਂ ਕਿਹਾ ਜਾ ਸਕਦਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਜੀ ਵੱਲੋਂ ਕਰਵਾਏ ਜਾਂਦੇ ਪੁਰਾਣੇ ਰਾਗ ਦਰਬਾਰ ਬਾਰੇ ਆਪ ਜੀ ਕਹਿੰਦੇ ਨੇ ਕਿ ਮੰਜੀ ਸਾਹਿਬ ਹਾਲ ਦੀਵਾਨ ਅੰਮ੍ਰਿਤਸਰ ਵਿਖੇ ਰਾਗ ਦਰਬਾਰ ਦਾ ਪਹਿਲਾ ਮਿਆਰ ਤਾਂ ਅਲੋਪ ਹੀ ਹੋ ਗਿਆ ਹੈ ਅਤੇ ਉਸ ਰਵਾਇਤ ਨੂੰ ਤੇ ਸ਼ਾਇਦ ਪ੍ਰਬੰਧਕਾਂ ਨੇ ਤਿਲਾਂਜਲੀ ਹੀ ਦੇ ਦਿੱਤੀ ਹੈ, ਪ੍ਰੰਤੂ ਇਸ ਮਾਣਮੱਤੇ ਰਾਗ ਦਰਬਾਰ ਕਰਵਾਉਣ ਦਾ ਸਾਨੂੰ ਤੱਦ ਹੀ ਫਾਇਦਾ ਹੈ ਕਿ ਜੇਕਰ ਸ੍ਰੀ ਗੁਰੂ ਰਾਮਦਾਸ ਪਿਤਾ ਜੀ ਦੀਆਂ ਖੁਸ਼ੀਆਂ ਹਾਸਿਲ ਕਰ ਸਕੀਏ ਤੇ ਇਹ ਤੱਦ ਹੀ ਹੋ ਸਕਦਾ ਹੈ ਕਿ ਜੇਕਰ ਉਸ ਪੁਰਾਤਨ ਪਰੰਪਰਾ ਨੂੰ ਸਜੀਵ ਰੱਖਿਆ ਜਾਵੇ ਪਰ ਅੱਜ ਸਿਪਾਰਸ਼ੀ ਯੁੱਗ ਵਿਚ ਪਤਾ ਨਹੀਂ ਹਰ ਕੋਈ ਹੀ ਇਸ ਰਾਗ ਦਰਬਾਰ ਵਿਚ ਭਾਗ ਕਿੰਜ ਲੈ ਲੈਂਦਾ ਹੈ? ਜਿਸ ਨੂੰ ਰਾਗ ਦਾ ਸਾ, ਪਾ ਵੀ ਨਹੀਂ ਲਾਉਣਾ ਆਉਂਦਾ ਉਹ ਵੀ ਅੱਜਕਲ ਇਸ ਰਾਗ ਦਰਬਾਰ ਦੀ ਸ਼ਾਨ ਬਣਦੇ ਹੋਏ ਦਿਖਾਈ ਦੇਂਦੇ ਨੇ? ਸੋ ਆਖਿਰ ਵਿਚ ਭਾਈ ਸਰਬਜੀਤ ਸਿੰਘ ਲਾਡੀ ਬਾਰੇ ਮੈਂ ਇਹ ਵੀ ਆਖ ਸਕਦਾ ਹਾਂ ਕਿ ਆਪ ਜੀ ਅੱਜਕਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਉਹ ਨਿਰਮੋਲਕ ਹੀਰੇ ਨੇ ਜਿਹਨਾਂ ਦਾ ਕਿ ਮੈਂ ਆਪਣੀ ਲੇਖ ਲੜੀ 'ਚ ਜ਼ਿਕਰ ਕਰ ਰਿਹਾ ਹਾਂ, ਔਰ ਇਸ ਨੌਜਵਾਨ ਅਨਮੋਲ ਰਤਨ ਨੂੰ ਸਾਂਭਣ ਦੀ ਜ਼ਰੂਰਤ ਹੈ। ਮੈਂ ਖ਼ੁਦ ਵੀ ਇਸ ਕੀਰਤਨੀਏਂ ਦਾ ਕਦਰਦਾਨ ਹਾਂ। ਸ਼ਾਲਾ! ਇਹ ਸਦਾ ਤੰਦਰੁਸਤੀ ਮਾਣੇ ਤੇ ਗੁਰਮਤਿ ਸੰਗੀਤ ਦੇ ਅਮੁੱਕ ਝਰਨਿਆਂ ਦੁਆਰਾ ਤਮਾਮ ਲੋਕਾਈ ਨੂੰ ਸਰਸ਼ਾਰ ਕਰਦਾ ਰਹਵੇ।